ੴ ਵਾਹਿਗੁਰੂ ਜੀ ਕੀ ਫਤਹ

ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ ॥

# ਗੁਰਬਾਣੀ ਪਾਠ ਦਰਸ਼ਨ



ਕਰਤਾ

ਸ੍ਰੀ ਮਾਨ ਪੰਥ ਰਤਨ ਵਿਦਿਆ ਮਾਰਤੰਡ
ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ
ਭਿੰਡਰਾਂ ਵਾਲੇ

ੴ ਵਾਹਿਗੁਰੂ ਜੀ ਕੀ ਫਤਹ ॥

ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨ ਆਇ ॥

# ਗੁਰਬਾਣੀ ਪਾਠ ਦਰਸ਼ਨ

ਅਰਥਾਤ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਹੋਏ ਕਠਨ ਪਾਠਾਂ ਦੀ ਵੀਚਾਰ

ਕਰਤਾ-
ਸ੍ਰੀ ਮਾਨ ਪੰਥ ਰਤਨ ਵਿਦਯਾ ਮਾਰਤੰਡ
**ਸੱਚਖੰਡ ਵਾਸੀ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ'**
ਭਿੰਡਰ ਕਲਾਂ (ਫੀਰੋਜ਼ਪੁਰ)

ਪ੍ਰਕਾਸ਼ਕ-
**ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂ ਵਾਲੇ**
ਗੁਰਦਵਾਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ (ਫੀਰੋਜ਼ਪੁਰ)

ਭੇਟਾ 50-00 ਰੁਪਏ

ਅਠਵੀਂ ਐਡੀਸ਼ਨ

ਜੁਲਾਈ ੧੯੮੯

੧੭੦੦ ਕਾਪੀ

ਪੁਸਤਕ ਮਿਲਣ ਦੇ ਪਤੇ :–

੧. ਗੁਰਦੁਆਰਾ ਅਖੰਡ ਪ੍ਰਕਾਸ਼, ਭਿੰਡਰ ਕਲਾਂ
ਡਾਕਖਾਨਾ ਖਾਸ, ਜ਼ਿਲਾ ਫੀਰੋਜ਼ਪੁਰ।

੨. ਗੁਰਦੁਆਰਾ ਸੱਚਖੰਡ, ਪਿੰਡ ਤੇ ਡਾਕਖਾਨਾ ਬੋਪਾਰਾਇ
ਜ਼ਿਲਾ ਲੁਧਿਆਣਾ।

੩. ਡੇਰਾ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ,
ਚੌਂਕ ਬਾਬਾ ਸਾਹਿਬ, ਅੰਮ੍ਰਿਤਸਰ।

ਥੋਕ ਪੁਸਤਕ ਵਿਕਰੇਤਾ :–

**ਖ਼ਾਲਸਾ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।**

ਪ੍ਰਿੰਟਰ–ਬਲਬੀਰ ਸਿੰਘ
ਲਾਕਟ ਪ੍ਰਿੰਟਰਜ਼, ਚੌਂਕ ਬਾਬਾ ਭੌੜੀ ਵਾਲਾ, ਅੰਮ੍ਰਿਤਸਰ।

# ਗੁਰਬਾਣੀ ਪਾਠ ਦਰਸ਼ਨ

ਦਾ

## ਤਤਕਰਾ

# ਅਪੀਲ

ਬੁੰਗਾ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰ ਕਲਾਂ ਵਾਲੇ, ਚੌਂਕ ਬਾਬਾ ਸਾਹਿਬ ਅੰਮ੍ਰਿਤਸਰ ੧੪੩੦੦੧ ਵਿਖੇ ਸੰਪ੍ਰਦਾਇ ਭਿੰਡਰਾਂ ਦੇ ਮੁਖੀਆਂ ਵਲੋਂ ੧-੪-੮੩ ਨੂੰ ਗੁਰਮਤਿ ਕੀਰਤਨ-ਵਿਦਿਆਲਾ ਅਰੰਭ ਕੀਤਾ ਗਿਆ । ਜਿਸ ਵਿਚ ਲਗ ਭਗ ੧੫ ਬੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁਧ ਪਾਠ ਤੇ ਗੁਰਬਾਣੀ ਦਾ ਕੀਰਤਨ ਸਿਖ ਰਹੇ ਹਨ । ਯਤੀਮ, ਗਰੀਬ ਤੇ ਅਨਾਥ ਸਿੱਖ ਤੇ ਗੈਰ ਸਿੱਖ ਬੱਚੇ ਦਾਖਲ ਕੀਤੇ ਗਏ ਹਨ । ਇਨ੍ਹਾਂ ਸਾਰੇ ਬਚਿਆਂ ਦੀ ਰਿਹਾਇਸ਼, ਲੰਗਰ, ਵਰਦੀ, ਡਾਕਟਰੀ ਸਹਾਇਤਾ ਅਤੇ ਸਾਜ਼ਾਂ ਆਦਿ ਦੇ ਸਾਰੇ ਖਰਚੇ ਦਾ ਪ੍ਰਬੰਧ ਪ੍ਰਬੰਧਕਾਂ ਵਲੋਂ ਸੰਗਤਾਂ ਦੀ ਸਹਾਇਤਾ ਨਾਲ ਕੀਤਾ ਜਾਂਦਾ ਹੈ । ਜੋ ਦਾਨੀ ਸਜਣ ਇਸ ਪ੍ਰਉਪਕਾਰੀ ਕਾਰਜ ਵਿਚ ਹਿੱਸਾ ਪਾਉਣਾ ਚਾਹੁਣ ਹੇਠਾਂ ਛਪੀਆਂ ਸਕੀਮਾਂ ਨੂੰ ਪੜ੍ਹਕੇ ਹਿੱਸਾ ਪਾਕੇ ਪ੍ਰਬੰਧਕਾਂ ਨੂੰ ਸਹਿਯੋਗ ਦੇ ਕੇ ਧੰਨਵਾਦੀ ਬਣਾਉਣ ।

## ਲਾਈਫ਼ ਮੈਂਬਰ ਬਣਨ ਵਾਲੇ ਸਜਣ

੧. ਹਰ ਸਹਾਇਕ ਮੈਂਬਰ ਐਫ. ਡੀ. ਆਰ. ਰਾਹੀਂ ੧੨੦. ਰੁਪਏ ਜਮ੍ਹਾਂ ਕਰਵਾ ਕੇ ਹਮੇਸ਼ਾ ਲਈ ਹਰ ਸਾਲ ਪਿਛੋਂ ਇਕ ਡੰਗ ਦੇ ਲੰਗਰ ਵਿਚ ਹਿੱਸਾ ਪਾਕੇ ਅਰਦਾਸ ਵਿਚ ਨਾਮ ਸ਼ਾਮਲ ਕਰਵਾ ਸਕਦਾ ਹੈ ।

ਦੱਸਾਂ ਮੈਂਬਰਾਂ ਪਿਛੇ ਇਕ ਡੰਗ ਦਾ ਲੰਗਰ ਤਿਆਰ ਹੁੰਦਾ ਹੈ ।

੨. ਜੀਵਨ (ਲਾਈਫ਼) ਮੈਂਬਰ ਬਣਨ ਵਾਲੇ ਸਜਣ ੧੨੦੦. ਰੁਪਏ ਜਮ੍ਹਾਂ ਕਰਵਾਉਣ । ਇਹ ਰੁਪਏ ਗੁਰਮਤਿ ਵਿਦਿਆਲੇ ਦੇ ਫਿਕਸ ਡੀਪਾਜ਼ਿਟ ਅਕਾਊਂਟ ਵਿਚ ਬੈਂਕ ਵਿਚ ਜਮ੍ਹਾਂ ਕਰਵਾ ਦਿਤੇ ਜਾਣਗੇ । ਜਿਸ ਦਾ ਸਾਲਾਨਾ ਵਿਆਜ ੧੨੦.ਰੁਪਏ ਬਣੇਗਾ । ਇਹ ਸਹਾਇਤਾ ਸਦਾ ਲਈ ਦਾਨੀ ਸਜਣਾਂ ਦੇ ਨਾਮ ਤੇ ਚਲਦੀ ਰਹੇਗੀ । ਦਾਨੀ ਸਜਣ ਵੱਧ ਤੋਂ ਵੱਧ ਮਾਇਆ ਜਮ੍ਹਾਂ ਕਰਵਾ ਸਕਦੇ ਹਨ । ਦਾਨੀ ਸਜਣਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਆਪ ਸਹਾਇਕ ਤੇ ਜੀਵਨ ਸਹਾਇਕ ਮੈਂਬਰ ਬਣਨ ਤੇ ਆਪਣੇ ਸੱਜਣਾਂ ਮਿੱਤ੍ਰਾਂ ਤੇ ਰਿਸ਼ਤੇਦਾਰਾਂ ਨੂੰ ਪਰੇਰਕੇ ਇਸ ਵਿਦਿਆਲੇ ਦੀ ਵੱਧ ਤੋਂ ਵੱਧ ਸਹਾਇਤਾ ਕਰਕੇ ਪ੍ਰਬੰਧਕਾਂ ਨੂੰ ਧੰਨਵਾਦੀ ਬਣਾਉਣ ।

ਵਿਸ਼ੇਸ਼ ਜਾਣਕਾਰੀ ਲਈ ਆਪ ਮਿਲੋ ਜਾਂ ਚਿੱਠੀ ਪੱਤਰ ਲਿਖੋ । ਮਾਇਆ ਹੇਠ ਲਿਖੇ ਪਤੇ ਤੇ ਭੇਜੋ ।

ਦਾਸ :–

ਮੈਨੇਜਰ

**ਗੁਰਮਤਿ ਕੀਰਤਨ ਵਿਦਿਆਲਾ,**

ਚੌਂਕ ਬਾਬਾ ਸਾਹਿਬ

ਅੰਮ੍ਰਿਤਸਰ

ਸਚਖੰਡ ਵਾਸੀ ਸ੍ਰੀ ਮਾਨ

# ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ

ਭਿੰਡਰਾਂ ਵਾਲੇ



ਜਨਮ :-ਮਾਘ ਦੀ ਪੂੰਨਿਆ, ਫਗਣ ਦੀ ਸੰਗਰਾਂਦ ਸੰਮਤ ੧੯੫੯ ਬਿਕ੍ਰਮੀ
ਮੁਤਾਬਿਕ ੧੨ ਫਰਵਰੀ ੧੯੦੨ ਈਸਵੀ
ਸਚਖੰਡ ਵਾਸ :-੧੫ ਹਾੜ ਸੰਮਤ ੨੦੨੬ ਬਿਕ੍ਰਮੀ ਮੁਤਾਬਿਕ ੨੮ ਜੂਨ ੧੯੬੯ ਈਸਵੀ

ੴ ਸਤਿਗੁਰ ਪ੍ਰਸਾਦਿ ॥

# ਗੁਰਬਾਣੀ ਸਬੰਧੀ ਦੋ ਸ਼ਬਦ

ਸਬਦੁ ਗੁਰ ਪੀਰਾ ਗਹਿਰ ਗੰਭੀਰਾ
ਬਿਨੁ ਸਬਦੈ ਜਗ ਬਉਰਾਨੰ ॥

ਵਾਹਿਗੁਰੂ ਪ੍ਰਮੇਸ਼ਰ ਅੰਤਰਯਾਮੀ ਨੇ ਕਲਜੁਗੀ ਜੀਵਾਂ ਦੇ ਉਧਾਰ ਵਾਸਤੇ ਜੋਤੀ ਸਰੂਪ ਦਸੋਂ ਗੁਰੂ ਸਾਹਿਬਾਨ ਦਾ ਰੂਪ ਧਾਰਨ ਕਰਕੇ ਬੇਅੰਤ ਜੀਵਾਂ ਦੀ ਕਲਯਾਣ ਕੀਤੀ। ਦਸੋਂ ਸਰੂਪਾਂ ਤੋਂ ਬਾਦ ਭੀ ਹਮੇਸ਼ਾਂ ਕਲਯਾਣ ਹੁੰਦੀ ਰਹੇ, ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ। ਜੋਤੀ ਜੋਤ ਸਮਾਉਣ ਦੇ ਸਮੇਂ ਖਾਲਸੇ ਦੇ ਬੇਨਤੀ ਕਰਨ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦਿੱਤੀ। ਪੰਜਾਂ ਸਿੰਘਾਂ ਨੂੰ ਗੁਰੂ ਮਹਾਰਾਜ ਜੀ ਦੀ ਤਾਬਿਆ ਖੜੇ ਕਰਕੇ ਸਿਖੀ ਦੀ ਸੇਵਾ ਕਰਨ ਦੀ ਆਗਿਆ ਦਿੱਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡਾ ਸਰੂਪ ਹਨ, ਸ੍ਰੀ ਗੁਰੂ ਨਾਨਕ ਸਾਹਿਬ ਜੀ ਤੇ ਦਸੋਂ ਸਰੂਪਾਂ ਦਾ ਉਪਦੇਸ਼, ਗਿਆਨ, ਧਿਆਨ ਜਿਸ ਨੇ ਸੁਣਨਾ ਹੋਵੇ ਉਹ ਗੁਰਬਾਣੀ ਪੜ੍ਹੇ ਸੁਣੇ, ਕਮਾਉਣ ਤੋਂ ਸਭ ਦਾਤਾਂ ਪ੍ਰਾਪਤ ਹੋਣਗੀਆਂ। ਗੁਰਬਾਣੀ ਦਾ ਮਹਾਂਵਾਕ ਸਾਡਾ ਰਿਦਾ ਹੈ, ਜੋ ਇਸ ਨਾਲ ਆਪਣਾ ਰਿਦਾ ਮੇਲ ਦੇਵੇਗਾ, ਉਹ ਸਾਡੇ ਦਿਲ ਨਾਲ ਮਿਲਿਆ ਕਦੇ ਵਿਛੜੇਗਾ ਨਹੀਂ, ਵਾਸਤ੍ਵ ਖਾਲਸਾ ਆਤਮ ਤਤ ਸਰੂਪ ਹੋ ਜਾਏਗਾ। ਸਾਡੇ ਵਾਸਤ੍ਵ ਆਤਮ ਸਤ ਚਿਤ ਆਨੰਦ ਸਰੂਪ ਤੇ ਉਸ ਦੇ ਆਤਮ ਸਰੂਪ ਵਿੱਚ ਭੇਦ ਨਹੀਂ ਰਹੇਗਾ।

'ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸਾ ਦੇਵ।
ਪ੍ਰਭ ਮੈ, ਮੋ ਮੈ, ਤਾਸ ਮੈ, ਰੰਚਕ ਨਾਹੀ ਭੇਵ।'

ਗੁਰੂ ਕਲਗੀਧਰ ਪਾਤਿਸ਼ਾਹ ਜੀ ਨੇ ਜਿਥੇ ਖਾਲਸਾ ਪੰਥ ਨੂੰ ਹੋਰ ਬੇਅੰਤ ਦਾਤਾਂ ਬਖਸ਼ੀਆਂ ਉਥੇ ਗੁਰੂ ਕਾਂਸ਼ੀ ਸ੍ਰੀ ਦਮਦਮਾ ਸਾਹਿਬ ਵਿਖੇ ਗੁਰਬਾਣੀ ਦੇ ਅਰਥ ਭੀ ਪੜ੍ਹਾਏ। ਭਾਈ ਮਨੀ ਸਿੰਘ ਜੀ ਬਾਬਾ ਦੀਪ ਸਿੰਘ ਜੀ ਬ੍ਰਹਮ ਗਿਆਨੀ ਇਹ ਸੇਵਾ ਕਰਦੇ ਰਹੇ। ਗੁਰਬਾਣੀ ਦੇ ਅਰਥਾਂ ਦੀ ਸੰਪ੍ਰਦਾਇ ਟਕਸਾਲ ਚੱਲੀ, ਅੱਗੇ ਤੋਂ ਅੱਗੇ ਮਹਾਂਪੁਰਖ ਸੇਵਾ ਕਰਦੇ ਆਏ। ਵੱਡੇ ਮਹਾਂਪੁਰਸ਼ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਉਹਨਾਂ ਤੋਂ ਵਰੋਸਾਏ ਹੋਏ ਸੰਤ ਗਿਆਨੀ ਗੁਰਬਚਨ ਸਿੰਘ ਜੀ, 'ਖਾਲਸਾ' (ਜੋ ਕਵੀ ਹੋਣ ਦੇ ਨਾਤੇ ਉਹਨਾਂ ਦਾ ਤਖੱਲਸ ਸੀ) ਆਪਣੇ ਨਾਲ ਤਿਆਰ ਬਰ ਤਿਆਰ ਸਿੰਘਾਂ ਦਾ ਜੱਥਾ ਰਖ ਕੇ ਸੰਗਤਾਂ ਵਿਚ ਵਿਚਰਕੇ, ਨਗਰਾਂ, ਸ਼ਹਿਰਾਂ ਵਿਚ ਅਰਥਾਂ ਸਹਿਤ ਗੁਰਬਾਣੀ ਪੜ੍ਹਾਉਂਦੇ ਹੋਏ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ। ਵੱਡੇ ਮਹਾਂ ਪੁਰਸ਼ਾਂ ਨਾਲ ਗੁਰਮਤਿ ਪੜ੍ਹਨ ਵਾਲੇ ਸਿੰਘ ਥੋੜ੍ਹੀ ਗਿਣਤੀ ਵਿਚ ਰਹਿੰਦੇ ਸਨ। ਪਰ ਇਹਨਾਂ ਦੇ ਸਮੇਂ ਸਿੰਘ ਬਹੁਤ ਹੋ ਗਏ ਸਨ (ਲਗ ਭਗ ੧੦੦ (ਸੌ) ਦੇ ਕਰੀਬ) ਸੋ ਸੰਗਤਾਂ ਵਿਚ ਵਿਚਰਕੇ ਗੁਰਮਤਿ ਦਾ ਬਹੁਤ ਪ੍ਰਚਾਰ ਕੀਤਾ।

## ਗੁਰਬਾਣੀ ਪਾਠ ਦਰਸ਼ਨ ਪੋਥੀ, ਦੀ ਹੋਂਦ ਬਾਰੇ ਵੀਚਾਰ :–

'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਅਸਲ ਵਿਚ ਵੱਡੇ ਮਹਾਂ ਪੁਰਸ਼ ਅਤੇ 'ਖਾਲਸਾ' ਜੀ ਦਾ ਵਿਸ਼ੇਸ਼ ਕਾਰਜ ਗੁਰਬਾਣੀ ਦੇ ਅਰਥ ਪੜ੍ਹਾਉਣੇ ਅਤੇ ਸਿਖ ਸੰਗਤਾਂ ਵਿਚ ਗੁਰਮਤਿ ਨੂੰ ਪ੍ਰਚਾਰਨਾ ਸੀ। ਵੱਡੇ ਮਹਾਂ ਪੁਰਸ਼ਾਂ ਦੀ ਤਾਂ ਕੋਈ ਵੀ ਲਿਖਤੀ ਪੁਸਤਕ ਲਿਖੀ.ਹੋਈ ਨਹੀਂ ਮਿਲਦੀ। ਇਹਨਾਂ ਦਾ ਵੀ ਐਸਾ ਹੀ ਸੁਭਾਵ ਸੀ ਇਸੇ ਕਰਕੇ ਇਹਨਾਂ ਦਾ ਗੁਰਬਾਣੀ ਦਾ ਲਿਖਿਆ ਹੋਇਆ ਟੀਕਾ ਜਾਂ ਕੋਈ ਗੁਰਮਤਿ ਪ੍ਰਚਾਰ ਦਾ ਲਿਖਿਆ ਹੋਇਆ ਪੁਸਤਕ ਨਹੀਂ ਮਿਲਦਾ। ਸਿਰਫ ਵੱਡੇ ਮਹਾਂ ਪੁਰਸ਼ਾਂ ਦਾ 'ਗੁਰਮੁਖਿ ਪ੍ਰਕਾਸ਼' ਨਾਮੇ ਜੀਵਨ ਗ੍ਰੰਥ ਕਾਵਿ ਰਚਨਾ ਵਿੱਚ ਲਿਖਿਆ ਮਿਲਦਾ ਹੈ। ਹੁਣ ਲਓ ਗੁਰਬਾਣੀ ਪਾਠ ਦਰਸ਼ਨ ਪੋਥੀ ਛਪਣ ਵਿਚ ਕਿਵੇਂ ਆਈ। ਪਹਿਲਾਂ ਪਹਿਲਾਂ ਜੋ ਸਿੰਘ ਇਹਨਾਂ ਪਾਸ ਗੁਰਬਾਣੀ ਦਾ ਸ਼ੁਧ ਪਾਠ ਕਰਨ ਵਾਸਤੇ ਜਾਂ ਅਰਥ ਸਿਖਣ ਵਾਸਤੇ ਆਉਂਦੇ (ਇਹ ਮੇਰੇ ਵਿਦਿਆ ਪੜ੍ਹਨ ਸਮੇਂ ਦੀ ਗੱਲ ਹੈ) ਉਹ ਵਖਰੀਆਂ ਕਾਪੀਆਂ ਤੇ ਔਖੇ ਪਾਠ ਤੇ ਬਿਸਰਾਮ ਲਿਖ ਲਿਆ ਕਰਦੇ ਕਿਉਂਕਿ ਇਹ ਮਹਾਂ ਪੁਰਸ਼ਾਂ ਦਾ ਪੂਰਾ ਵਰਜਿਆ ਹੋਇਆ ਸੀ ਕਿ ਕਿਸੇ ਸਿੰਘ ਨੇ ਵੀ ਗੁਰੂ ਮਹਾਰਾਜ ਦੀਆਂ ਪੋਥੀਆਂ ਤੇ ਔਖੇ ਪਾਠਾਂ ਦੇ ਪਦ ਛੇਦ ਚਿੰਨ ਜਾਂ ਤੁਕਾਂ ਦੇ ਬਿਸਰਾਮ ਨਹੀਂ ਲਾਉਣੇ। ਇਉਂ ਗੁਰਬਾਣੀ ਦਾ ਭੈ ਅਤੇ ਅਦਬ ਨਹੀਂ ਰਹਿੰਦਾ ਵੱਖਰੇ ਲਿਖ ਸਕਦੇ ਹੋ। ਜੋ ਗੁਰੂ ਮਹਾਰਾਜ ਜੀ ਦੀ ਚਲੀ ਆ ਰਹੀ ਰੀਤੀ ਉਸੇ ਤਰ੍ਹਾਂ ਕਾਇਮ ਰਹੇ ਇਉਂ ਕੁਝ ਸਮਾਂ ਸਿੰਘ ਆਪੋ ਆਪਣੇ ਵੱਖਰੇ ਪਾਠ ਕਾਪੀਆਂ ਤੇ ਲਿਖਦੇ ਰਹੇ ਕੋਈ ਉਹਨਾਂ ਤੋਂ ਉਤਾਰਾ ਕਰਦੇ ਰਹੇ, ਫੇਰ ਸਮੇਂ ਅਨੁਸਾਰ ਸਿੰਘਾਂ ਦਾ ਵੀਚਾਰ ਹੋਇਆ ਕਿ ਲਿਖਣ ਵਿਚ ਕਾਫੀ ਕਠਨਤਾਈ ਆਉਂਦੀ ਹੈ ਛਪਵਾ ਹੀ ਦਈਏ ਅਤੇ ਹੋਰ ਸਿਖ ਸੰਗਤਾਂ ਜੱਥੇ ਵਿਚ ਆਕੇ ਇਹ ਲਾਭ ਲੈ ਨਹੀਂ ਸਕਦੀਆਂ ਉਹਨਾਂ ਨੂੰ ਵੀ ਲਾਭ ਹੋ ਜਾਊਗਾ। ਇਸ ਵੀਚਾਰ ਨੂੰ ਮੁਖ ਰੱਖਕੇ ਮਹਾਂ ਪੁਰਸ਼ਾਂ ਕੋਲ ਕਿਹਾ ਮਹਾਂ ਪੁਰਸ਼ਾਂ ਨੇ ਆਪਣੇ ਸੁਭਾਵ ਅਨੁਸਾਰ ਛਪਵਾਉਣ ਤੋਂ ਨਾਂਹ ਕਰ ਦਿਤੀ ਫਿਰ ਕੁਝ ਸਮਾਂ ਪਾ ਕੇ ਬੇਨਤੀ ਕਰਨ ਤੋਂ ਕਹਿ ਦਿਤਾ ਕਿ ਚੰਗਾ ਭਾਈ ਜਿਹਨਾਂ ਨੇ ਛਪਵਾਉਣੀ ਹੈ ਛਪਾ ਲਓ, ਅਸੀਂ ਜਿੰਨਾ ਕੁ ਜਾਣਦੇ ਹਾਂ ਦਸ ਦਿਆ ਕਰਾਂਗੇ। ਸੋ ਇਉਂ ਸਿੰਘਾਂ ਨੇ ਗੁਰਬਾਣੀ ਪਾਠ ਦਰਸ਼ਨ ਪੋਥੀ ਛਪਵਾ ਦਿਤੀ। ਵਿਦਿਆਰਥੀ ਸਿੰਘਾਂ ਦੀ ਲਿਖਣ ਦੀ ਖੇਚਲ ਦੂਰ ਹੋ ਗਈ ਅਤੇ ਸਿੱਖ ਸੰਗਤਾਂ ਨੂੰ ਵੀ ਹੋਰ ਵਧੇਰੇ ਲਾਭ ਪੁਜਣ ਲਗ ਪਿਆ ਇਉਂ ਇਹ ਪੋਥੀ ਛਾਪੇ ਵਿਚ ਛਪਵਾਉਣ ਵਾਸਤੇ ਮਾਇਆ ਦੀ ਵੀ ਲੋੜ ਪੈਣੀ ਸੀ ਮਹਾਂ ਪੁਰਸ਼ਾਂ ਦਾ ਤਾਂ ਕਿਸੇ ਨੂੰ ਕਹਿਣ ਲਈ ਬਹੁਤ ਸੰਕੋਚ ਸੀ ਸੋ ਸਿੰਘਾਂ ਨੇ ਸ਼ੁਧ ਛਪਵਾ ਕੇ ਘੱਟ ਤੋਂ ਘੱਟ ਕੀਮਤ ਤੇ ਸੰਗਤਾਂ ਨੂੰ ਮਿਲ ਸਕੇ, ਦੁਕਾਨਦਾਰਾਂ ਨਾਲ ਵੀਚਾਰ ਵਟਾਂਦਰਾ ਕਰਕੇ ਉਹਨਾਂ ਨੂੰ ਹੀ ਗਿਣਵੇਂ ਮਿਣਵੇਂ ਅਧਿਕਾਰ ਦੇ ਦਿਤੇ। ਸੰਗਤਾਂ ਦੀ ਲੋੜ ਅਨੁਸਾਰ ਪਹਿਲੀ, ਦੂਜੀ ਅਤੇ ਤੀਜੀ ਐਡੀਸ਼ਨ ਆਦਿ ਮਹਾਂ ਪੁਰਸ਼ਾਂ ਦੇ ਨਾਮ ਤੇ ਛਪਦੀ ਰਹੀ। ਫਿਰ ਸਮਾਂ ਪਾ ਕੇ ਸਮੁਚੇ ਤੌਰ ਤੇ ਪਾਠੀ ਸਿੰਘਾਂ, ਜੋ ਨਗਰਾਂ, ਸ਼ਹਿਰਾਂ ਵਿਚ ਪਾਠ ਕਰਨ ਵਾਲੇ ਸਨ। ਉਹਨਾਂ ਨੇ ਜੱਥੇ ਵਿਚ ਰਹਿਣ ਵਾਲੇ ਸਿੰਘਾਂ ਪਾਸ ਬੇਨਤੀ ਕੀਤੀ ਕਿ ਜਿੱਥੇ ਗੁਰਬਾਣੀ ਦੇ ਔਖੇ ਪਾਠ ਤੇ ਬਿਸਰਾਮ ਟਕ-ਸਾਲੀ ਛਪੇ ਹਨ ਉਥੇ ਸੰਗਤਾਂ ਵਿਚ ਗੁਰਬਾਣੀ ਦੇ ਪਾਠਾਂ ਦੇ ਕਰਨ ਦੀ ਸਹੀ ਮਰਯਾਦਾ ਭੀ ਪ੍ਰਮਾਣਾਂ ਸਹਿਤ ਟਕਸਾਲ ਵਲੋਂ ਛਪਾਈ ਜਾਣੀ ਚਾਹੀਦੀ ਹੈ। ਜਿਵੇਂ ਸਹਿਜ ਪਾਠ, ਸਪਤਾਹ

ਪਾਠ ਅਤੇ ਅਖੰਡ ਪਾਠ ਕਿਵੇਂ ਹੋਣੇ ਚਾਹੀਦੇ ਹਨ ਅਤੇ ਇਹਨਾਂ ਦੀ ਸਹੀ ਮਰਯਾਦਾ ਕਿਥੋਂ ਚਲੀ ਹੈ, ਲਿਖਕੇ ਛਾਪਣੀ ਚਾਹੀਦੀ ਹੈ । ਗੁਰਮੁਖਾਂ ਗੁਰਸਿੱਖਾਂ ਨੂੰ ਬਹੁਤ ਲਾਭ ਹੋਵੇਗਾ । ਇਸੇ ਨਾਲ ਹੀ ਗੁਰਮੁਖਾਂ, ਗੁਰਸਿੱਖਾਂ ਵਲੋਂ ਮਹਾਂ ਪੁਰਸ਼ਾਂ ਤੋਂ ਇਹ ਵੀ ਮੰਗ ਕੀਤੀ ਗਈ ਕਿ ਗੁਰ-ਸਿੱਖੀ ਦੇ ਸਹੀ ਸਰੂਪ ਵਿਚ ਵਾਧੇ ਵਾਸਤੇ ਜੋ ਗੁਰਮਤਿ ਦੇ ਧਰਮ ਸੰਸਕਾਰ ਜਥਾ (ਜਨਮ ਸੰਸਕਾਰ, ਵਿਦਿਆ ਸੰਸਕਾਰ ਆਦਿ ਅੰਮ੍ਰਿਤ ਸੰਸਕਾਰ ਤੋਂ ਲੈ ਕੇ ਅੰਤਮ ਸੰਸਕਾਰ ਤਕ) ਗੁਰਮਤਿ ਅਨੁਸਾਰ ਵਿਸਥਾਰ ਪੂਰਬਕ ਲਿਖੇ ਜਾਣ । ਅਗੇ ਦੱਸ ਹੀ ਆਏ ਹਾਂ ਕਿ ਮਹਾਂ ਪੁਰਸ਼ਾਂ ਦਾ ਲਿਖਣ ਲਿਖਵਾਉਣ ਤੋਂ ਬਹੁਤ ਘੱਟ ਸੁਭਾਵ ਸੀ । ਉਹਨਾਂ ਨੇ ਕਿਹਾ ਚੰਗਾ ਭਾਈ ਜੋ ਜੋ ਤੁਸੀਂ ਲਿਖ-ਵਾਉਣਾ ਚਾਹੁੰਦੇ ਹੋ । ਉਹ ਸਾਨੂੰ ਰੋਜ਼ ਕਥਾ ਵੇਲੇ ਯਾਦ ਕਰਵਾਈ ਜਾਇਆ ਕਰੋ । ਅਸੀਂ ਹੌਲੀ ਹੌਲੀ ਕਥਾ ਵਿਚ ਸੁਣਾਈ ਜਾਇਆ ਕਰਾਂਗੇ । ਹੋਰ ਸੁਣਨ ਵਾਲਿਆਂ ਨੂੰ ਵੀ ਲਾਭ ਹੋ ਜਾਇਆ ਕਰੂਗਾ । ਸੋ ਇਹ ਸਾਰੇ ਸੰਸਕਾਰ ਜੋ ਪੋਥੀ ਦੇ ਆਦਿ ਵਿਚ ਆਏ ਹਨ ।

(ਇਹ ਵੀ ਸੁਣ ਕੇ ਵਿਦਵਾਨਾਂ ਅਤੇ ਆਮ ਸੰਗਤਾਂ ਨੂੰ ਹੋਰ ਵੀ ਭਾਰੀ ਖੁਸ਼ੀ ਹੋਵੇਗੀ ਕਿ ਮਹਾਂ ਪੁਰਸ਼ਾਂ ਨੇ ਸਿੰਘਾਂ ਦੇ ਬੇਨਤੀ ਕਰਨ ਤੋਂ ਸਾਰੀ ਗੁਰਬਾਣੀ ਦੀ ਕਥਾ ਸੰਗਤਾਂ ਨੂੰ ਦੀਵਾਨਾਂ ਵਿਚ ਸੁਣਾਉਂਦਿਆਂ ਹੋਇਆਂ, ਟੇਪ ਕਰਨ ਦੀ ਆਗਿਆ ਦੇ ਦਿਤੀ ਸੀ, ਜੋ ਸੰਪੂਰਨ ਕਥਾ ਸੰਤ ਮਹਾਂ ਪੁਰਸ਼ਾਂ ਦੇ ਪਰਿਵਾਰ ਕੋਲ ਭਰੀ ਹੋਈ ਹੈ ਅਤੇ ਇਕ ਮਹਿਤੇ ਵਾਲੀ ਸ਼ਾਖ ਕੋਲ ਵੀ ਵਿਸ਼ੇਸ਼ ਅਰਥਾਂ ਵਿਚ ਸੰਪੂਰਨ ਕਥਾ ਭਰੀ ਹੋਈ ਹੈ । ਚਾਹਵਾਨ ਸੱਜਣ ਉਥੋਂ ਖੋਜ ਦੁਆਰਾ ਲਾਭ ਲੈ ਸਕਦੇ ਹਨ ।)

ਜਾਂ ਪਾਠਾਂ ਦੀ ਮਰਯਾਦਾ ਉਹ ਮਹਾਂ ਪੁਰਸ਼ਾਂ ਨੇ ਸਹਿਜੇ ਹੀ ਜਿਵੇਂ ਆਮ ਸਾਧਾਰਣ ਸੰਗਤਾਂ ਨੂੰ ਕਥਾ ਸੁਣਾਈ ਦੀ ਹੈ, ਇਉਂ ਸੁਣਾਈ ਹੈ ਤੇ ਉਸ ਵੇਲੇ ਦੇ ਸੇਵਾਦਾਰ ਸਿੰਘਾਂ ਨੇ ਟੇਪਾਂ ਭਰ ਲਦੀਆਂ ਸਨ । ਪਿਛੋਂ ਸੁਣ ਸੁਣ ਕੇ ਉਵੇਂ ਹੀ ਉਹਨਾਂ ਦਾ ਉਤਾਰਾ ਕਰਕੇ ਛਪਵਾ ਦਿਤੇ । ਲਿਖਾਰੀ ਦੀ ਲੇਖਣੀ ਅਤੇ ਸੁਤੇ ਸਿਧ ਪ੍ਰਚਾਰਕ ਦੇ ਪ੍ਰਚਾਰ ਵਿਚ ਬੜਾ ਫਰਕ ਹੋਇਆ ਕਰਦਾ ਹੈ । ਵਿਦਵਾਨਾਂ ਵਿਚ ਪ੍ਰਚਾਰ ਕਰਨਾ ਅਤੇ ਸਾਧਾਰਣ ਸੰਗਤਾਂ ਵਿਚ ਸਮਝਾਉਣ ਦੇ ਢੰਗ ਨਾਲ, ਕਥਾ ਕਰਨ ਵਿਚ ਬਹੁਤ ਫਰਕ ਹੋ ਜਾਂਦਾ ਹੈ ।

ਹਾਂ, ਕਈ ਪ੍ਰਚਾਰਕਾਂ ਦੇ ਜਿਨ੍ਹਾਂ ਨੇ ਬਝਵੇਂ ਮਜਬੂਨ ਲਿਖ ਕੇ ਯਾਦ ਕੀਤੇ ਤੇ ਬਹੁਤ ਵਾਰੀ ਪ੍ਰਚਾਰੇ ਹੋਣ ਉਹਨਾਂ ਦੇ ਅੱਖਰ ਇਨ ਬਿਨ ਲੇਖਣੀ ਵਾਂਗ ਹੋ ਸਕਦੇ ਹਨ । ਪਰ ਪੁਰਾਤਨ ਮਹਾਂ-ਪੁਰਸ਼ ਜਥਾ :–

ਸੰਤ ਬਾਬਾ ਅਤਰ ਸਿੰਘ ਜੀ (ਮਸਤੂਆਣਾ), ਸੰਤ ਬਾਬਾ ਸੁੰਦਰ ਸਿੰਘ ਜੀ (ਭਿੰਡਰਾਂ ਵਾਲੇ) ਅਤੇ ਸੰਤ ਬਾਬਾ ਮੱਘਰ ਸਿੰਘ ਜੀ (ਰਾਮ ਗੜ) ਵਾਲੇ ਆਦਿ ਬੜੇ ਕਮਾਈਆਂ ਵਾਲੇ ਹੋਏ ਹਨ । ਇਹਨਾਂ ਦੇ ਸਹਿਜੇ ਹੀ ਕਥਾ, ਕੀਰਤਨ ਪਰਚਾਰ ਕੀਤਾ ਹੋਇਆ, ਹਜ਼ਾਰਾਂ ਤੇ ਲੱਖਾਂ ਸਿੱਖ ਸੰਗਤਾਂ ਦੇ ਇਕੱਠ ਵਿਚ ਆਮ ਸਾਧਾਰਣ ਅਤੇ ਵਿਦਵਾਨਾਂ ਤੇ ਐਸਾ ਅਸਰ ਕਰਿਆ ਕਰਦਾ ਸੀ ਕਿ ਸਭ ਇਹਨਾਂ ਦਾ ਪ੍ਰਚਾਰ ਵੀਚਾਰ ਤੋਂ ਗੁਰਮਤਿ ਦੇ ਧਾਰਨੀ ਹੋ ਕੇ ਗੁਰਸਿੱਖ ਜਥੇ-ਬੰਦੀ ਵਿਚ ਇਕ ਮੁੱਠ ਹੋ ਜਾਇਆ ਕਰਦੇ ਸਨ । ਜਿਸਦਾ ਸਦਕਾ ਹੀ ਹਰ ਇਕ ਮੋਰਚੇ ਵਿਚ ਜਿੱਤ ਤੇ ਪੰਥ ਦੀ ਚੜ੍ਹਦੀ ਕਲਾ ਰਹੀ । ਗੁਰੂ ਮਹਾਰਾਜ ਕਿਰਪਾ ਕਰਨ ਕਿ ਇਹੋ ਜਿਹੇ ਕਰਨੀ ਤੇ ਕਥਨੀ ਦੇ ਸੂਰੇ ਗੁਰਮੁਖਿ ਖਾਲਸੇ ਪੰਥ ਵਿਚ ਹੋਣ । ਉਹਨਾਂ ਐਸੇ ਹੀ ਭਿੰਡਰਾਂ ਵਾਲੇ ਮਹਾਂ ਪੁਰਸ਼ਾਂ ਤੋਂ

ਵਰੋਸਾਏ ਹੋਏ ।

ਸ੍ਰੀ ਮਾਨ ਗਿਆਨੀ ਗੁਰਬਚਨ ਸਿੰਘ 'ਖਾਲਸਾ' ਜੀ ਦੀ ਸਹਿਜੇ ਹੀ ਸਾਧਾਰਣ ਸੰਗਤਾਂ ਵਿਖੇ, ਕਥਾ ਦੇ ਰੂਪ ਵਿਚ ਸੁਣਾਈ ਹੋਈ ਗੁਰਮਤਿ ਸੰਸਕਾਰ ਅਤੇ ਪਾਠਾਂ ਦੀ ਮਰਯਾਦਾ ਦੀ ਵੀਚਾਰ, ਸਾਦੀ ਤੇ ਸਰਲ ਵਾਕ ਰਚਨਾ ਵਿਚ ਹੈ। ਪਰ ਹੈ ਬੜੀ ਸਿਧਾਂਤ ਪੂਰਤ ਜੋ ਸਿੱਖ ਸੰਗਤਾਂ ਨੂੰ ਸੇਧ ਦੇਣ ਵਾਲੀ ਹੈ। ਹੁਣ ਗੁਰਬਾਣੀ ਪਾਠ ਦਰਸ਼ਨ ਪੋਥੀ ਦੀ (ਸਤਵੀਂ ਐਡੀਸ਼ਨ) ਸਮਾਪਤ ਹੋ ਜਾਣ ਤੋਂ ਅਗੇ ਸੰਗਤਾਂ ਵਿਚ ਇਸ ਦੀ ਹੋਰ ਮੰਗ ਹੋ ਰਹੀ ਸੀ। ਇਸ ਮੰਗ ਨੂੰ ਮੁੱਖ ਰਖਕੇ ਮੇਰੇ ਪਾਸ ਭਾਈ ਸੰਤ ਸਿੰਘ ਜ਼ੀ (ਜੋ ਇਸ ਪੋਥੀ ਦੇ ਛਪਵਾਉਣ ਵਿਚ ਸਹਿਯੋਗੀ ਹਨ) ਨੇ ਆਖਿਆ ਕਿ ਮੇਰਾ ਖਿਆਲ ਹੈ ਕਿ ਅਗਲੀ ਐਡੀਸ਼ਨ ਫੋਟੋ ਸਟੇਟ ਦੇ ਰੂਪ ਵਿਚ ਛਪਵਾਈ ਜਾਵੇ। ਉਹ ਬਹੁਤ ਸ਼ੁਧ ਹੋਵੇਗੀ, ਮੈਂ ਉਸਨੂੰ ਆਖਿਆ ਸ਼ੁਧ ਤੇ ਵਧੀਆ ਤਾਂ ਹੋਵੇਗੀ ਪਰ ਇੰਨੇ ਪੈਸੇ ਕੌਣ ਲਾਊਗਾ। ਉਹਨਾਂ ਕਿਹਾ ਕਿਸੇ ਪ੍ਰੇਮੀ ਨੇ ਹਾਂ ਕੀਤੀ ਹੈ। ਜਿੰਨਾ ਕੁ ਹੋ ਸਕਿਆ ਆਪਾਂ ਆਪਣੇ ਵਲੋਂ ਕਰ ਲਵਾਂਗੇ। ਬਾਕੀ ਉਹ ਕਰ ਲਵੇਗਾ। ਜਾਂ ਜਿਵੇਂ ਕਿਵੇਂ ਹੋ ਸਕਿਆ ਫੇਰ ਦੇਣ ਲੈਣ ਹੋ ਜਾਊਗਾ। ਮੈਂ ਆਖਿਆ ਨਾ ਤਾਂ ਮੇਰਾ ਸੁਭਾਵ ਕਿਸੇ ਨੂੰ ਕਹਿਣ ਦਾ ਹੈ, ਨਾਂ ਆਪਣੇ 'ਚ ਇੰਨੀ ਹਿੰਮਤ ਹੈ। ਜਿਵੇਂ ਤੁਹਾਡੀ ਮਰਜ਼ੀ ਹੈ ਕਰ ਲਵੋ। ਆਪਣਾ ਤਾਂ ਇੱਕੋ ਇੱਕ ਨਿਸ਼ਾਨਾ ਹੈ (ਕਿ ਘੱਟ ਤੋਂ ਘੱਟ ਕੀਮਤ ਤੇ ਖਰਚ ਦੇ ਮੁਤਾਬਕ) ਸੰਗਤਾਂ ਨੂੰ ਪੋਥੀ ਪ੍ਰਾਪਤ ਹੋਵੇ ਤੇ ਲਾਭ ਲੈ ਲੈਣ। ਇਸ ਐਡੀਸ਼ਨ ਵਿਚ ਜੋ ਮਹਾਂ ਪੁਰਸ਼ਾਂ ਦੀ ਸਹਿਜੇ ਹੀ ਉਚਾਰਨ ਕੀਤੀ ਹੋਈ ਵਾਕ ਰਚਨਾ ਸੀ ਉਸ ਦੇ ਅਗੜ ਪਿਛੜ ਵਾਕਾਂ ਦੇ ਪਦਾਂ ਨੂੰ ਸੋਧ ਕੇ ਲਿਖਣ ਦਾ ਯਤਨ ਕੀਤਾ ਹੈ ਪਰ ਬਹੁਤ ਘੱਟ ਕਿਤੇ ਕਿਤੇ ਹੀ, ਜੋ ਕੋਈ ਕਹਿਣ ਵਿਚ ਦੁਬਾਰਾ ਅੱਖਰ ਆਏ ਹਨ ਪਰ ਸੰਪਰਦਾਇ ਦੇ ਗੁਰਮਤਿ ਸਿਧਾਂਤਾਂ ਦਾ ਜ਼ਰੂਰ ਖਿਆਲ ਰਖਿਆ ਗਿਆ ਹੈ। ਉਂਝ ਮਹਾਂ ਪੁਰਸ਼ਾਂ ਦੀ ਸਾਰੀ ਵਾਕ ਰਚਨਾਵਲੀ ਭੂਸ਼ਣ ਰੂਪ ਦੇ ਸਿਧਾਂਤ ਪੂਰਤ ਸਮਝ ਕੇ ਇਨ ਬਿਨ ਉਹੀ ਹੀ ਰਹਿਣ ਦਿਤੀ ਹੈ। ਭੁਲ ਚੁਕ ਦੀ ਖਿਮਾ ਕਰਨੀ।

ਦਾਸਨ ਦਾਸ

**ਮੋਹਨ ਸਿੰਘ**

ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼

ਭਿੰਡਰ ਕਲਾਂ ਜ਼ਿਲਾ ਫਿਰੋਜ਼ਪੁਰ



# ਗੁਰਮਤਿ ਸੰਸਕਾਰਾਂ ਅਤੇ ਪਾਠਾਂ ਦੀ ਮ੍ਰਯਾਦਾ

ਵਲੋਂ–ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ
ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ
ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ
ਸ੍ਰੀ ਅੰਮ੍ਰਿਤਸਰ

## ਸੰਸਕਾਰ–

ਸੰਸਕਾਰ, ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ–(੧) ਸੁਧਾਰਨਾ। (੨) ਸ਼ੁੱਧ ਕਰਨਾ। (੩) ਕਿਸੇ ਕਰਮ ਦੇ ਕਰਨ ਤੋਂ ਪੈਦਾ ਹੋਇਆ ਖਿਆਲ। (੪) ਧਰਮ ਰੀਤ ਨਾਲ ਕੀਤਾ ਹੋਇਆ ਉਹ ਕਰਮ ਜਿਸ ਦਾ ਅਸਰ ਚਿੱਤ ਤੇ ਬਣਿਆਂ ਰਹੇ। ਜਿਵੇਂ ਸਿੱਖ ਸੰਸਕਾਰ–ਜਨਮ, ਅੰਮ੍ਰਿਤ ਤੇ ਅਨੰਦ ਆਦਿ ਸੰਸਕਾਰ।

ਵਿਦਵਾਨਾਂ ਨੇ ਧਾਰਮਕ ਸੰਸਕਾਰ ਤਿੰਨ ਤਰ੍ਹਾਂ ਦੇ ਮੰਨੇ ਹਨ–ਉੱਤਮ, ਮੱਧਮ ਅਤੇ ਨਖਿੱਧ। ਇਨ੍ਹਾਂ ਦੇ ਸੰਖੇਪ ਲਛਣ ਇਸ ਤਰ੍ਹਾਂ ਹਨ–

(੧) ਉੱਤਮ ਸੰਸਕਾਰ–ਜਿਨ੍ਹਾਂ ਸੰਸਕਾਰਾਂ ਸਮੇਂ ਕਰਤਾਰ ਦੀ ਰਚਨਾ ਦੇ ਵਿਰੁਧ ਕੁਝ ਨਾ ਕੀਤਾ ਜਾਵੇ ਅਤੇ ਜੋ ਧਾਰਮਕ ਚਿੰਨ੍ਹ ਧਾਰੇ ਜਾਣ ਉਹ ਸਰੀਰ ਅਤੇ ਦੇਸ਼ ਦੀ ਰੱਖਿਆ ਦੇ ਕਾਰਨ ਹੋਣ। ਜਿਵੇਂ ਅੰਮ੍ਰਿਤ ਸੰਸਕਾਰ ਸਮੇਂ, ਸਿੱਖ ਕ੍ਰਿਪਾਨ ਧਾਰਨ ਕਰਦੇ ਹਨ।

(੨) ਮੱਧਮ ਸੰਸਕਾਰ–ਜਿਨ੍ਹਾਂ ਸੰਸਕਾਰਾਂ ਦੁਆਰਾ ਵਾਹਿਗੁਰੂ ਦੀ ਰਚਨਾ ਬੁਰੀ ਸ਼ਕਲ 'ਚ ਕੀਤੀ ਜਾਵੇ ਅਤੇ ਚਿੰਨ੍ਹ ਐਸੇ ਧਾਰੇ ਜਾਣ ਜਿਨ੍ਹਾਂ ਤੋਂ ਸਰੀਰ ਅਤੇ ਦੇਸ਼ ਨੂੰ ਕੋਈ ਲਾਭ ਨਾ ਪਹੁੰਚੇ। ਜਿਵੇਂ ਜਟਾ, ਭਸਮ, ਜਨੇਊ ਤੇ ਕੰਠੀ ਆਦਿ ਲੋਕ ਧਾਰਦੇ ਹਨ।

(੩) ਨਖਿੱਧ ਸੰਸਕਾਰ–ਜਿਨ੍ਹਾਂ ਸੰਸਕਾਰਾਂ ਕਰਕੇ ਸਿਰਜਣਹਾਰ ਦੀ ਰਚਨਾ ਖੰਡਤ ਕੀਤੀ ਜਾਵੇ ਅਤੇ ਦੇਹ ਜਾਂ ਦੇਸ ਨੂੰ ਉਨ੍ਹਾਂ ਤੋਂ ਕੋਈ ਲਾਭ ਨਾ ਹੋਵੇ। ਜਿਵੇਂ ਜੋਗੀਆਂ ਦਾ ਕਰਨ ਬੇਧ, ਮੁਸਲਮਾਨਾਂ ਦੀ ਸੁੰਨਤ ਅਤੇ ਹਿੰਦੂਆਂ ਦਾ ਮੁੰਡਨ ਆਦਿ।

ਹਰ ਧਰਮ, ਮਜ਼ਹਬ ਅਤੇ ਮੱਤ ਦੇ ਆਪੋ ਆਪਣੇ ਤੇ ਵੱਖੋ ਵੱਖਰੇ ਸੰਸਕਾਰ ਹਨ, ਸਾਰਿਆਂ ਦਾ ਜ਼ਿਕਰ ਕਰਨਾ ਇਸ ਲੇਖ ਦਾ ਹਿੱਸਾ ਨਹੀਂ, ਫਿਰ ਵੀ ਹਿੰਦੂ ਮਤ ਦੇ ਸੰਸਕਾਰਾਂ ਦਾ ਸੰਖੇਪ ਵਰਨਣ ਵਾਧੂ ਨਹੀਂ ਹੋਵੇਗਾ ਸਗੋਂ ਪਾਠਕਾਂ ਦੇ ਗਿਆਨ ਵਿਚ ਵਾਧਾ ਅਤੇ ਦਿਲਚਸਪੀ ਦਾ ਕਾਰਣ ਬਣੇਗਾ।

ਹਿੰਦੂ ਧਰਮ ਸ਼ਾਸਤ੍ਰ ਅਨੁਸਾਰ ਦੁਜਾਤਾਂ ਦੇ ਕੁਲ ਸੋਲਾਂ ਸੰਸਕਾਰ ਮੰਨੇ ਗਏ ਹਨ–

(੧) ਗ੍ਰਭਾਧਾਨ। (੨) ਪੁਨ ਸਵਨ। (੩) ਸੀਮੰਤ। (੪) ਜਾਤ ਕਰਮ। (੫) ਨਾਮ

ਕਰਮ। (੬) ਨਿਸ਼ਕ੍ਰਮਣ। (੭) ਅਨ ਪ੍ਰਾਛਨ। (੮) ਚੂੜਾ ਕਰਮ (ਮੁੰਡਨ)। (੯) ਕਰਨ ਬੇਧ। (੧੦) ਉਪਨਯਨ (ਜਨੇਊ)। (੧੧) ਵੇਦਾਰੰਭ। (੧੨) ਸਮਾਵਰਤਨ (੧੩) ਵਿਵਾਹ। (੧੪) ਗ੍ਰਹਸਥਾਸ਼੍ਰਮ। (੧੫) ਵਾਨਪ੍ਰਸਥਾਸ਼੍ਰਮ। (੧੬) ਸਨਯਾਸਾਸ਼੍ਰਮ।

ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਰਚਿਤ ਪੁਸਤਕ 'ਭੂਪਿੰਦਰਾ ਨੰਦ' ਦੇ ਪੰਨਾ ੩੪ ਤੇ ਸਿਮ੍ਰਿਤੀ ਅਨੁਸਾਰ ਸੋਲਾਂ ਸੰਸਕਾਰ ਇਹ ਲਿਖੇ ਹਨ :-

ਨਿੰਮਣ, ਜੰਮਣ, ਝੰਗਾ ਪੁਨ, ਨਾਮ ਧਰਣ, ਕ੍ਰਿਤ ਚੂੜ॥
ਵਿਦਯਾ, ਅੰਮ੍ਰਿਤ, ਮੰਗਣੀ, ਵਯਾਹ, ਗੁਰੂ ਗ੍ਰਹ ਰੂੜ॥
ਛਠੀ, ਕਰੇਵਾ, ਮ੍ਰਿਤਕ ਪੁਨ, ਜਾਤ੍ਰਾ, ਸੁਧੀ ਵਿਚਾਰ॥
ਕਰਨ ਬੇਧ, ਉਪਨਯਨ ਇਹ, ਖੋੜਸ ਹੈਂ ਸੰਸਕਾਰ॥

## ਗੁਰਮਤਿ ਸੰਸਕਾਰ–

ਗੁਰਮਤਿ ਮਰਯਾਦਾ ਅੰਦਰ ਚਾਰ ਸੰਸਕਾਰ ਹੀ ਮੁਖ ਮੰਨੇ ਗਏ ਹਨ। ਬਾਕੀ ਦੇ ਸੰਸਕਾਰ ਇਨ੍ਹਾਂ ਚੌਹਾਂ ਦੇ ਅੰਤਰਗਤ ਹੀ ਆ ਜਾਂਦੇ ਹਨ। ਜਿਵੇਂ ਕਿ–

੧–ਜਨਮ–[ (ੳ) ਗਰਭਾਧਾਨ। (ਅ) ਜਨਮ। (ੲ) ਨਾਮ ਕਰਣ। (ਸ) ਝੰਗਾ। (ਹ) ਕੇਸਾਂ ਦਾ ਜੂੜਾ ਕਰਨਾ। (ਕ) ਦਸਤਾਰ ਸਜਾਉਣੀ। ]

੨–ਅੰਮ੍ਰਿਤ–[ (ੳ) ਰਹਿਤ ਦੀ ਧਾਰਨਾ। (ਅ) ਅੰਮ੍ਰਿਤ ਪਾਨ ਬਿਧੀ। (ੲ) ਸ਼ੁੱਧੀ। (ਸ) ਵਿੱਦਿਆ। ]

੩–ਅਨੰਦ–[ (ੳ) ਕੁੜਮਾਈ। (ਅ) ਅਨੰਦ ਕਾਰਜ। (ੲ) ਕਰੇਵਾ, (ਪੁਨਰ ਵਿਵਾਹ)। (ਸ) ਗੁਰ ਧਾਮ ਯਾਤ੍ਰਾ। ]

੪–ਮ੍ਰਿਤਕ ਸੰਸਕਾਰ–[ (ੳ) ਸਸਕਾਰ। (ਅ) ਕ੍ਰਿਆ (ਪਾਠ, ਕੀਰਤਨ) ਅਰਦਾਸ ਤੇ ਲੰਗਰ ਆਦਿ। ]

ਸੰਸਕਾਰਾਂ ਦੀ ਗਿਣਤੀ ਤੇ ਤਰਤੀਬ ਭਾਵੇਂ ਕਈ ਲੇਖਕਾਂ ਦੀ ਵੱਖ ਵੱਖ ਹੈ, ਪਰ ਚਾਰੇ ਮੁਖ ਸੰਸਕਾਰ ਸਾਰਿਆਂ ਨੇ ਹੀ ਲਿਖੇ ਹਨ।

ਮਨੁਖ ਦੀ ਦਿਮਾਗੀ ਭੁੱਖ ਨੂੰ ਜਿੱਥੇ ਫਲਸਫਾ ਜਾਂ ਗਿਆਨ ਪੂਰਾ ਕਰਦਾ ਹੈ ਉਥੇ ਇਖਲਾਕ ਦੀ ਉਚਿਤਾ ਤੇ ਆਚਰਨ ਦੀ ਉਸਾਰੀ ਰਹਿਤ ਮਰਯਾਦਾ ਤੋਂ ਪੂਰੀ ਹੁੰਦੀ ਹੈ। ਰਹਿਤ ਮਰਯਾਦਾ ਵਿਚ ਪ੍ਰਪੱਕਤਾ ਸੰਸਕਾਰਾਂ ਰਾਹੀਂ ਪ੍ਰਾਪਤ ਕਰੀਦੀ ਹੈ। ਕਿਸੇ ਮਜ਼ਹਬ ਦੇ ਸੰਸਕਾਰ ਉਸ ਦੀ ਅੰਦਰਲੀ ਤਸਵੀਰ ਹੁੰਦੇ ਹਨ। ਹੋਰ ਧਰਮਾ ਦੇ ਸੰਸਕਾਰਾਂ ਨਾਲੋਂ ਸਿੱਖ ਧਰਮ ਦੇ ਸੰਸਕਾਰਾਂ ਵਿਚ ਸਾਦਗੀ, ਸਰਲਤਾ, ਸੁੰਦਰਤਾ, ਪਵਿੱਤ੍ਰਤਾ, ਜਜ਼ਬਾ, ਜੀਵਨ ਦਾ ਰਸ ਤੇ ਜਥੇਬੰਦੀ ਦੀ ਸਪਿਰਟ ਪੈਦਾ ਕਰਨ ਦੀ ਵਧੇਰੇ ਸਮਰੱਥਾ ਹੈ। ਇਸ ਲਈ ਹਰ ਪ੍ਰਾਣੀ ਮਾਤ੍ਰ ਲਈ ਆਮ ਕਰਕੇ ਤੇ ਹਰ ਗੁਰ ਸਿੱਖ ਲਈ ਖਾਸ ਕਰਕੇ ਸਿੱਖ ਸੰਸਕਾਰਾਂ ਦਾ ਗਿਆਨ ਅਤੇ ਅਮਲੀ ਧਾਰਨਾ ਅਤਿ ਜ਼ਰੂਰੀ ਹੈ।

ਗੁਰਮਤਿ ਪਾਠ ਦਰਸ਼ਨ ਦੀ ਇਸ ਅਠਵੀਂ ਐਡੀਸ਼ਨ ਵਿਚ ਪਾਠੀ ਸਿੰਘਾਂ ਅਤੇ ਗ੍ਰੰਥੀ ਸਿੰਘਾਂ ਦੀ ਮੰਗ ਨੂੰ ਮੁਖ ਰਖਦਿਆਂ ਅਰੰਭ ਵਿਚ ੨੧੬ ਸਫੇ ਦਾ ਹੋਰ ਵਾਧਾ ਕਰ ਦਿਤਾ ਹੈ ਜਿਸ ਵਿਚ ਪਵਿੱਤ੍ਰ ਗੁਰ ਬੰਸਾਵਲੀ, ਚਾਰੇ ਗੁਰਮਤਿ ਸੰਸਕਾਰ, ਪਾਠਾਂ ਦੀ ਮਰਯਾਦਾ; ਰਾਗ ਮਾਲਾ ਸਬੰਧੀ ਸ਼ੰਕਿਆਂ ਦੇ ਉੱਤਰ, ਰਹਿਰਾਸ, ਸੋਹਿਲਾ, ਗੁਰਮੰਤ੍ਰ, ਮੂਲ ਮੰਤ੍ਰ ਅਤੇ ਨਾਮ ਸਿਮਰਨ ਸਬੰਧੀ ਸੁੰਦਰ ਵਿਚਾਰ ਦਰਜ ਹਨ। ਜਿਨ੍ਹਾਂ ਦਾ ਸੰਖੇਪ ਜਿਹਾ ਵੇਰਵਾ ਇਸ ਪ੍ਰਕਾਰ ਹੈ–

## (੧) ਗੁਰ ਬੰਸਾਵਲੀ–

ਇਸ ਵਿਚ ਸਾਰੇ ਗੁਰੂ ਸਾਹਿਬਾਨ ਦੇ ਨਾਮ, ਮਾਤਾ, ਪਿਤਾ, ਸੰਤਾਨ, ਅਵਤਾਰ ਧਾਰਨ, ਗੱਦੀ ਨਸ਼ੀਨੀ ਅਤੇ ਜੋਤੀ ਜੋਤਿ ਸਮਾਉਣ ਦੇ ਸੰਮਤ, ਥਿੱਤ, ਵਾਰ, ਨਛੱਤ੍ਰ, ਗੁਰ ਗੱਦੀ ਦਾ ਸਮਾਂ, ਅਤੇ ਉਹਨਾਂ ਦੇ ਸਮੇਂ ਦੇ ਬਾਦਸ਼ਾਹਾਂ ਦੇ ਨਾਮ ਦਰਜ ਹਨ।

## (੨) ਗੁਰਮਤਿ ਸੰਸਕਾਰ–

(ੳ) ਜਨਮ ਸੰਸਕਾਰ ਵਿਚ ਪਤਿਬ੍ਰਤਾ ਧਰਮ 'ਚ ਪ੍ਰਪੱਕ ਬੀਬੀ ਅਤੇ ਇਸਤ੍ਰੀ ਬ੍ਰਤ ਧਰਮ ਵਿਚ, ਦ੍ਰਿੜ੍ਹ, ਗੁਰ ਸਿਖ ਸਤੀ ਪਤੀ ਦੇ ਸੰਜੋਗ ਅਤੇ ਗ੍ਰਭਾਧਾਨ ਸਮੇਂ ਖਿਆਲਾਂ ਦੀ ਪਵਿੱਤ੍ਰਤਾ ਤੋਂ ਸ਼ੁਭ ਸੰਤਾਨ ਉਤਪੰਨ ਹੁੰਦੀ ਦਰਸਾਈ ਹੈ। ਵਿਚਾਰਾਂ ਦੀ ਪਵਿੱਤ੍ਰਤਾ, ਗੁਰੂ ਸਾਹਿਬਾਨ, ਸਿੱਖ ਯੋਧਿਆਂ, ਸ਼ਹੀਦਾਂ, ਸੰਤਾਂ, ਭਗਤਾਂ ਦੇ ਚਿੱਤ੍ਰਾਂ ਦੇ ਦਰਸ਼ਨ ਨਾਲ ਅਤੇ ਗੁਰਬਾਣੀ ਦੇ ਪਾਠ, ਕੀਰਤਨ, ਕਥਾ ਤੇ ਸਿਮਰਨ ਦੁਆਰਾ ਹੀ ਪ੍ਰਾਪਤ ਹੋ ਸਕਦੀ ਹੈ। ਇਸ ਸਬੰਧੀ ਜੈਦ ਪਰਾਣੇ ਅਤੇ ਮਹਾਂ ਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਗ੍ਰਭਾਧਾਨ ਸਮੇਂ ਦੇ ਅਸਰਾਂ ਦਾ ਵਰਨਣ ਕੀਤਾ ਹੈ ਅਤੇ ਜਨਮ ਸੰਸਕਾਰ ਕਰਾਉਣ ਦੀ ਗੁਰਮਤਿ ਵਿਧੀ ਦਾ ਢੰਗ ਦਰਸਾਇਆ ਹੈ।

(ਅ) ਵਿੱਦਿਆ ਸੰਸਕਾਰ–ਵਿੱਦਿਆ ਦੋ ਤਰ੍ਹਾਂ ਦੀ ਹੈ। ਪਹਿਲੀ ਸੰਸਾਰਕ ਵਿੱਦਿਆ ਜਿਸ ਨੂੰ ਮਨੁਖ ਦਾ ਤੀਜਾ ਨੇਤਰ ਕਿਹਾ ਹੈ। ਵਿੱਦਿਆ ਹੀਨ ਮਨੁਖ ਪਸ਼ੂ ਤੁੱਲ ਹੈ। ਵਿਦਵਾਨ ਉਥੇ ਪਹੁੰਚ ਜਾਂਦਾ ਹੈ ਜਿਥੇ ਧਨੀ ਨਹੀਂ ਪਹੁੰਚ ਸਕਦਾ। ਵਿੱਦਿਆ ਹਰ ਦੇਸ਼ ਕਾਲ ਵਿਚ ਆਪਣੇ ਖਾਸ ਸਬੰਧੀਆਂ ਵਾਂਗ ਰਖਿਆ ਤੇ ਸਹਾਇਤਾ ਕਰਦੀ ਹੈ। ਜੋ ਮਾਂ ਬਾਪ ਆਪਣੇ ਬੱਚਿਆਂ ਨੂੰ ਵਿੱਦਿਆ ਨਹੀਂ ਦੇਂਦੇ ਉਹ ਆਪ ਹੀ ਉਨ੍ਹਾਂ ਦੇ ਦੁਸ਼ਮਣ ਹਨ।

ਦੂਜੀ ਵਿੱਦਿਆ ਬ੍ਰਹਮ ਵਿੱਦਿਆ ਹੈ ਜਿਸ ਨੂੰ ਅਧਿਆਤਮਕ ਵਿੱਦਿਆ ਵੀ ਆਖਦੇ ਹਨ। ਇਹ ਵਿੱਦਿਆ ਮਨੁਖ ਨੂੰ ਉਸ ਦੇ ਅਸਲ ਆਪੇ ਦਾ ਗਿਆਨ ਕਰਵਾਕੇ ਜੰਮਣ ਮਰਨ ਦੇ ਚੱਕ੍ਰਾਂ 'ਚੋਂ ਕਢ ਕੇ ਸਦਾ ਲਈ ਮੁਕਤਿ ਕਰ ਦੇਂਦੀ ਹੈ। ਇਸ ਵਿੱਦਿਆ ਨੂੰ ਦੋ ਤਰ੍ਹਾਂ ਦੀ ਮੰਨਿਆਂ ਹੈ–ਇਕ ਪਟੇ ਬਾਜ਼ੀ ਦੀ ਵਿੱਦਿਆ ਵਾਂਗ ਲੋਕ ਵਿਖਾਵੇ ਦੀ ਅਤੇ ਦੂਜੀ ਸੂਰਮਿਆਂ ਦੀ ਵਿੱਦਿਆਂ ਵਾਂਗ ਅਮਲੀ ਜੀਵਨ ਦੀ ਵਿੱਦਿਆ। ਫਿਰ ਇਸੇ ਵਿੱਦਿਆ ਨੂੰ ਤਿੰਨ ਤਰ੍ਹਾਂ ਦੀ ਕਿਹਾ ਹੈ–ਪਹਿਲੀ ਹੱਡ ਖਾਣ ਵਾਂਗ ਵਿੱਦਿਆ ਪੜ੍ਹਕੇ ਹਰ ਇਕ ਨੂੰ ਤਰਕ

ਕਰਨੀ, ਦੂਜੀ ਵਿੱਦਿਆ ਪੜ੍ਹ ਕੇ ਕੇਵਲ ਪੇਟ ਪਾਲਣਾ ਇਹ ਮਾਸ ਖਾਣ ਦੇ ਤੁੱਲ ਹੈ। ਤੀਜੀ ਵਿੱਦਿਆ ਰਾਹੀਂ ਜੋ ਕੁਝ ਪੜ੍ਹਿਆ ਹੈ ਉਸ ਤੇ ਅਮਲੀ ਵਰਤੋਂ ਕਰਨੀ ਇਹ ਮਗਜ਼ ਖਾਣ ਦੇ ਬਰਾਬਰ ਹੈ। ਤੱਤ ਇਹ ਕਿ ਸੰਸਾਰਕ ਵਿੱਦਿਆ ਦੇ ਨਾਲ ਨਾਲ ਅਧਿਆਤਮਕ ਵਿੱਦਿਆ ਅਥਵਾ ਧਾਰਮਕ ਵਿੱਦਿਆ ਵਲ ਬੱਚੇ ਨੂੰ ਵਧੇਰੇ ਪਰੇਰਤ ਕਰਨਾ ਚਾਹੀਦਾ ਹੈ। ਤਾਕਿ ਉਹ ਉੱਤਮ ਗੁਣਾਂ ਦਾ ਮਾਲਕ ਹੋ ਕੇ ਪਰਉਪਕਾਰੀ ਜੀਵਨ ਬਤੀਤ ਕਰ ਸਕੇ।

**(ੲ) ਅੰਮ੍ਰਿਤ ਸੰਸਕਾਰ**—ਸੁਧਾਈ, ਅੰਮ੍ਰਿਤ ਤਿਆਰ ਕਰਨ ਦੀ ਬਿਧੀ, ਅੰਮ੍ਰਿਤ ਛਕਾਉਣ ਦੀ ਮਰਜਾਦਾ, ਸਿੱਖਿਆ, ਮੂਲ ਮੰਤ੍ਰ ਤੇ ਗੁਰ ਮੰਤ੍ਰ ਦ੍ਰਿੜਾਉਣਾ, ਪੰਜਾਂ ਬਾਣੀਆਂ, ਪੰਜਾਂ ਕਕਾਰਾਂ, ਚਾਰ ਬੱਜਰ ਕੁਰਹਿਤਾਂ, ਪੰਜਾਂ ਤਖਤਾਂ, ਪੰਜਾਂ ਦਾ ਵਿਸਾਹ ਨਹੀਂ ਕਰਨਾ, ਪੰਜਾਂ ਨਾਲ ਮੇਲ ਨਹੀਂ ਕਰਨਾ ਆਦਿ ਤੇ ਪੂਰਨ ਚਾਨਣਾ ਪਾਇਆ ਹੈ। ਉਪਦੇਸ਼ ਵਿਚ ਗੁਰੂ, ਵਾਹਿਗੁਰੂ, ਦਸਵੰਧ, ਅੰਮ੍ਰਿਤ ਛਕਾਉਣਾ ਕਿਉਂ ਜ਼ਰੂਰੀ ਹੈ ? ਅੰਮ੍ਰਿਤ ਦੀ ਮਹੱਤਤਾ, ਪੰਜਾਂ ਪਿਆਰਿਆਂ ਦੇ ਨਾਮ, ਪੰਜ ਦੈਵੀ ਗੁਣਾਂ (ਦਇਆ, ਧਰਮ, ਹਿੰਮਤ, ਇਸਥਿਤੀ ਤੇ ਸਾਹਿਬ ਦੀ ਪ੍ਰਾਪਤੀ) ਦੇ ਪ੍ਰਤੀਕ ਹਨ। ਇਹ ਮਹਾਂ ਪੁਰਖਾਂ ਦਾ ਨਿਜੀ ਅਨਭਵ ਹੈ। ਅੰਤ ਵਿਚ ਪਤਿਤ ਦੀ ਸੁਧਾਈ ਦੀ ਬਿਧੀ ਲਿਖ ਦਿਤੀ ਹੈ।

**(ਸ) ਅਨੰਦ ਸੰਸਕਾਰ**—ਕੁੜਮਾਈ, ਜੰਞ ਦਾ ਜਾਣਾ, ਵਿਵਰਜਿਤ ਕੁਰੀਤੀਆਂ, ਜੰਞ ਦਾ ਢੁਕਾਉ, ਜੰਞ ਦੀ ਸੇਵਾ ਆਦਿ ਤੋਂ ਬਾਦ ਅਨੰਦ ਕਾਰਜ ਲਈ ਤਿਆਰੀ, ਜੋੜੀ ਦਾ ਹਜ਼ੂਰੀ 'ਚ ਬੈਠਣਾ, ਕੀਰਤਨ, ਲਾਵਾਂ, ਸਿੱਖਿਆ, ਅਰਦਾਸ ਤੇ ਮੁਖਵਾਕ ਆਦਿ ਦਾ ਸੁੰਦਰ ਵਰਨਣ ਹੈ। ਪਹਿਲੇ ਸਤਿਗੁਰਾਂ ਤੋਂ ਦਸਵੇਂ ਪਾਤਿਸ਼ਾਹ ਜੀ ਤਕ ਦੇ ਸਮੇਂ ਦੇ ਇਤਿਹਾਸਕ ਅਨੰਦ ਕਾਰਜਾਂ ਦੇ ਉਦਾਹਰਣ ਹਨ ਜਿਨ੍ਹਾਂ ਵਿਚ ਲਾਵਾਂ ਦਾ ਉਚਾਰਨ ਤੇ ਮਹਾਤਮ ਆਦਿ ਦਰਜ ਹਨ। ਸਿੱਖਿਆ ਵਿਚ ਗ੍ਰਿਹਸਤ ਧਰਮ ਦੀ ਪ੍ਰਧਾਨਤਾ, ਇਸਤ੍ਰੀ ਜਾਤੀ ਨੂੰ ਬਰਾਬਰ ਦਾ ਦਰਜਾ, ਅੰਮ੍ਰਿਤ ਦੀ ਮਹਾਨਤਾ ਸਫਲ ਗ੍ਰਹਸਤੀ ਦੇ ਲੱਛਣ, ਇਸਤ੍ਰੀਬ੍ਰਤ ਧਰਮ ਤੇ ਪਤੀਬ੍ਰਤ ਧਰਮ ਦੀ ਵਿਆਖਿਆ ਕੀਤੀ ਗਈ ਹੈ। ਗ੍ਰਹਸਤੀ ਦੇ ਧਾਰਨ ਯੋਗ ੧੩ ਨਿਯਮ ਅਤੇ ਸਿਹਰਾ, ਜੰਡੀ, ਵੰਗਾਂ ਆਦਿ ਦਾ ਤਿਆਗ, ਲਾਵਾਂ ਸਮੇਂ ਪ੍ਰਕਰਮਾਂ ਕਰਾਉਣੀਆਂ ਤੇ ਗ੍ਰੰਥੀ ਸਿੰਘ ਦਾ ਤਾਬਿਆ ਬੈਠਣਾ ਪੂਰਨ ਗੁਰਮਤਿ ਹੈ। ਦਾਜ ਤੇ ਪੈਸੇ ਲੈਣ ਦੀ ਮਨਾਹੀ ਹੈ। ਮਨਮਤਾਂ ਨਹੀਂ ਕਰਨੀਆਂ ਆਦਿ ਤੇ ਗੁਰਮਤਿ ਦੇ ਚਾਨਣ ਵਿਚ ਨਵੀਨ ਤੇ ਖੋਜ ਭਰਪੂਰ ਵਾਕਫੀਅਤ ਨੂੰ ਇਕ ਥਾਂ ਇਕੱਠਾ ਕਰ ਦਿਤਾ ਹੈ।

**(ਹ) ਅੰਤਮ ਸੰਸਕਾਰ**—ਮੌਤ ਦਾ ਵਰਨਣ, ਮਨਮੁਖਾਂ ਤੇ ਗੁਰਮੁਖਾਂ ਦੇ ਮਰਨ ਦਾ ਅੰਤਰ, ਖਾਸ ਜਗ੍ਹਾ ਤੇ ਸਰੀਰ ਛੱਡਣ ਨਾਲ ਮੁਕਤੀ ਨਹੀਂ ਹੁੰਦੀ ਸਗੋਂ ਮੁਕਤੀ ਤਾਂ ਕੇਵਲ ਸਿਮਰਨ ਰਾਹੀਂ ਹੀ ਪ੍ਰਾਪਤ ਹੁੰਦੀ ਹੈ। ਨਾਮ ਸਿਮਰਨ ਤੋਂ ਬਿਨਾਂ ਵਡੇ ਵਡੇ ਵਿਦਵਾਨ ਤੇ ਧਨੀਆਂ ਨੂੰ ਵੀ ਪ੍ਰੇਤਾਂ ਦੀਆਂ ਜੂਨਾਂ ਵਿਚ ਪੈਣਾ ਪੈਂਦਾ ਹੈ। ਗੁਰਬਾਣੀ ਦੇ ਅਭਿਆਸੀ ਕੁਝ ਕੁ ਗੁਰਮੁਖ ਸਿੰਘਾਂ ਦੀਆਂ ਜੀਵਨ ਘਟਨਾਵਾਂ ਦਰਜ ਕੀਤੀਆਂ ਹਨ। ਅੰਤ ਸਮੇਂ ਦੀ ਮਰਯਾਦਾ ਦਾ ਵਰਨਣ ਹੈ। ਘਰ ਤੋਂ ਸ਼ਮਸ਼ਾਨ ਭੂਮੀ ਤੱਕ

ਸਸਕਾਰ ਦੀ ਪੂਰਨ ਗੁਰਮਤਿ ਬਿਧੀ, ਸਸਕਾਰ ਤੋਂ ਬਾਦ ਦਸਹਿਰੇ ਦੇ ਦਿਨ ਤੱਕ ਦੀ ਮੁਕੰਮਲ ਗੁਰ ਮਰਯਾਦਾ ਦਾ ਸੁੰਦਰ ਉਲੇਖ ਹੈ।

## (੩) ਪਾਠ ਮਰਯਾਦਾ—

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਧਾਰਨ (ਸਹਜ) ਅਖੰਡ, ਸੰਪਟ, ਸਪਤਾਹਕ ਤੇ ਕਥਾ ਪ੍ਰਦਾਨ ਅਰਥ ਸੰਜੁਗਤ ਪੰਜ ਪ੍ਰਕਾਰ ਦੇ ਪਾਠਾਂ ਦੀਆਂ ਬਿਧੀਆਂ ਲਿਖੀਆਂ ਹਨ ਅਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਤੇ ਸਾਧਾਰਨ ਪਾਠਾਂ ਦੀਆਂ ਬਿਧੀਆਂ ਸਮੱਗਰੀ, ਪਾਠ ਕਰਨ ਲਈ ੩੪ ਖਾਸ ਨਿਯਮ, ਪਾਠੀ ਸਿੰਘਾਂ ਲਈ ਨਿਯਮ, ਗੁਰਬਾਣੀ ਦਾ ਅਦਬ, ਕਥਾ ਪੜ੍ਹਨ ਵਾਲੇ ਸਿੰਘਾਂ ਲਈ ੨੫ ਨਿਯਮ, ਅਰਦਾਸ, ਸੇਵਾ ਕੁੰਭ, ਜੋਤਾਂ, ਧੂਪ, ਆਰਤੀ, ਕੜਾਹ ਪ੍ਰਸ਼ਾਦਿ ਸਜਾਉਣ ਦੀ ਵਿਧੀ, ਭੋਗ ਲਗਵਾਉਣਾ, ਕ੍ਰਿਪਾਨ ਭੇਟ ਕਰਨੀ, ਪ੍ਰਸ਼ਾਦਿ ਵਰਤਾਉਣਾ, ਖੂਹ ਵਿਚ ਪ੍ਰਸ਼ਾਦ ਪਾਉਣਾ ਮਨਮਤਿ ਹੈ। ਸੰਗਤ ਵਿਚ ਇਕੋ ਜਿਹਾ ਵਰਤਾਉਣਾ, ਕੜਾਹ ਪ੍ਰਸ਼ਾਦਿ ਦਾ ਨਾਮ ਆਦਿ ਸਿਰਲੇਖਾਂ ਹੇਠ ਇਹਨਾਂ ਸਬੰਧੀ ਭਰਪੂਰ ਚਾਨਣਾ ਪਾਇਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ ਅਤੇ ਸੁਖ ਆਸਨ ਕਰਨ ਦੀ ਪੂਰਨ ਮਰਯਾਦਾ, ਖੁਸ਼ੀ ਤੇ ਗਮੀ ਦੇ ਪਾਠਾਂ ਦੇ ਅੰਤਰ ਦਾ ਭਲੀ ਭਾਂਤਿ ਨਿਰਣਯ ਕਰ ਦਿੱਤਾ ਹੈ।

**(੪) ਰਾਗ ਮਾਲਾ—**ਰਾਗ ਮਾਲਾ ਦੇ ਵਿਰੁੱਧ ਹੁਣ ਤੱਕ ਕੀਤੇ ਜਾਂਦੇ ਰਹੇ ਸ਼ੰਕਿਆਂ ਦਾ ਦਲੀਲਾਂ, ਪ੍ਰਮਾਣਾਂ ਤੇ ਉਦਾਹਰਣਾਂ ਰਾਹੀਂ ਜ਼ੋਰਦਾਰ ਖੰਡਨ ਕੀਤਾ ਗਿਆ ਹੈ ਤੇ ਰਾਗ ਮਾਲਾ ਨੂੰ ਗੁਰੂ ਕੀ ਮੁਖਵਾਕ ਬਾਣੀ ਸਿੱਧ ਕੀਤਾ ਗਿਆ ਹੈ। ਗਲਤ ਗੁਰਬਾਣੀ ਛਾਪਣ ਦੇ ਦੋਸ਼ ਦਰਸਾਏ ਗਏ ਹਨ ਅਤੇ ਸ਼ੁਧ ਗੁਰਬਾਣੀ ਛਾਪਣ ਦੀ ਪਰੇਰਨਾ ਕੀਤੀ ਗਈ ਹੈ।

**(੫) ਰਹਿਰਾਸ—**ਤੇ ਸੋਹਿਲੇ ਬਾਣੀ ਦੇ ਪਾਠ ਵਿਚ ਅਦਲਾ ਬਦਲੀ ਬਾਰੇ ਅਸਲੀ ਤੇ ਪੁਰਾਤਨ ਰਹੁਰੀਤ ਬਾਰੇ ਕਾਫੀ ਗਿਆਨ ਕਰਵਾਇਆ ਹੈ। ਗੁਰਮੰਤ੍ਰ ਅਤੇ ਮੂਲ ਮੰਤ੍ਰ ਬਾਰੇ ਵੀ ਵਿਸਥਾਰ ਪੂਰਬਕ ਨਿਰਣਯ ਕੀਤਾ ਗਿਆ ਹੈ ਅਤੇ ਅੰਤ ਵਿਚ ਨਾਮ ਸਿਮਰਨ ਤੇ ਬਹੁਤ ਹੀ ਸੁੰਦਰ ਲੇਖ ਲਿਖਿਆ ਹੈ।

ਇਹ ੧੩੯ ਸਫੇ ਦੀ ਵਿਸ਼ੇਸ਼ ਰਚਨਾ ਆਪਣੀ ਮਿਸਾਲ ਆਪ ਹੈ। ਇਹ ਸਾਰੀਆਂ ਗੁਰਮਤਿ ਮਰਯਾਦਾ ਹੁਣ ਤੱਕ ਲਿਖਤ ਰੂਪ ਵਿਚ ਨਹੀਂ ਸਨ ਆਈਆਂ। ਮਹਾਂ ਪੁਰਖਾਂ ਨੇ ਪੰਥ ਤੇ ਇਹ ਇਕ ਮਹਾਨ ਪਰਉਪਕਾਰ ਕੀਤਾ ਹੈ ਜੋ ਪੰਥ ਵਿਚ ਸਦਾ ਯਾਦ ਰਹੇ ਗਾ ਤੇ ਜਿਸ ਤੋਂ ਗੁਰੂ ਘਰ ਦੇ ਗ੍ਰੰਥੀ, ਪਾਠੀ, ਪ੍ਰਚਾਰਕ, ਕਥਾਵਾਚਕ, ਖੋਜੀ ਲੇਖਕ ਤੇ ਸੰਤ ਮਹਾਤਮਾਂ ਰੋਸ਼ਨੀ ਪ੍ਰਾਪਤ ਕਰਦੇ ਰਹਿਣਗੇ।

ਪ੍ਰਾਰਥਿਕ—**ਗਿ: ਕ੍ਰਿਪਾਲ ਸਿੰਘ**
ਸਾਬਕਾ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਅਤੇ
ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ
ਅੰਮ੍ਰਿਤਸਰ

ਨਵੰਬਰ ੧੯੮੭
ਅਜੀਤ ਨਗਰ ਸੁਲਤਾਨ ਵਿੰਡ ਰੋਡ
ਸ੍ਰੀ ਅੰਮ੍ਰਿਤਸਰ

*** ਸ੍ਰੀ ਮਾਨ ਸਤਿਕਾਰ ਯੋਗ ***

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ

– ਦਾ –

# ਸੰਖੇਪ ਜੀਵਨ

ਸ੍ਰੀ ਮਾਨ ਸਤਿਕਾਰ ਯੋਗ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਨਾਮ ਨਾਮੀ ਤੋਂ ਕੇਵਲ ਸਾਰਾ ਸਿੱਖ ਜਗਤ ਹੀ ਵਾਕਫ ਨਹੀਂ, ਸਗੋਂ ਅਨਜ ਮਤਾਂ ਦੀਆਂ ਸੰਪ੍ਰਦਾਵਾਂ ਦੇ ਲਗ ਪਗ ਸਾਰੇ ਵਿਦਵਾਨ ਭੀ ਭਲੀ ਭਾਂਤਿ ਜਾਣੂ ਹਨ। ਫਿਰ ਵੀ ਇਸ ਪੁਸਤਕ ਦੇ ਕਰਤਾ ਹੋਣ ਦੇ ਨਾਤੇ ਉਹਨਾਂ ਦੇ ਸੰਖੇਪ ਜੀਵਨ ਦੀ ਪਾਠਕਾਂ ਨੂੰ ਜਾਣ ਪਛਾਣ ਕਰਾਉਣੀ ਮੈਂ ਆਪਣਾ ਜ਼ਰੂਰੀ ਫ਼ਰਜ਼ ਸਮਝਦਾ ਹਾਂ।

ਆਪ ਜੀ ਦਾ ਪਵਿੱਤ੍ਰ ਜਨਮ ਮਾਘ ਦੀ ਪੂੰਨਿਆਂ, ਫੱਗਣ ਦੀ ਸੰਗ੍ਰਾਂਦ ਸੰਮਤ ੧੯੫੯ ਬਿਕ੍ਰਮੀ ਮੁਤਾਬਕ ੧੨ ਫਰਵਰੀ ਸੰਨ ੧੯੦੨ ਈ: ਦਿਨ ਬੁੱਧਵਾਰ ਨੂੰ ਅੰਮ੍ਰਿਤ ਵੇਲੇ ਢਾਈ ਵਜੇ ਪਿੰਡ ਅਖਾੜਾ, ਤਹਿਸੀਲ ਜਗਰਾਉਂ, ਜ਼ਿਲਾ ਲੁਧਿਆਣਾ ਵਿਖੇ ਹੋਇਆ। ਆਪ ਦੇ ਸਨਮਾਨ ਯੋਗ ਪਿਤਾ ਬਾਬਾ ਰੂੜ ਸਿੰਘ ਜੀ ਨਾਮ ਬਾਣੀ ਦੇ ਰਸੀਏ, ਰਹਿਤ ਬਹਿਤ ਵਿਚ ਪ੍ਰਪੱਕ, ਪੂਰਨ ਗੁਰਸਿੱਖ ਸਨ ਅਤੇ ਪੂਜਨੀਕ ਮਾਤਾ ਅਨੰਦ ਕੌਰ ਜੀ ਗੁਰਬਾਣੀ ਦੇ ਮਹਾਨ ਨਿੱਤ ਨੇਮੀ ਪ੍ਰੇਮੀ ਤੇ ਸਿੱਖੀ ਸ਼ਰਧਾ ਦੀ ਮੂਰਤ ਸਨ। ਪਿਤਾ ਜੀ ਬਰਮਾ ਅੰਦਰ ਸਿੱਖ ਫੌਜ ਵਿਚ ਭਰਤੀ ਹੋ ਕੇ ਗ੍ਰੰਥੀ ਦੀ ਪਵਿੱਤਰ ਡਿਊਟੀ ਨਿਭਾਂਦੇ ਰਹੇ।

ਮਾਨ ਯੋਗ ਤਾਇਆ ਬਾਬਾ ਕਾਹਨ ਸਿੰਘ ਜੀ, ਗੁਰਮਤਿ ਵਿੱਦਿਆ ਦੇ ਮਹਾਨ ਗਿਆਨੀ ਤੇ ਗੁਰਮਤਿ ਸੰਗੀਤ ਦੇ ਮਹਾਨ ਗੰਧਰਬ ਸਨ। ਆਪ ਦੀ ਅਰੰਭਕ ਜ਼ਿੰਦਗੀ ਤੇ ਵਧੇਰੇ ਪ੍ਰਭਾਵ ਮਾਤਾ ਪਿਤਾ ਅਤੇ ਤਾਇਆ ਜੀ ਦੀ ਗੁਰਮਤਿ ਰੰਗੀ ਜ਼ਿੰਦਗੀ ਦਾ ਹੀ ਪਿਆ ਹੈ, ਜਿਸ ਦੇ ਪ੍ਰਤੱਖ ਅਸਰਾਂ ਨੂੰ ਆਪ ਦੀ ਜ਼ਿੰਦਗੀ ਵਿਚੋਂ ਭਲੀ ਭਾਂਤਿ ਤੱਕਿਆ ਜਾ ਸਕਦਾ ਹੈ। ਆਪ ਦੇ ਵੱਡੇ ਭ੍ਰਾਤਾ ਭਾਈ ਹਜਾਰਾ ਸਿੰਘ ਜੀ ਢੇਰ ਚਿਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਹੈਡ ਗ੍ਰੰਥੀ ਰਹੇ। ਐਉਂ ਆਪ ਦਾ ਸਾਰਾ ਖਾਨਦਾਨ ਹੀ ਸਿੱਖੀ ਰੰਗਣ ਵਿਚ ਰੰਗਿਆ ਹੋਇਆ ਸੀ।

ਗੁਰਮਤਿ ਦੀ ਮੁਢਲੀ ਵਿਦਿਆ ਤਾਇਆ ਜੀ ਪਾਸੋਂ ਪੜ੍ਹੀ। ਕੁਝ ਸਮਾਂ ਭੂਆ ਸਾਹਿਬ ਕੌਰ ਜੀ ਪਾਸ ਕਿਸ਼ਨ ਪੁਰੇ ਸਕੂਲ 'ਚ ਦਾਖਲ ਹੋ ਕੇ ਉਰਦੂ ਵੀ ਪੜ੍ਹਦੇ ਰਹੇ, ਉਥੇ ਹੀ ਡੇਰੇ ਦੇ ਮਹੰਤ ਉਦਾਸੀ ਸਾਧੂ, ਲਾਲ ਦਾਸ ਜੀ ਤੋਂ ਮਹਾਂ ਭਾਰਤ, ਰਾਮਾਇਣ ਅਤੇ ਵੈਦਕ ਦੇ ਪੁਸਤਕ ਪੜ੍ਹੇ। ਪਿੰਡ ਆ ਕੇ ਦੋ ਕੁ ਸਾਲ ਪਿਤਾ ਜੀ ਨਾਲ ਖੇਤੀ ਦਾ ਕੰਮ ਕਰਦੇ ਰਹੇ। ਇਸੇ ਦੌਰਾਨ ਪਿੰਡ ਰਾਜੋਆਣੇ ਜ਼ਿਲਾ ਲੁਧਿਆਣਾ ਵਿਖੇ ਸ: ਬਸੰਤ ਸਿੰਘ ਜੀ

ਦੀ ਸਪੁਤਰੀ ਬੀਬੀ ਕ੍ਰਿਸ਼ਨ ਕੌਰ ਜੀ ਨਾਲ ਆਪ ਦੀ ਸ਼ਾਦੀ ਹੋ ਗਈ।

੧੯੨੦ ਈ: ਵਿੱਚ ਸਿੰਘ ਸਭਾ ਲਹਿਰ ਸਮੇਂ ਪਿੰਡ ਅਖਾੜੇ ਵਿੱਚ ਇਕ ਬਹੁਤ ਵੱਡਾ ਧਾਰਮਿਕ ਦੀਵਾਨ ਹੋਇਆ, ਜਿਸ ਵਿੱਚ ਹੋਰ ਵਿਦਵਾਨਾਂ ਤੋਂ ਇਲਾਵਾ ਪੂਰਨ ਬ੍ਰਹਮ ਗਿਆਨੀ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਜੱਥੇ ਸਮੇਤ ਪੁਜੇ ਹੋਏ ਸਨ। ਆਪ ਜੀ ਦੀ ਰਸੀਲੀ ਕਥਾ ਤੇ ਅਨੂਪਮ ਦਰਸ਼ਨ ਕਰਕੇ ਆਪ ਦਾ ਨਿਰਮਲ ਚਿੱਤ ਖਿੱਚਿਆ ਗਿਆ। ਏਥੇ ਹੀ ਸੰਤਾਂ ਦੇ ਜੱਥੇ ਪਾਸੋਂ ਖੰਡੇ ਦਾ ਅੰਮ੍ਰਿਤ ਛਕ ਲਿਆ। ਕੁਝ ਚਿਰ ਪਿੰਡ ਰਹੇ, ਫਿਰ ੧੯੨੧ ਈਸਵੀ ਨੂੰ ਸਾਵਣ ਦੀ ਸੰਗ੍ਰਾਂਦ ਵਾਲੇ ਦਿਨ ਸੰਤਾਂ ਕੋਲ ਭਿੰਡਰੀਂ ਪਹੁੰਚ ਗਏ ਤੇ ਪੱਕੇ ਤੌਰ ਤੇ ਜੱਥੇ 'ਚ ਰਹਿਣ ਲੱਗ ਪਏ।

੧੯੨੧ ਈ: ਤੋਂ ੧੯੩੦ ਈ: ਤੱਕ ਲਗਾਤਾਰ ਸੰਤਾਂ ਦੀ ਸੰਗਤ ਵਿੱਚ ਰਹੇ। ਇਸ ਸਮੇਂ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਅਰਥਾਂ ਸਮੇਤ ਚਾਰ ਕਥਾ ਸੁਣੀਆਂ ਸ੍ਰੀ ਦਸਮ ਗੁਰੂ ਗ੍ਰੰਥ, ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਅਰਥਾਂ ਸਮੇਤ ਪੜ੍ਹੀ। ਸ੍ਰੀ ਗੁਰੂ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਅਤੇ ਗਿਆਨੀ ਗਿਆਨ ਸਿੰਘ ਕ੍ਰਿਤ ਸ੍ਰੀ ਗੁਰੂ ਪੰਥ ਪ੍ਰਕਾਸ਼ ਕਈ ਵੇਰ ਅਰਥਾਂ ਸਮੇਤ ਸੁਣੇ ਤੇ ਵਿਚਾਰੇ। ਭਾਸ਼ਾ ਤੇ ਸੰਸਕ੍ਰਿਤ ਦੇ ਅਨਜ ਮਤਾਂ ਦੇ ਪੁਸਤਕ ਵੀ ਸੰਤਾਂ ਕੋਲੋਂ ਬੜੇ ਸ਼ੌਕ ਨਾਲ ਪੜ੍ਹੇ। ਗੁਰਮਤਿ ਵਿੱਦਿਆ ਤੇ ਅਨਜ ਮਤ ਵਿੱਦਿਆ ਦੇ ਅਧਿਐਨ ਨਾਲ ਨਾਮ ਸਿਮਰਨ, ਜਾਪ, ਗੁਰਬਾਣੀ ਦਾ ਨਿਤਨੇਮ, ਸੇਵਾ, ਨਿੰਮ੍ਰਤਾ, ਪਿਆਰ, ਤਿਆਗ ਆਦਿ ਦੈਵੀ ਗੁਣਾਂ ਨਾਲ ਵੀ ਆਪਣੀ ਨਿਰਮਲ ਆਤਮਾ ਨੂੰ ਲਬਾ ਲਬ ਭਰ ਲਿਆ। ਆਪ ਦੀ ਡਿਊਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼, ਬਿਰਾਜਮਾਨ ਆਦਿ ਦੀ ਸੇਵਾ ਸੰਭਾਲ ਤੇ ਲੱਗੀ ਹੋਈ ਸੀ। ਆਪ ਜੀ ਦਾ ਅੰਮ੍ਰਿਤ ਵੇਲੇ ਦਾ ਜਾਗਣਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਤੇ ਸੇਵਾ, ਸਰਲ, ਸਾਦਾ ਤੇ ਨਿੰਮ੍ਰਤਾ ਭਰਪੂਰ ਸੁਭਾਉ, ਨਾਮ ਸਿਮਰਨ ਦੀ ਮਸਤੀ ਤੇ ਅਮਲੀ ਜੀਵਨ ਅਤੇ ਗੁਰਮਤਿ ਵਿੱਦਿਆ ਦੇ ਪੜ੍ਹਨ ਪੜ੍ਹਾਉਣ ਦੇ ਸ਼ੌਕ ਤੇ ਤੀਖਣ ਬੁਧੀ ਤੋਂ ਪ੍ਰਭਾਵਤ ਹੋ ਕੇ ਅਤੇ ਹਰ ਤਰ੍ਹਾਂ ਯੋਗ ਸਮਝਕੇ ਮਹਾਂ ਪੁਰਖਾਂ ਨੇ ਆਪਣੇ ਥਾਂ ਗੁਰਮਤਿ ਵਿਦਿਆ ਪੜ੍ਹਾਉਣ ਜੱਥਾ ਫੇਰਨ ਅਤੇ ਅਭਿਲਾਖੀਆਂ ਨੂੰ ਅੰਮ੍ਰਿਤ ਛਕਾਉਣ ਲਈ ਜ਼ਿੰਦਗੀ ਭਰ ਦੀ ਪੱਕੀ ਡਿਊਟੀ ਲਾ ਦਿੱਤੀ।

ਸੰਤਾਂ ਦੇ ਗੁਰਪੁਰੀ ਪਿਆਨੇ ਤੋਂ ਬਾਦ ਭਾਵ ੧੫ ਫਰਵਰੀ ੧੯੩੦ ਈਸਵੀ ਤੋਂ ੨੮ ਜੂਨ ੧੯੬੯ ਈ: ਤਕ ਲਗਾਤਾਰ ਡੇਢ ਸੌ (੧੫੦) ਸਿੰਘਾਂ ਦੇ ਜੱਥੇ ਨੂੰ ਨਾਲ ਲੈ ਕੇ ਗੁਰਮਤਿ ਪ੍ਰਚਾਰ ਕਰਦਿਆਂ ਲਗ ਪਗ ੩੯ ਸਾਲ ਗੁਰਬਾਣੀ ਪੜ੍ਹਾਉਂਦਿਆਂ, ਗੁਰਮਤਿ ਦ੍ਰਿੜਾਉਂਦਿਆਂ ਬਤੀਤ ਕੀਤੇ। ਇਹ ਕੋਈ ਮਾਮੂਲੀ ਸਮਾਂ ਨਹੀਂ। ਇਸ ਸਮੇਂ ਆਪ ਪਾਸੋਂ ਲੱਖਾਂ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ ਤੇ ਕਈ ਹਜ਼ਾਰਾਂ ਦੀ ਗਿਣਤੀ ਵਿਚ ਸਿੰਘਾਂ ਨੇ ਗੁਰਮਤਿ ਵਿੱਦਿਆ ਪ੍ਰਾਪਤ ਕੀਤੀ ਜਿਨ੍ਹਾਂ ਵਿਚ ਹਜ਼ਾਰਾਂ ਅਖੰਡ ਪਾਠੀ, ਸੈਂਕੜੇ ਪ੍ਰਚਾਰਕ ਤੇ ਕਥਾ ਵਾਚਕ ਬਣੇ। ਡੇਢ ਦਰਜਨ ਦੇ ਕਰੀਬ ਅਜਿਹੇ ਵਿਦਵਾਨ ਪੈਦਾ ਕੀਤੇ ਜਿਨ੍ਹਾਂ ਨੇ ਆਪਣੀ ਵਿਦਵਤਾ ਤੇ ਸਿੱਖੀ ਜੀਵਨ ਰਾਹੀਂ ਪੰਥ ਵਿੱਚ ਆਪਣਾ ਤੇ ਮਹਾਂ ਪੁਰਖਾਂ ਦਾ ਨਾਮ ਰੌਸ਼ਨ ਕੀਤਾ ਹੈ। ਦਾਸ ਨੂੰ ਵੀ ਆਪ ਜੀ ਦੀ ਸੰਗਤ ਕਰਨ ਤੇ ਵਿਦਿਆਰਥੀ ਹੋਣ ਦਾ ਮਾਣ ਪ੍ਰਾਪਤ ਹੈ। ਉਨ੍ਹਾਂ ਦੀ ਸੰਗਤ ਅਤੇ ਪ੍ਰਸੰਨਤਾ ਦਾ ਸਦਕਾ ਹੀ ਮੈਂ

ਸਿਖ ਧਰਮ ਦੇ ਮਹਾਨ ਕੇਂਦਰ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ 'ਗ੍ਰੰਥੀ' ਦੀ ਮਹਾਨ ਪਦਵੀ ਤੇ ਸਸ਼ੋਭਤ ਹੋਇਆ ਹਾਂ । ਅਤੇ ਉਨ੍ਹਾਂ ਦੇ ਵਰ-ਦਾਨ ਨਾਲ ਹੈੱਡ ਗ੍ਰੰਥੀ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਦੇ ਅਜ਼ੀਮ ਰੁਤਬੇ ਤੇ ਪਹੁੰਚਿਆ ਹਾਂ।

ਆਪ ਦੀ ਕਥਾ ਵਿਚ ਜਾਦੂ ਵਰਗਾ ਅਸਰ ਸੀ ਜੋ ਨਾਸਤਕਾਂ ਤੇ ਮਨਮੁਖਾਂ ਨੂੰ ਗੁਰਬਾਨੀ ਦੀ ਰੰਗਣ ਚਾੜ੍ਹ ਦੇਂਦਾ ਸੀ । ਬੇਅੰਤ ਗੁਨਾਹੀ ਕਥਾ ਸੁਣਕੇ ਆਪਣੇ ਗੁਨਾਹ ਬਖਸ਼ਾਉਣ ਲਈ ਮਜਬੂਰ ਹੋ ਜਾਂਦੇ ਸਨ । ਉਦਾਰਤਾ ਵਿਚ ਆਪ ਦਾ ਸਾਨੀ, ਦੀਵਾ ਲੈ ਕੇ ਢੂੰਡਿਆਂ ਵੀ ਸੰਸਾਰ ਵਿਚੋਂ ਨਹੀਂ ਲੱਭ ਸਕਦਾ । ਆਪ ਜੀ ਨੇ ਇਤਿਹਾਸਕ ਗੁਰਦੁਆਰਿਆਂ ਅਤੇ ਤਖਤ ਸਾਹਿਬਾਨ ਦੇ ਇਕੱਲਿਆਂ ਤੇ ਜੱਥੇ ਸਮੇਤ ਬੇਅੰਤ ਵਾਰ ਦਰਸ਼ਨ ਕੀਤੇ।

ਆਪ ਦਾ ਸੁਭਾਉ ਬਚਪਨ ਤੋਂ ਹੀ ਨਰਮ, ਸੰਕੋਚਵਾਂ, ਸਹਜ, ਸਾਦਾ, ਸ਼ਾਂਤ ਤੇ ਗੰਭੀਰ ਸੀ। ਜ਼ਿੰਦਗੀ ਆਪਣੇ ਲਈ ਨਹੀਂ, ਸਗੋਂ ਦੂਜਿਆਂ ਲਈ ਜਿਉਂਦੇ ਰਹੇ। ਵਡੀ ਉਮਰ ਅਤੇ ਅਖੀਰ ਤੇ ਸਿਹਤ ਦੀ ਬੇਹੱਦ ਕਮਜ਼ੋਰੀ ਦੇ ਬਾਵਜੂਦ ਸੰਤਾਂ ਵਲੋਂ ਆਪਣੇ ਜ਼ਿੰਮੇ ਲਗੀ ਡਿਊਟੀ ਨੂੰ ਪੂਰੇ ਉਤਸ਼ਾਹ ਤੇ ਲਗਨ ਨਾਲ ਨਿਭਾਉਂਦੇ ਰਹੇ।

ਆਪਣੇ ਸਮੇਂ ਵਿਚ ਆਪ ਪੰਥ ਵਿਚ ਇਕ ਮਹਾਨ ਤੇ ਮੰਨੀ ਪ੍ਰਮੰਨੀ ਸ਼ਖਸੀਅਤ ਸਨ। ਆਪ ਦੀ ਇਕੱਲੀ ਜ਼ਿੰਦਗੀ ਨੇ ਹੀ ਗੁਰਮਤਿ ਵਿੱਦਿਆ ਦੀ ਇਕ ਮਹਾਨ ਜੰਗਮ ਯੂਨੀਵਰਸਿਟੀ ਦਾ ਰੂਪ ਧਾਰਨ ਕਰ ਲਿਆ ਹੋਇਆ ਸੀ । ਲਗ ਪਗ ਡੇਢ ਸੌ (੧੫੦) ਤਿਆਰ-ਬਰ-ਤਿਆਰ ਵਿਦਿਆਰਥੀ ਸਿੰਘਾਂ ਦਾ ਜਥਾ ਲੈ ਕੇ ਪੰਜਾਬ ਦੇ ਸ਼ਹਿਰਾਂ ਤੇ ਪਿੰਡਾਂ ਤੋਂ ਇਲਾਵਾ ਕਈ ਵਾਰ ਦਿੱਲੀ, ਕਲਕੱਤਾ, ਪਟਨਾ ਸਾਹਿਬ, ਹਜ਼ੂਰ ਸਾਹਿਬ ਤੇ ਬੰਬਈ ਆਦਿ ਥਾਵਾਂ ਤੇ ਪੁੱਜਣਾ, ਕਰਨੀ ਹੀਣ ਤੇ ਨਾਸਤਕ ਪੁਰਸ਼ਾਂ ਲਈ ਬੜੀ ਭਾਰੀ ਹੈਰਾਨੀ ਦਾ ਕਾਰਨ ਬਣਦਾ ਰਿਹਾ ਹੈ।

ਆਪ ਕਹਿਣੀ ਤੇ ਕਰਣੀ ਦੇ ਸੂਰੇ ਸਨ । ਵਿਖਾਵੇ ਨਾਲੋਂ ਅਮਲੀ ਜ਼ਿੰਦਗੀ ਨੂੰ ਵਧੇਰੇ ਪਸੰਦ ਕਰਦੇ ਸਨ । ਸਦਾ ਹਸਮੁਖ ਤੇ ਚੜ੍ਹਦੀ ਕਲਾ ਦੇ ਵਾਸੀ ਸਨ । ਆਗੂ ਬਣਨ ਤੋਂ ਸੰਕੋਚਦੇ ਪਰ ਗੁਪਤ ਰਹਿਕੇ ਨਿੱਗਰ ਪੰਥਕ ਸੇਵਾ ਵਿਚ ਹਮੇਸ਼ਾਂ ਜੁਟੇ ਰਹਿੰਦੇ ਸਨ । ਆਪਣਾ ਸਤਿਕਾਰ ਕਰਾਉਣ ਨਾਲੋਂ ਦੂਜਿਆਂ ਦਾ ਸਤਿਕਾਰ ਕਰਨ ਵਿਚ ਖੁਸ਼ੀ ਅਨੁਭਵ ਕਰਦੇ ਸਨ । ਜਿਸ ਦੇ ਫਲ ਸਰੂਪ ਆਪ ਨੂੰ ਖਾਲਸਾ ਪੰਥ ਵਿਚ ਮਹਾਨ ਸਤਿਕਾਰ ਤੇ ਮਾਣ ਪ੍ਰਾਪਤ ਹੁੰਦਾ ਰਿਹਾ ਹੈ । ਜਿਵੇਂ ਕਿ ਭਾਈ ਨੰਦ ਲਾਲ ਜੀ ਨੇ ਕਿਹਾ :—

ਤਾਲਬਾਨੇ ਹੱਕ ਹਮੇਸ਼ਾਂ ਬਾ ਅਦਬ ॥
ਬਾ ਅਦਬ ਬਾਸ਼ੰਦ ਦਾਇਮ ਬਾ ਅਦਬ ॥

ਆਪਣੇ ਸਮੇਂ ਵਿੱਚ ਗੁਰਮਤਿ ਸਾਹਿਤ ਦੇ ਸਾਰੇ ਮਹਾਨ ਗ੍ਰੰਥਾਂ ਨੂੰ ਪੜ੍ਹਾਉਣ ਲਈ

ਆਪ ਪੰਥ ਅੰਦਰ ਇਕੋ ਇਕ ਮਹਾਨ ਅਚਾਰਜ ਸਨ। ਆਪ ਕੇਵਲ ਅੱਖਰੀ ਜਾਂ ਦਿਮਾ ਵਿੱਦਿਆ ਦੇ ਹੀ ਦਾਤੇ ਨਹੀਂ ਸਨ, ਸਗੋਂ ਵਿਦਿਆਰਥੀਆਂ ਅਤੇ ਸੰਗੀਆਂ ਨੂੰ ਸਿੱਖੀ ਅਮਲੀ ਸਾਂਚੇ ਵਿੱਚ ਢਾਲ ਕੇ ਸਿੱਖੀ ਜੀਵਨ ਦੇ ਨਮੂਨੇ ਬਣਾ ਦਿਆ ਕਰਦੇ ਸਨ। ਉਹਨਾਂ ਤ ਵਰੋਸਾਏ ਅਨੇਕਾਂ ਸਿੰਘਾਂ ਦੇ ਦਰਸ਼ਨ ਤੇ ਸੰਗਤ ਕਰਨ ਤੋਂ ਆਪ ਜੀ ਦੀ ਮਹਾਨ ਉੱਚ ਸ਼ਖਸੀਅ ਦਾ ਝਲਕਾਰਾ ਵਜ਼ਦਾ ਹੈ।

'ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ' ਦੇ ਮਹਾਂਵਾਕ ਅਨੁਸਾਰ ਸੱਚੀ ਦਰਗਾਹ ਦ ਸੱਦਾ ਆ ਜਾਣ ਤੇ ੨੮ ਜੂਨ ੧੯੬੯ ਈ: ਮੁ: ੧੫ ਹਾੜ ੨੦੨੬ ਬਿ: ਦਿਨ ਸ਼ਨਿਚਰਵਾਰ ਪਿੰ ਮਹਿਤਾ (ਅੰਮ੍ਰਿਤਸਰ) ਵਿਖੇ ਅੰਮ੍ਰਿਤ ਵੇਲੇ ਸਵਾ ਦੋ ਵਜੇ ਜੱਥੇ ਦੇ ਸਿੰਘਾਂ; ਪਰਵਾਰ, ਸਿੱਖ ਸੰਗਤ ਤੇ ਪੰਥ ਨੂੰ ਸਦੀਵੀ ਵਿਛੋੜਾ ਦੇ ਕੇ ਸੱਚਖੰਡ ਜਾ ਬਿਰਾਜੇ।

**ਅੰਤਮ ਸੰਸਕਾਰ**—ਆਪ ਦੇ ਪੰਜ ਭੌਤਕ ਸਰੀਰ ਨੂੰ ਮਹਿਤੇ ਤੋਂ ਬਸਾਂ, ਟਰੱਕਾਂ ਕਾਰਾਂ ਦੇ ਬਹੁਤ ਵਡੇ ਕਾਫਲੇ ਨਾਲ ਅੰਮ੍ਰਿਤਸਰ, ਤਰਨ ਤਾਰਨ, ਨੌਸ਼ਹਿਰਾ, ਸਰਹਾਲ ਹਰੀ ਕੇ, ਮਖੂ, ਜ਼ੀਰਾ ਤੇ ਈਸੇ ਖਾਂ ਦੇ ਕੋਟ ਰਾਹੀਂ ਰਾਤ ਨੂੰ ਭਿੰਡਰੀਂ ਲੈ ਜਾਇਆ ਗਿਆ ਅਗਲੇ ਸਵੇਰ ਭਿੰਡਰਾਂ ਤੋਂ ਮੋਗਾ, ਜਗਰਾਉਂ, ਲੁਧਿਆਣਾ, ਸਮਰਾਲਾ, ਕੁਰਾਲੀ ਤੇ ਰੋਪ ਹੁੰਦੇ ਹੋਏ ਕੀਰਤਪੁਰ ਸਾਹਿਬ ਪਹੁੰਚ ਕੇ ਗੁਰਦੁਆਰਾ ਪਾਤਾਲ ਪੁਰੀ ਵਿਖੇ ਦਰਿਆ ਦੇ ਕੰ ਪੰਜਾਬ ਸਰਕਾਰ ਵਲੋਂ ਸਰਕਾਰੀ ਸਨਮਾਨਾਂ ਨਾਲ ਆਪ ਜੀ ਦਾ ਅੰਤਮ ਸੰਸਕਾਰ ਪੂਰ ਗੁਰਮਤਿ ਮਰਯਾਦਾ ਅਨੁਸਾਰ ਕਰ ਦਿਤਾ ਗਿਆ। ਉਸ ਸਮੇਂ ਆਪ ਦੇ ਅਤਿ ਸ਼ਰਧਾਲੂ ਭਾ ਗੁਰਮੁਖ ਸਿੰਘ ਜੀ ਉੜੀਸਾ ਵੀ ਬਲ ਰਹੀ ਚਿਖਾ ਵਿੱਚ ਛਾਲ ਮਾਰ ਕੇ ਨਾਲ ਹੀ ਅਗਨ ਭੇਟ ਗਏ। ਅੰਤਮ ਸੰਸਕਾਰ ਨੂੰ ਸਰਕਾਰੀ ਸਨਮਾਨਾਂ ਨਾਲ ਕੀਤੇ ਜਾਣ ਦਾ ਸਾਰਾ ਪ੍ਰਬੰਧ ਸੰਤ ਚੰਨ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪਿਆਰ ਤੇ ਉੱਦਮ ਦਾ ਸਦਕਾ ਹੋਇਆ ਜਿਸ ਲਈ ਉਹ ਸੰਪ੍ਰਦਾਇ ਭਿੰਡਰਾਂ ਅਤੇ ਪੰਥ ਵਲੋਂ ਧੰਨਵਾਦ ਦੇ ਪਾਤਰ ਹਨ।

ਆਪ ਜੀ ਨੇ ੩੯ ਸਾਲ ੪ ਮਹੀਨੇ ੧੦ ਦਿਨ ਵਿਦਿਆਰਥੀ ਸਿੰਘਾਂ ਦਾ ਜੱਥਾ ਨਾ ਲੈ ਕੇ ਥਾਂ ਥਾਂ ਗੁਰਮਤਿ ਦਾ ਪ੍ਰਚਾਰ ਕੀਤਾ ਤੇ ਕੁਲ ਉਮਰ ੬੭ ਸਾਲ ੪ ਮਹੀਨੇ ੧੪ ਦਿਨ ਜਗ ਦੀ ਮਹਾਨ ਯਾਤ੍ਰਾ ਕੀਤੀ।

**ਦਸਤਾਰ ਬੰਦੀ ਦੀ ਰਸਮ**—੨੯ ਜੂਨ ੧੯੬੯ ਸੁਬ੍ਹਾ ੭ ਵਜੇ ਸੰਤ ਮਹਾਰਾ ਜੀ ਦੇ ਨਮਿਤ ਅਖੰਡ ਪਾਠਾਂ ਦਾ ਪ੍ਰਵਾਹ ਅਰੰਭ ਕਰ ਦਿੱਤਾ ਗਿਆ। ੮ ਜੁਲਾਈ ੧੯੬ ਮੰਗਲਵਾਰ ਦਸਹਿਰੇ ਵਾਲੇ ਦਿਨ ਅਕਾਲ ਕੁਟੀਆ ਦੇ ਪਿੱਛੇ ਵਿਸ਼ਾਲ ਪੰਡਾਲ ਅੰਦ ਅੰਮ੍ਰਿਤ ਵੇਲੇ ਤੋਂ ਕੀਰਤਨ ਕਥਾ ਅਤੇ ਪੰਥ ਦੀਆਂ ਮਹਾਨ ਹਸਤੀਆਂ ਵਲੋਂ ਸੰਤਾਂ ਨੂੰ ਸ਼ਰ ਦੇ ਫੁੱਲ ਭੇਟ ਕੀਤੇ ਗਏ। ਦਿਨ ਦੇ ਦੋ ਕੁ ਵਜੇ ਦੇ ਲਗ ਪਗ ਸੰਪਰਦਾਇ ਭਿੰਡਰਾਂ ਦੇ ਮੁ ਸ੍ਰੀ ਮਾਨ ਸੰਤ ਬਾਬਾ ਇੰਦਰ ਸਿੰਘ ਜੀ ਨੇ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਖਾਲਸਾ ਭਿੰਡਰਾਂ ਵਾਲਿਆਂ ਦੀ ਥਾਂ ਸੰਤਾਂ ਦੇ ਪਰਮੁਖ ਵਿਦਿਆਰਥੀ, ਮਹਾਨ ਵਿਦਵਾ ਜਪੀ ਤਪੀ, ਤਿਆਗੀ ਤੇ ਨਾਮ ਅਭਿਆਸੀ ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ ਜੀ ਦੇ ਥਾ

ਜਾਣ ਦਾ ਐਲਾਨ ਕਰ ਦਿੱਤਾ, ਜਿਨ੍ਹਾਂ ਦੀ ਚੋਣ ਸੰਤਾਂ ਦੀ ਅੰਤਮ ਇੱਛਾ ਅਨੁਸਾਰ ਸਾਰੀ ਸੰਪਰ-ਦਾਇ ਦੇ ਮੁਖੀ ਮਹਾਂ ਪੁਰਖਾਂ, ਸੰਤਾਂ ਦੇ ਪਰਮੁਖ ਵਿਦਿਆਰਥੀਆਂ, ਦੋਹਾਂ ਭਿੰਡਰਾਂ ਦੀਆਂ ਪੰਚਾਇਤਾਂ ਤੇ ਇਲਾਕੇ ਦੇ ਮੁਖੀਆਂ ਦੇ ਇਕੱਠ ਵਿਚ ਸਰਬ ਸੰਮਤੀ ਨਾਲ ਕੀਤੀ ਗਈ ਸੀ।

ਸਭ ਤੋਂ ਪਹਿਲਾਂ ਪੰਜ ਦਸਤਾਰਾਂ ਇਕੱਠੀਆਂ ਕਰਕੇ ਸੰਤ ਬਾਬਾ ਇੰਦਰ ਸਿੰਘ ਜੀ ਅਤੇ ਸੰਤ ਅਜਾਇਬ ਸਿੰਘ ਜੀ ਨੇ ਸੰਤ ਗਿਆਨੀ ਮੋਹਣ ਸਿੰਘ ਜੀ ਦੇ ਸੀਸ ਤੇ ਸਜਾਈਆਂ। ਇਹ ਦਸਤਾਰਾਂ ਸਨ—੧. ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਲੋਂ, ੨. ਸੰਪਰਦਾਇ ਭਿੰਡਰਾਂ ਵਲੋਂ, ੩. ਸ਼੍ਰੋਮਣੀ ਅਕਾਲੀ ਦਲ ਵਲੋਂ, ੪: ਸ਼੍ਰੋਮਣੀ ਗੁ: ਪ੍ਰ: ਕਮੇਟੀ ਅੰਮ੍ਰਿਤਸਰ ਵਲੋਂ ਅਤੇ ੫. ਨਿਰਮਲ ਪੰਚਾਇਤੀ ਅਖਾੜੇ ਵਲੋਂ। ਪੰਜਾਂ ਤਖਤ ਸਾਹਿਬਾਂ ਵਲੋਂ ਆਏ ਸਿਰੋਪਾ ਬਖਸ਼ੇ ਗਏ। ਫਿਰ ਮੁਖੀ ਅਸਥਾਨਾਂ ਵਲੋਂ ਦਸਤਾਰੇ ਤੇ ਮਾਇਆ ਭੇਟ ਕੀਤੀ ਗਈ।

ਇਸ ਮੌਕੇ ਤੇ ਸ਼ਰਧਾ ਦੇ ਫੁੱਲ ਭੇਟ ਕਰਨ ਤੇ ਦਸਤਾਰੇ ਦੇਣ ਲਈ ਆਈਆਂ ਮਹਾਨ ਸ਼ਖਸੀਅਤਾਂ ਵਿਚੋਂ ਕੁਝ ਕੁ ਦੇ ਨਾਮ ਇਹ ਹਨ :—

ਸੰਤ ਬਾਬਾ ਫਤਹ ਸਿੰਘ ਜੀ ਪ੍ਰਧਾਨ ਸ਼ਰੋਮਣੀ ਅਕਾਲੀ ਦਲ, ਸੰਤ ਚੰਨਣ ਸਿੰਘ ਜੀ ਪ੍ਰਧਾਨ ਸ਼ਰੋਮਣੀ ਗੁ: ਪ੍ਰ: ਕਮੇਟੀ, ਪੰਡਿਤ ਸੁੱਚਾ ਸਿੰਘ ਜੀ ਸ੍ਰੀ ਮਹੰਤ ਨਿਰਮਲ ਪੰਚਾਯਤੀ ਅਖਾੜਾ, ਸੰਤ ਨਰੈਣ ਸਿੰਘ ਜੀ ਲਧਾਈ ਕੇ, ਸੰਤ ਨਰੈਣ ਸਿੰਘ ਜੀ ਤੇ ਸੰਤ ਕੁੰਦਨ ਸਿੰਘ ਜੀ ਕਲੇਰਾਂ ਵਾਲੇ, ਸੰਤ ਮੀਹਾਂ ਸਿੰਘ ਜੀ ਸਿਆੜ ਵਾਲੇ, ਸੰਤ ਰਾੜੇ ਵਾਲਿਆਂ, ਸੰਤ ਹਰਖੋਵਾਲ ਵਾਲਿਆਂ ਅਤੇ ਸੰਤ ਕਹਾਰਪੁਰੀਆਂ ਦੇ ਪ੍ਰਤੀਨਿਧ, ਸੰਤ ਰਣ ਸਿੰਘ ਜੀ ਅੰਮ੍ਰਿਤਸਰ, ਸੰਤ ਹਰਚੰਦ ਸਿੰਘ ਜੀ ਲੌਂਗੋਵਾਲ, ਸੰਤ ਸੇਵਾ ਸਿੰਘ ਜੀ ਅਨੰਦਪੁਰ, ਸੰਤ ਮਾਨ ਸਿੰਘ ਜੀ ਕੋਕਰੀ ਤੇ ਕਿਸ਼ਨਪੁਰੇ ਵਾਲੇ, ਗਿਆਨੀ ਭੁਪਿੰਦਰ ਸਿੰਘ ਜੀ, ਗਿ: ਚੇਤ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ 'ਬੈਰਾੜ' ਗਿ: ਗੁਰਦੀਪ ਸਿੰਘ ਜੀ ਹੈਡ ਗ੍ਰੰਥੀ ਸੀਸ ਗੰਜ ਦਿੱਲੀ, ਸ: ਅਮਰ ਸਿੰਘ ਦੋਸਾਂਝ, ਗਿਆਨੀ ਸ਼ਾਦੀ ਸਿੰਘ, ਗੁ: ਪ੍ਰ: ਕਮੇਟੀ ਦਿੱਲੀ ਦੇ ਮੀਤ ਪ੍ਰਧਾਨ, ਗਿਆਨੀ ਗੁਰਦਿਤ ਸਿੰਘ ਐਡੀਟਰ ਪ੍ਰਕਾਸ਼, ਸ: ਗੁਰਨਾਮ ਸਿੰਘ ਮੁਖ ਮੰਤ੍ਰੀ ਪੰਜਾਬ ਤੇ ਉਨ੍ਹਾਂ ਦੇ ਸਾਰੇ ਸਹਿਯੋਗੀ ਮੰਤ੍ਰੀ ਸ: ਸੋਹਣ ਸਿੰਘ ਬਾਸੀ ਵਿਦਿਆ ਮੰਤਰੀ, ਸ: ਜਗਦੇਵ ਸਿੰਘ ਤਲਵੰਡੀ ਰਾਜਮੰਤ੍ਰੀ, ਸੰਤ ਅਰਜਨ ਸਿੰਘ ਤੇ ਸੰਤ ਸਰਵਣ ਸਿੰਘ ਬੁੰਗਾ ਮਸਤੂਆਣਾ ਗੁਰੂ ਕਾਂਸ਼ੀ, ਗਿਆਨੀ ਨਿਰੰਜਨ ਸਿੰਘ ਪਟਿਆਲਾ ਸ: ਗਿਆਨ ਸਿੰਘ ਰਾੜੇਵਾਲਾ, ਗਿ: ਵੀਰ ਸਿੰਘ ਮਦੋਕੇ, ਗਿ: ਪ੍ਰੇਮ ਸਿੰਘ ਨਾਭਾ, ਗਿ: ਗੁਰਨਾਮ ਸਿੰਘ ਛੀਨੀਵਾਲ, ਗਿ: ਹਰਨੇਕ ਸਿੰਘ, ਗਿਆਨੀ ਮੇਵਾ ਸਿੰਘ, ਸੰਤ ਕਰਤਾਰ ਸਿੰਘ 'ਪ੍ਰੇਮੀ', ਗਿਆਨੀ ਕਰਨੈਲ ਸਿੰਘ ਬੜੂਵਾਲ, ਜਥੇਦਾਰ ਕਪੂਰ ਸਿੰਘ ਸੁਧਾਰ, ਸੰਤ ਗੁਰਬਖਸ਼ ਸਿੰਘ ਹਰਪਾਲਪੁਰ, ਸੰਤ ਭਗਤ ਉਜਾਗਰ ਸਿੰਘ ਜੀ (ਕਾਨਾ ਕਾਛਾ) ਸੰਤਾਂ ਦੇ ਸਪੁਤਰ ਭਾਈ ਕਰਤਾਰ ਸਿੰਘ ਜੀ ਅਤੇ ਰਾਗੀ ਭਗਵਾਨ ਸਿੰਘ ਜੀ, ਗਿਆਨੀ ਗੁਰਦੇਵ ਸਿੰਘ ਜੀ ਕਲਕੱਤਾ ਅਤੇ ਬੰਬਈ ਦੀ ਸੰਗਤ, ਸੰਤਾਂ ਦੇ ਮੁਖੀ ਵਿਦਿਆਰਥੀ, ਰਾਗੀ ਜੱਥੇ ਤੇ ਸੰਤਾਂ ਦਾ ਪ੍ਰਵਾਰ ਤੇ ਰਿਸ਼ਤੇਦਾਰ ਤੇ ਹੋਰ ਲੱਖਾਂ ਦੀ ਗਿਣਤੀ ਦੀਆਂ ਸਿਖ ਸੰਗਤਾਂ ਪੁਜੀਆਂ ਹੋਈਆਂ ਸਨ।

**ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ ਜੀ**—ਆਪ ਜੀ ਦਾ ਜਨਮ ੨੯ ਮਾਰਚ ੧੯੧੯ ਈ: ਮੁ: ੧੩ ਚੇਤਰ ਸੰਮਤ ੧੯੭੬ ਬਿ: ਨੂੰ ਪਿਤਾ ਸ: ਹਰੀ ਸਿੰਘ ਅਤੇ ਮਾਤਾ ਧਰਮ ਕੌਰ ਤੋਂ ਪਿੰਡ ਚੱਕ ਨੰ: ੧੩੦ ਸਾਊਥ ਬ੍ਰਾਂਚ ਜ਼ਿਲਾ ਸਰਗੋਧਾ (ਹਾਲ ਪਾਕਿਸਤਾਨ) ਵਿੱਚ ਹੋਇਆ। ਧਾਰਮਿਕ ਰੁਚੀਆਂ ਤੇ ਗੁਰਬਾਣੀ ਦਾ ਨਿਤਨੇਮ ਮਾਤਾ ਪਿਤਾ ਪਾਸੋਂ ਵਿਰਸੇ ਵਿੱਚ ਮਿਲਿਆ। ਪਿਤਾ ਜੀ ਪੈਨਸ਼ਨਰ ਹੌਲਦਾਰ ਸਨ । ਉਹਨਾਂ ਦਾ ਪੁਰਾਣਾ ਪਿੰਡ ਸਿੰਬਲੀ, ਤਸੀਲ ਨਵਾਂ ਸ਼ਹਿਰ, ਜ਼ਿਲਾ ਹੁਸ਼ਿਆਰਪੁਰ ਸੀ। ਕਿੰਗ ਜਾਰਜਿਸ਼ ਰਾਇਲ ਇੰਡੀਅਨ ਮਿਲਟਰੀ ਸਕੂਲ ਵਿਚ ਮੈਟ੍ਰਿਕ ਤਕ ਪੜ੍ਹਾਈ ਕੀਤੀ। ਵੈਰਾਗੀ ਦਸ਼ਾ ਵਿਚ ਪੜ੍ਹਾਈ ਵਿਚੇ ਛੱਡ ਕੇ ਸੰਤ ਘਨਈਆ ਸਿੰਘ ਜੀ ਪਠਲਾਵੇ ਵਾਲਿਆਂ ਪਾਸ ਆ ਗਏ। ਅੰਮ੍ਰਿਤ ਛਕ ਕੇ ਭਜਨ ਸਿਮਰਨ ਵਿਚ ਜੁੜ ਗਏ। ਨਾਮ ਅਭਿਆਸ ਦੇ ਨਾਲ ਨਾਲ ਆਪ ਨੂੰ ਗੁਰਬਾਣੀ ਦੇ ਅਰਥ ਪੜ੍ਹਨ ਦਾ ਸ਼ੌਕ ਵੀ ਸੀ। ਗਿ: ਹਰਦਿਤ ਸਿੰਘ ਦੀ ਪ੍ਰੇਰਨਾ ਨਾਲ ਆਪ ਦਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਨਾਲ ਮੇਲ ਹੋਇਆ। ਉਹਨਾਂ ਪਾਸ ਆਪ ਨੇ ਗੁਰਮਤਿ ਦੇ ਗ੍ਰੰਥਾਂ ਨੂੰ ਅਰਥਾਂ ਸਹਿਤ ਪੜ੍ਹਨ ਦੀ ਇੱਛਾ ਪ੍ਰਗਟ ਕੀਤੀ ਤਾਂ ਮਹਾਂ ਪੁਰਖਾਂ ਨੇ ਕਿਹਾ ਕਿ ਤੁਹਾਡੇ ਵਰਗੇ ਨਾਮ ਅਭਿਆਸੀਆਂ ਦੀ ਤਾਂ ਸਾਨੂੰ ਬਹੁਤ ਲੋੜ ਹੈ ਜੋ ਗੁਰਮਤਿ ਵਿੱਦਿਆ ਪੜ੍ਹਕੇ ਅੱਗੋਂ ਸੰਗਤਾਂ ਵਿਚ ਪੜ੍ਹਾਉਣ ਦੀ ਸੇਵਾ ਕਰ ਸਕਣ। ੧੯੩੮ ਈ: ਦੇ ਦਰਮਿਆਨ ਸੰਤਾਂ ਪਾਸ ਭਿੰਡਰੀਂ ਆ ਗਏ। ਉਸ ਸਮੇਂ ਭਿੰਡਰੀਂ ੧੨੭ ਅਖੰਡ ਪਾਠਾਂ ਦਾ ਪ੍ਰਵਾਹ ਚਲ ਰਿਹਾ ਸੀ।

ਜੱਥੇ ਵਿੱਚ ਲਗਾਤਾਰ ਪੰਜ ਸਾਲ ਰਹੇ । ਇਸ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਤਿੰਨ ਕਥਾਵਾਂ ਅਰਥਾਂ ਸਹਿਤ ਪੜ੍ਹੀਆਂ ਤੇ ਲਿਖੀਆਂ। ਇਹਨਾਂ ਪੰਜਾਂ ਹੀ ਸਾਲਾਂ ਵਿਚ ਦਸਮ ਗ੍ਰੰਥ, ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਦੀ ਬਾਣੀ ਸ੍ਰੀ ਗੁਰੂ ਨਾਨਕ ਪ੍ਰਕਾਸ਼, ਸ੍ਰੀ ਗੁਰੂ ਪ੍ਰਤਾਪ ਸੂਰਜ, ਸ੍ਰੀ ਗੁਰੂ ਪੰਥ ਪ੍ਰਕਾਸ਼, ਗੁਰ ਬਿਲਾਸ ਪਾ: ੬ਵੀਂ ਤੇ ੧੦ਵੀਂ ਵੀ ਅਰਥਾਂ ਨਾਲ ਵਿਚਾਰੇ ਤੇ ਲਿਖੇ।

੧੯੪੪ ਈ: ਵਿਚ ਸੰਤਾਂ ਨੇ ਆਪ ਜੀ ਨੂੰ ਵੇਦਾਂਤ, ਨਯਾਯ, ਪਿੰਗਲ, ਵੈਦਕ ਤੇ ਸ਼ਸਤਰ ਵਿੱਦਿਆ ਦੇ ਅਧਿਐਨ ਤੇ ਅਭਿਆਸ ਲਈ ਸ੍ਰੀ ਅੰਮ੍ਰਿਤਸਰ ਭੇਜ ਦਿਤਾ। ਏਥੇ ਗਿਆਨੀ ਅਣੋਖ ਸਿੰਘ ਜੀ ਪਾਸੋਂ ਵਿਚਾਰ ਸਾਗਰ, ਮੋਖ ਪੰਥ ਤੇ ਬ੍ਰਿਤੀ ਪ੍ਰਭਾਕਰ ਵੇਦਾਂਤ ਦੇ ਗੂੜ੍ਹ ਗ੍ਰੰਥ ਅਤੇ ਤਰਕ ਸੰਗ੍ਰਹਿ ਤੇ ਨਯਾਯ ਪ੍ਰਕਾਸ਼ ਪੜ੍ਹੇ। ਗੁਰੂ ਪ੍ਰਤਾਪ ਸੂਰਜ ਦੀ ਪੰਜਵੀਂ ਰੁੱਤ ਦੁਹਰਾਈ। ਪੰਡਿਤ ਅਮਰ ਸਿੰਘ ਜੀ ਤੋਂ ਰੂਪ ਦੀਪ ਪਿੰਗਲ ਤੇ ਛੰਦ ਰਤਨਾਵਲੀ ਆਦਿ ਪੁਸਤਕਾਂ ਪੜ੍ਹੀਆਂ । ਸੰਤ ਦਲੀਪ ਸਿੰਘ ਜੀ ਤੋਂ ਪੂਰਨ ਸ਼ਸਤ੍ਰ ਵਿੱਦਿਆ ਸਿੱਖੀ। ਫਿਰ ਜੱਥੇ 'ਚ ਆ ਗਏ। ਸੰਤਾਂ ਦੇ ਕਹਿਣ ਤੇ ਗੁਰੂ ਕਾਂਸ਼ੀ ਸ੍ਰੀ ਦਮਦਮਾ ਸਾਹਿਬ ਬੁੰਗਾ ਮਸਤੂਆਣਾ ਵਿਖੇ ਦੋ ਸਾਲ ਕਥਾ ਕਰਦੇ ਰਹੇ ਤੇ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਰਹੇ।

੧੯੫੬ਈ: ਵਿਚ ਧੀਰੇ ਪਤਰੇ ਜ਼ਿਲਾ ਫਿਰੋਜ਼ਪੁਰ ਚਲੇ ਗਏ। ਬਾਹਰ ਵਾਰ ਕੁਟੀਆ ਬਣਾਕੇ ਭਜਨ-ਸਿਮਰਨ ਕਰਦੇ ਰਹੇ। ਪਿੰਡ 'ਚ ਗੁਰਦੁਆਰਾ ਬਣਵਾਇਆ ਤੇ ਸ੍ਰੀ ਗੁਰ ਪ੍ਰਤਾਪ ਸੂਰਜ ਦੀ ਮੁਕੰਮਲ ਕਥਾ ਕਰਕੇ ਭੋਗ ਪਾਇਆ।

੧੯੫੬ ਈ: ਵਿਚ ਸੰਤਾਂ ਦਾ ਸਰੀਰ ਢਿੱਲਾ ਹੋ ਗਿਆ ਤਾਂ ਮੈਨੂੰ ਜੱਥੇ 'ਚ ਸੱਦ ਕੇ ਦੋਨੋਂ ਟਾਈਮ ਦੀ ਕਥਾ ਕਰਨ ਦਾ ਹੁਕਮ ਕੀਤਾ, ਪਰ ਮੇਰੇ ਕਹਿਣ ਤੇ ਸੰਤਾਂ ਨੇ ਸਿੰਘ ਭੇਜਕੇ ਆਪ ਜੀ ਨੂੰ ਜਥੇ 'ਚ ਬੁਲਾ ਲਿਆ ਤੇ ਅੰਮ੍ਰਿਤ ਵੇਲੇ ਦੀ ਕਥਾ ਕਰਨ ਲਗ ਪਏ, ਸ਼ਾਮ ਦੀ ਕਥਾ ਮੈਂ ਕਰਦਾ ਰਿਹਾ। ਬਾਕੀ ਸਮੇਂ ਵਿਚ ਆਪ ਵਿਦਿਆਰਥੀਆਂ ਨੂੰ ਵੇਦਾਂਤ ਦੇ ਗ੍ਰੰਥ ਪੜ੍ਹਾਉਂਦੇ ਰਹੇ।

ਜਿਵੇਂ ਕਿ ਆਪ ਪਿਛੇ ਪੜ੍ਹ ਆਏ ਹੋ ਕਿ ੮ ਜੁਲਾਈ ੧੯੬੯ ਨੂੰ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੀ ਥਾਂ ਸੰਪਰਦਾਇ ਦੇ ਮੁਖੀ ਤੇ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਜ਼ਿਲਾ ਫ਼ਿਰੋਜ਼ਪੁਰ ਦੇ ਮੁਖੀ ਪ੍ਰਬੰਧਕ ਥਾਪੇ ਗਏ। ਉਸ ਦਿਨ ਤੋਂ ਆਪ ਸੰਤਾਂ ਵਾਂਗ ਵਿਦਿਆਰਥੀ ਸਿੰਘਾਂ ਦਾ ਜੱਥਾ ਲੈ ਕੇ ਪਿੰਡਾਂ ਸ਼ਹਿਰਾਂ ਤੇ ਕਸਬਿਆਂ ਵਿਚ ਗੁਰਮਤਿ ਪ੍ਰਚਾਰ ਕਰ ਰਹੇ ਹਨ।

## ਤੀਜੀ ਐਡੀਸ਼ਨ

ਦੂਜੀ ਐਡੀਸਨ ਮੁੱਕੀ ਨੂੰ ਤਕਰੀਬਨ ਦੋ ਸਾਲ ਹੋ ਗਏ ਸ਼ਨ। ਵਡੇ ਸੰਤਾਂ ਦੀ ਆਗਿਆ ਅਨੁਸਾਰ ਇਸ ਪੁਸਤਕ ਨੂੰ ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ ਜੀ, ਸੰਤ ਕਰਤਾਰ ਸਿੰਘ ਜੀ ਪ੍ਰੇਮੀ, ਸਿੰਘ ਸਾਹਿਬ ਗਿ: ਕਪੂਰ ਸਿੰਘ ਜੀ 'ਬਰਾੜ' ਅਤੇ ਦਾਸ ਨੇ ਮਿਲਕੇ ਪ੍ਰੈਸ ਦੀਆਂ ਉਕਾਈਆਂ ਅਤੇ ਹੋਰ ਲੋੜੀਂਦੀ ਸੁਧਾਈ ਕਰ ਦਿੱਤੀ ਸੀ। ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਤੇ ਭਾਈ ਸੰਤ ਸਿੰਘ ਜੀ ਇਨਚਾਰਜ ਬੁੰਗਾ ਭਿੰਡਰਾਂ ਚੌਂਕ ਬਾਬਾ ਸਾਹਿਬ ਅੰਮ੍ਰਿਤਸਰ ਵੀ ਇਸ ਕਾਰਜ ਵਿਚ ਸਾਡੀ ਮਦਦ ਕਰਦੇ ਰਹੇ ਹਨ। ਸੰਤਾਂ ਦੇ ਉਤ੍ਰਾਧਿਕਾਰੀ ਹੋਣ ਦੇ ਨਾਤੇ ਇਸ ਪੁਸਤਕ ਦੇ ਛਾਪਣ ਛਪਵਾਣ ਦੇ ਸਾਰੇ ਹੱਕ ਹਕੂਕ ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ ਜੀ ਪਾਸ ਹਨ। ਇਸ ਲਈ ਉਹਨਾਂ ਵਲੋਂ ਹੀ ਇਹ ਪੁਸਤਕ ਛਾਪੀ ਗਈ ਸੀ।

(ਮਿਤੀ ੨੪-੪-੭੩)

## ਚੌਥੀ, ਪੰਜਵੀਂ, ਛੇਵੀਂ ਤੇ ਸਤਵੀਂ

ਐਡੀਸ਼ਨ ਪਹਿਲਾਂ ਛਪ ਚੁਕੀਆਂ ਹਨ। ਇਹ ਅਠਵੀਂ ਐਡੀਸ਼ਨ ਸੰਤ ਗਿਆਨੀ ਮੋਹਣ ਸਿੰਘ ਜੀ ਮੁਖੀ ਸੰਪ੍ਰਦਾਇ ਭਿੰਡਰਾਂ ਵਲੋਂ ਸੰਗਤਾਂ ਦੇ ਲਾਭ ਹਿਤ ਛਾਪੀ ਜਾ ਰਹੀ ਹੈ।

ਕਿਰਪਾਲ ਸਿੰਘ ਸਾਬਕਾ
ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ
ਅਤੇ ਸਾਬਕ ਜਥੇਦਾਰ
ਸ੍ਰੀ ਅਕਾਲ ਤਖਤ ਸਾਹਿਬ
ਸ੍ਰੀ ਅੰਮ੍ਰਿਤਸਰ।


੧ ੴ ਵਾਹਿਗੁਰੂ ਜੀ ਕੀ ਫਤਹਿ ॥


# ਪਵਿੱਤ੍ਰ ਗੁਰ ਬੰਸਾਵਲੀ

## ਦਸਾਂ ਸਤਿਗੁਰਾਂ ਜੀ ਦੀ ਪਵਿੱਤਰ ਬੰਸਾਵਲੀ

### ਪਹਿਲੀ ਪਾਤਿਸ਼ਾਹੀ

ਨਾਮ–ਸਤਿਗੁਰੂ ਨਾਨਕ ਦੇਵ ਜੀ ਮਹਾਰਾਜ, ਬੇਦੀ ਬੰਸ (ਸ੍ਰੀ ਰਾਮ ਚੰਦਰ ਜੀ ਦੇ ਪੁੱਤਰ ਕੁਸ਼ੂ ਦੀ ਵੰਸ ਦੇ ਕਾਲਕੇਤ ਨੇ ਕਾਂਸ਼ੀ ਜਾ ਕੇ ਬੇਦ ਪੜ੍ਹੇ, ਇਨ੍ਹਾਂ ਤੋਂ ਬੇਦੀ ਬੰਸ ਚਲੀ।)

ਅਵਤਾਰ ਧਾਰਨ ਪਿੰਡ–ਰਾਇ ਭੋਏ ਦੀ ਤਲਵੰਡੀ (ਸ੍ਰੀ ਨਨਕਾਣਾ ਸਾਹਿਬ)

ਅਵਤਾਰ ਧਾਰਨ ਸੰਮਤ–੧੫੨੬ ਬਿ: ਕੱਤਕ ਸੁਦੀ ਪੂਰਨਮਾਸ਼ੀ, ਦੋ ਘੜੀ ਰਾਤ ਢਲੀ ਤੋਂ ਅਨਰਾਧਾ ਨਛੱਤਰ ਸੀ।

ਮਾਤਾ ਪਿਤਾ–ਮਾਤਾ ਤ੍ਰਿਪਤਾ ਜੀ, ਪਿਤਾ ਬਾਬਾ ਕਾਲੂ ਜੀ (ਕਲਿਆਣ ਚੰਦ), ਚਾਚਾ ਲਾਲੂ ਜੀ, ਦਾਦਾ ਸ਼ਿਵਰਾਮ ਜੀ, ਦਾਦੀ ਬਨਾਰਸੀ ਜੀ, ਬਾਬੇ ਕਾਲੂ ਦਾ ਦਾਦਾ ਕਲਪਤ ਰਾਏ ਜੀ।

ਭੈਣ–ਬੇਬੇ ਨਾਨਕੀ ਜੀ ਗੁਰਾਂ ਤੋਂ ਪੰਜ ਸਾਲ ਵਡੇ ਸਨ।

ਮਹਿਲ–ਮਾਤਾ ਸੁਲੱਖਣੀ ਜੀ, ਚੋਣੇ ਗੋਤ ਵਿਚੋਂ ਪੱਖੋ ਕੇ ਰੰਧਾਵੇ (ਬਟਾਲਾ ਸ਼ਹਿਰ) ਤੋਂ। (ਇਥੇ ਹੁਣ ਤੱਕ ਕੰਧ ਦੀ ਨਿਸ਼ਾਨੀ ਹੈ ਤੇ ਗੁਰਦੁਆਰਾ ਕੰਧ ਸਾਹਿਬ ਬਣਿਆ ਹੋਇਆ ਹੈ।)

ਗੱਦੀ ਸਮਾਂ–ਆਦਿ ਤੋਂ ਹੀ ਗੁਰੂ ਸਰੂਪ ਪ੍ਰਗਟੇ।

ਜੋਤੀ ਜੋਤਿ ਸਮਾਉਣਾ–੧੫੯੬ ਬਿ: ਅਸੂ ਵਦੀ ਦਸਮੀ, ਸ੍ਰੀ ਕਰਤਾਰਪੁਰ ਸਾਹਿਬ (ਪਾਕਿਸਤਾਨ)

ਸੰਨਤਾਨ–ਬਾਬਾ ਸ੍ਰੀ ਚੰਦ ਜੀ ੧੫੫੧ ਬਿ: ਨੂੰ ਅਤੇ ਬਾਬਾ ਲਖਮੀ ਦਾਸ ਜੀ ੧੫੫੪ ਬਿ: ਨੂੰ ਪ੍ਰਗਟੇ।

ਹਕੂਮਤ–ਬਹਿਲੋਲ ਲੋਧੀ (ਜੋ ਸਿਕੰਦਰ ਲੋਧੀ ਦਾ ਪਿਤਾ ਸੀ), ਸਿਕੰਦਰ ਲੋਧੀ ਤੇ ਬਾਬਰ।

# ਦੂਜੀ ਪਾਤਿਸ਼ਾਹੀ

ਨਾਮ–ਸਤਿਗੁਰੂ ਅੰਗਦ ਦੇਵ ਜੀ ਮਹਾਰਾਜ, ਤੇਹਣ ਵੰਸ । ਲਛਮਣ ਦੇ ਤੱਖ ਨਾਮੇ ਪੁੱਤਰ ਤੋਂ ਤੇਹਣ ਵੰਸ ਚਲੀ।

ਅਵਤਾਰ ਧਾਰਨ ਪਿੰਡ–ਮੱਤੇ ਦੀ ਸਰਾਂ (ਨਾਂਗੇ ਦੀ ਸਰਾਂ) ਤਹਿਸੀਲ ਮੁਕਤਸਰ, ਜ਼ਿਲਾ ਫਰੀਦਕੋਟ ।

ਅਵਤਾਰ ਧਾਰਨ ਸੰਮਤ–੧੫੬੧ ਬਿ: ਵੈਸਾਖ ਸੁਦੀ ਏਕਮ, ਨਛੱਤ੍ਰ ਭਰਣੀ।

ਮਾਤਾ ਪਿਤਾ–ਮਾਤਾ ਸਭਰਾਈ ਜੀ (ਦਯਾ ਕੌਰ ਜੀ) ਪਿਤਾ ਬਾਬਾ ਫੇਰੂ ਮਲ ਜੀ, ਦਾਦਾ ਕੀਰਤ ਮੱਲ ਜੀ।

ਮਹਿਲ–ਮਾਤਾ ਖੀਵੀ ਜੀ ਖਡੂਰ ਸਾਹਿਬ ਤੋਂ ।

ਗੁਰ ਗੱਦੀ ਸੰਮਤ–੧੫੯੬ ਬਿ: ਅੱਸੂ ਵਦੀ ਪੰਚਮੀ ਸਰਾਧਾਂ ਵਿਚ, ਸ੍ਰੀ ਕਰਤਾਰਪੁਰ ਸਾਹਿਬ ਪਾਤਿਸ਼ਾਹੀ ਪਹਿਲੀ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪੰਜ ਦਿਨ ਪਹਿਲਾਂ।

ਜੋਤੀ ਜੋਤਿ ਸਮਾਉਣਾ–੧੬੦੯ ਬਿ: ਚੇਤਰ ਸੁਦੀ ਚੌਥ, ਖਡੂਰ ਸਾਹਿਬ।

ਸੰਨਤਾਨ–ਬਾਬਾ ਦਾਸੂ ਜੀ, ਬਾਬਾ ਦਾਤੂ ਜੀ, ਬੀਬੀ ਅਮਰੋ ਜੀ।

ਹਕੂਮਤ–ਹਮਾਯੂ ਬਾਦਸ਼ਾਹ ਦੀ ਸੀ।



# ਤੀਜੀ ਪਾਤਿਸ਼ਾਹੀ

ਨਾਮ–ਸਤਿਗੁਰੂ ਅਮਰਦਾਸ ਜੀ, ਭੱਲੇ ਬੰਸ । ਸ੍ਰੀ ਰਾਮ ਚੰਦਰ ਜੀ ਦੇ ਭਾਈ ਭਰਥ ਦੇ ਪੁੱਤਰ ਭੱਲਣ ਤੋਂ ਭੱਲੇ ਬੰਸ ਚਲੀ ।

ਅਵਤਾਰ ਧਾਰਨ ਪਿੰਡ–ਬਾਸਰ ਕੇ (ਸੰਨ੍ਹ ਸਾਹਿਬ) ਜ਼ਿਲਾ ਸ੍ਰੀ ਅੰਮ੍ਰਿਤਸਰ ।

ਅਵਤਾਰ ਧਾਰਨ ਸੰਮਤ–*੧੫੨੬ ਬਿ: ਵੈਸਾਖ ਸੁਦੀ ਚੌਦਸ, ਨਛੱਤ੍ਰ ਕ੍ਰਿਤਕਾ ।

ਮਾਤਾ ਪਿਤਾ–ਮਾਤਾ ਲਛਮੀ ਜੀ (ਰੂਪ ਕੌਰ ਜੀ) ਪਿਤਾ ਬਾਬਾ ਤੇਜ ਭਾਨ ਜੀ ।

ਮਹਿਲ–ਮਾਤਾ ਰਾਮੋ ਜੀ, ਖੇਮ ਕਰਨ ਤੋਂ ।

ਗੁਰ ਗੱਦੀ ਸੰਮਤ–੧੬੦੯ ਬਿ: ਚੇਤਰ ਸੁਦੀ ਏਕਮ, ਖਡੂਰ ਸਾਹਿਬ, ਪਾ: ਦੂਸਰੀ ਦੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ ।

ਜੋਤੀ ਜੋਤਿ ਸਮਾਉਣਾ–੧੬੩੧ ਬਿ: ਭਾਦਰੋਂ ਸੁਦੀ ਪੂਰਨਮਾਸ਼ੀ ਗੋਇੰਦਵਾਲ ਸਾਹਿਬ ।

ਸੰਨਤਾਨ–ਬਾਬਾ ਮੋਹਣ ਜੀ, ਬਾਬਾ ਮੋਹਰੀ ਜੀ, ਬੀਬੀ ਦਾਨੀ ਜੀ, ਬੀਬੀ ਭਾਨੀ ਜੀ ।

ਹਕੂਮਤ–ਅਕਬਰ ਬਾਦਸ਼ਾਹ ਦੀ ਸੀ ।

---

*ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਰਚਿਤ ਤਵਾਰੀਖ ਗੁਰੂ ਖਾਲਸਾ ਛਾਪਾ ਪੱਥਰ ਦੇ ਪੰਨਾ ੧੭੭ ਉਪਰ ਅਤੇ ਸ੍ਰੀ ਗੁਰੂ ਪੰਥ ਪ੍ਰਕਾਸ਼ (ਮੇਰੇ ਵਲੋਂ ਸੰਪਾਦਿਤ) ਭਾਗ ਪਹਿਲਾ ਪੰਨਾ ੫੮੭ ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਅਵਤਾਰ ਧਾਰਨ ਦਾ ਸੰਮਤ ੧੫੩੬ ਬਿ: ਵਿਸਾਖ ੯, ਵਿਸਾਖ ਸੁਦੀ ੧੪ ਨੂੰ ਲਿਖਿਆ ਹੈ :—

ਪੰਦਰਾਂ ਸੋ ਛੱਤੀ ਵੈਸਾਖੈਂ । ਨੌ ਦਿਨ ਸੁਦੀ ਚੌਦਸੈ ਚਾਖੈਂ ।
ਅਮਰਦਾਸ ਪ੍ਰਗਟ ਤਬ ਭਏ । ਸਾਇਤ ਨੇਕ ਨਖੱਤ੍ਰ ਲਏ ।

# ਚੌਥੀ ਪਾਤਿਸ਼ਾਹੀ

ਨਾਮ–ਸਤਿਗੁਰੂ ਰਾਮਦਾਸ ਜੀ, ਸੋਢ ਬੰਸ । ਲਊ ਦੀ ਵੰਸ਼ ਚੋਂ ਕਾਲ ਰਾਏ, ਇਨ੍ਹਾਂ ਦੇ ਪੁੱਤਰਾਂ ਚੋਂ ਇਕ ਨੇ ਸਨੌਢ ਦੇਸ਼ ਦੇ ਰਾਜੇ ਨੂੰ ਜਿੱਤ ਕੇ ਉਸਦੀ ਪੁੱਤਰੀ ਵਿਆਹੀ ਤਾਂ ਉਸ ਤੋਂ ਸੋਢ ਬੰਸ ਚਲੀ।

ਅਵਤਾਰ ਧਾਰਨ ਪਿੰਡ–ਚੂਨਾ ਮੰਡੀ ਲਾਹੌਰ।

ਅਵਤਾਰ ਧਾਰਨ ਸੰਮਤ–੧੫੯੧ ਬਿ: ਕੱਤਕ ਵਦੀ ਦੂਜ, ਨਛੱਤ੍ਰ ਚਿੱਤ੍ਰਾ।

ਮਾਤਾ ਪਿਤਾ–ਮਾਤਾ ਦਯਾ ਕੌਰ ਜੀ (ਖੇਮ ਕੌਰ ਜੀ) ਪਿਤਾ ਬਾਬਾ ਹਰਿਦਾਸ ਜੀ।

ਮਹਿਲ–ਮਾਤਾ ਭਾਨੀ ਜੀ, ਸ੍ਰੀ ਗੋਇੰਦਵਾਲ ਸਾਹਿਬ ਤੋਂ।

ਗੁਰ ਗੱਦੀ ਸਮਾਂ–੧੬੩੧ ਬਿ: ਭਾਦਰੋਂ ਸੁਦੀ ਤਰੋਦਸ਼ੀ, ਪਾਤਿਸ਼ਾਹੀ ਤੀਜੀ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ ਗੋਇੰਦਵਾਲ ਸਾਹਿਬ ਜੀ।

ਜੋਤੀ ਜੋਤਿ ਸਮਾਉਣਾ–੧੬੩੮ ਬਿ: ਭਾਦਰੋਂ ਸੁਦੀ ਤੀਜ, ਗੋਇੰਦਵਾਲ ਸਾਹਿਬ।

ਸੰਨਤਾਨ–੧੬੧੫ ਬਿ: ਬਾਬਾ ਪ੍ਰਿਥੀ ਚੰਦ ਜੀ, ੧੬੧੮ ਬਿ: ਮਹਾਂਦੇਵ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ੧੬੨੦ ਬਿ: ਨੂੰ ਪ੍ਰਗਟੇ।

ਹਕੂਮਤ–ਅਕਬਰ ਬਾਦਸ਼ਾਹ ਦੀ ਸੀ।



## ਪੰਜਵੀਂ ਪਾਤਿਸ਼ਾਹੀ

ਨਾਮ–ਸਤਿਗੁਰ ਅਰਜਨ ਦੇਵ ਜੀ, ਸੋਢ ਬੰਸ ।

ਅਵਤਾਰ ਧਾਰਨ ਪਿੰਡ–ਸ੍ਰੀ ਗੋਇੰਦਵਾਲ ਸਾਹਿਬ ਅਵਤਾਰ ਧਾਰਿਆ ।

ਅਵਤਾਰ ਧਾਰਨ ਸੰਮਤ–੧੬੨੦ ਬਿ: ਵੈਸਾਖ ਵਦੀ ਸਪਤਮੀ, ਦਿਨ ਮੰਗਲਵਾਰ ।

ਮਾਤਾ ਪਿਤਾ–ਮਾਤਾ ਭਾਨੀ ਜੀ, ਪਿਤਾ ਸ੍ਰੀ ਗੁਰੂ ਰਾਮਦਾਸ ਜੀ ।

ਮਹਿਲ–ਮਾਤਾ ਗੰਗਾ ਜੀ ਮਉ ਪਿੰਡ ਤੋਂ ।

ਗੁਰ ਗੱਦੀ ਸੰਮਤ–੧੬੩੮ ਬਿ: ਭਾਦਰੋਂ ਸੁਦੀ ਦੂਜ, ਪਾਤਿਸ਼ਾਹੀ ਚੌਥੀ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ, ਸ੍ਰੀ ਅੰਮ੍ਰਿਤਸਰ ।

ਜੋਤੀ ਜੋਤਿ ਸਮਾਉਣਾ–੧੬੬੩ ਬਿ: ਜੇਠ ਸੁਦੀ ਚੌਥ, ਲਾਹੌਰ ਰਾਵੀ ਕਿਨਾਰੇ ।

ਸੰਨਤਾਨ–ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ।

ਹਕੂਮਤ–ਜਹਾਂਗੀਰ ਬਾਦਸ਼ਾਹ ਦੀ ਸੀ ।

**ਨੋਟ**–ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਆਰ ਕਰਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ੧੬੬੧ ਬਿ: ਭਾਦਰੋਂ ਸੁਦੀ ਏਕਮ ਨੂੰ ਪ੍ਰਕਾਸ਼ ਕੀਤੀ। ਪਹਿਲੇ ਪ੍ਰਕਾਸ਼ ਵਾਲੇ ਦਿਨ ਭਾਈ ਬੁਢਾ ਜੀ ਗ੍ਰੰਥੀ ਥਾਪੇ ।



# ਛੇਵੀਂ ਪਾਤਿਸ਼ਾਹੀ

ਨਾਮ–ਸਤਿਗੁਰੂ ਹਰਿਗੋਬਿੰਦ ਸਾਹਿਬ ਜੀ, ਸੋਢ ਬੰਸ।

ਅਵਤਾਰ ਧਾਰਨ ਪਿੰਡ–ਵਡਾਲੀ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਛੇ ਮੀਲ ਹੈ।

ਅਵਤਾਰ ਧਾਰਨ ਸੰਮਤ–੧੬੫੨ ਬਿ: ਹਾੜ ਵਦੀ ਏਕਮ, ਦਿਨ ਐਤਵਾਰ, ਪੁੰਨਿਆਂ ਦੀ ਰਾਤ ਸੀ। ਪੁੱਖ ਨਛੱਤ੍ਰ ਸੰਗਰਾਂਦੀ ੨੧ ਹਾੜ।

ਮਾਤਾ ਪਿਤਾ–ਮਾਤਾ ਗੰਗਾ ਜੀ, ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ।

ਮਹਿਲ–ਮਾਤਾ ਦਮੋਦਰੀ ਜੀ ਡੱਲੇ ਤੋਂ, ਮਾਤਾ ਨਾਨਕੀ ਜੀ ਬਾਬੇ ਬਕਾਲੇ ਤੋਂ, ਮਾਤਾ ਮਰਵਾਹੀ ਜੀ (ਮਹਾਂਦੇਵੀ ਜੀ) ਮੰਡਿਆਲੀ ਤੋਂ।

ਗੁਰਤਾ ਗੱਦੀ–੧੬੬੩ ਬਿ: ਜੇਠ ਵਦੀ ਅਸ਼ਟਮੀ ਅੰਮ੍ਰਿਤਸਰ ਸਾਹਿਬ ਕੋਠੜੀ ਸਾਹਿਬ (ਅਕਾਲ ਤਖਤ ਉਪਰ)।

ਜੋਤੀ ਜੋਤਿ ਸਮਾਉਣਾ–*੧੬੯੫ ਬਿ: ਚੇਤ ਸੁਦੀ ਪੰਚਮੀ (ਪਤਾਲਪੁਰੀ) ਕੀਰਤਪੁਰ ਸਾਹਿਬ।

ਸੰਨਤਾਨ–(੧) ਬਾਬਾ ਗੁਰਦਿਤਾ ਜੀ,(੨) ਬੀਬੀ ਵੀਰੋ ਜੀ, '(ਦੋਨੋਂ ਮਾਤਾ ਦਮੋਦਰੀ ਜੀ ਦੇ),
(੩) ਅਣੀ ਰਾਏ ਜੀ, (੪) ਬਾਬਾ ਅਟਲ ਰਾਏ ਜੀ, (੫) ਗੁਰੂ ਤੇਗ ਬਹਾਦਰ ਜੀ, (ਤਿੰਨੋਂ ਮਾਤਾ ਨਾਨਕੀ ਜੀ ਦੇ।)
(੬) ਸੂਰਜ ਮਲ ਜੀ, (ਮਾਤਾ ਮਰਵਾਹੀ ਜੀ ਦੇ।)

ਹਕੂਮਤ–ਜਹਾਂਗੀਰ ਅਤੇ ਸ਼ਾਹਜਹਾਂ ਦੀ ਸੀ।

---

*ਭਾਈ ਮਨੀ ਸਿੰਘ ਜੀ ਵਾਲੀ ਬੀੜ ਜੋ ਸ੍ਰੀ ਹਜ਼ੂਰ ਸਾਹਿਬ ਜੀ ਹੈ, ਇਸ ਵਿਚ ੧੭੦੧ ਬਿ: ਨੂੰ ਜੋਤੀ ਜੋਤਿ ਸਮਾਉਣਾ ਲਿਖਿਆ ਹੈ, ਪਰ ਗੁਰ ਬਿਲਾਸ ਵਿੱਚ ਤੇ ਸੂਰਜ ਪ੍ਰਤਾਪ ਗ੍ਰੰਥ ਵਿੱਚ ੧੬੯੫ ਬਿ: ਹੈ, ਤਵਾਰੀਖ ਗੁਰੂ ਖਾਲਸਾ ਅਤੇ ਸ੍ਰੀ ਗੁਰੂ ਪੰਥ ਪ੍ਰਕਾਸ (ਅੰਮ੍ਰਿਤਸਰ ਐਡੀਸ਼ਨ) ਵਿਚ ਵੀ ਜੋਤੀ-ਜੋਤਿ ਸਮਾਉਣਾ ੧੭੦੧ ਬਿ: ਲਿਖਿਆ ਹੈ।

# ਸਤਵੀਂ ਪਾਤਿਸ਼ਾਹੀ

ਸਤਵੀਂ ਪਾਤਿਸ਼ਾਹੀ ਨਾਮ-ਸਤਿਗੁਰੂ ਹਰਿਰਾਇ ਸਾਹਿਬ ਜੀ, ਸੋਢ ਬੰਸ।

ਅਵਤਾਰ ਧਾਰਨ ਪਿੰਡ-ਕੀਰਤਪੁਰ ਸਾਹਿਬ।

ਅਵਤਾਰ ਧਾਰਨ ਸੰਮਤ-੧੬੮੭ ਬਿ: ਮਾਘ ਸੁਦੀ ਚੌਦਸ, ਨਛੱਤ੍ਰ ਭਰਣੀ।

ਮਾਤਾ ਪਿਤਾ-ਮਾਤਾ ਨਿਹਾਲ ਕੌਰ ਜੀ, ਪਿਤਾ ਬਾਬਾ ਗੁਰਦਿਤਾ ਜੀ (ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਸਨ।)

ਮਹਿਲ*-੧. ਮਾਤਾ ਕ੍ਰਿਸ਼ਨ ਕੌਰ ਜੀ, ੨. ਚੰਦ ਕੌਰ ਜੀ, ੩. ਰਾਮ ਕੌਰ ਜੀ, ੪. ਕਲਿਆਣੀ ਜੀ, ੫. ਤੋਖੀ ਜੀ, ੬. ਅਣੋਖੀ ਜੀ, ੭. ਲਾਡੋ ਜੀ, ੮. ਪਰੇਮ ਕੌਰ ਜੀ।

ਗੱਦੀ ਸਮਾਂ-੧੬੯੫ ਬਿ: ਚੇਤਰ ਸੁਦੀ ਤਰੋਦਸ਼ੀ, ਕੀਰਤਪੁਰ ਸਾਹਿਬ।

ਜੋਤੀ ਜੋਤਿ ਸਮਾਉਣਾ-੧੭੧੮ ਬਿ: ਕੱਤਕ ਵਦੀ ਨੌਮੀ, ਕੀਰਤਪੁਰ ਸਾਹਿਬ ਪਤਾਲਪੁਰੀ।

ਸੰਨਤਾਨ-ਬਾਬਾ ਰਾਮ ਰਾਇ ਜੀ, ਮਾਤਾ ਰਾਮ ਕੌਰ ਜੀ ਤੋਂ, ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਮਾਤਾ ਕ੍ਰਿਸ਼ਨ ਕੌਰ ਜੀ ਤੋਂ ਪ੍ਰਗਟੇ।

ਹਕੂਮਤ-ਸ਼ਾਹ ਜਹਾਂ ਤੇ ਔਰੰਗਜ਼ੇਬ ਦੀ ਸੀ।

*ਗੜ੍ਹ ਗੰਗਾ ਦੇ ਪਾਸ ਅਨੂਪ ਪੁਰ ਦਾ ਰਾਜਾ, ਸਮੇਤ ਪ੍ਰਵਾਰ ਦੇ ਦਰਸ਼ਨ ਕਰਨ ਆਇਆ ਸੀ, ਛੇਵੀਂ ਪਾਤਿਸ਼ਾਹੀ ਜੀ ਦੀ ਆਗਿਆ ਪਾ ਕੇ ਆਪਣੀਆਂ ਅੱਠਾਂ ਲੜਕੀਆਂ ਦੀਆਂ ਸ਼ਾਦੀਆਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨਾਲ ਕੀਤੀਆਂ। ਭਾਈ ਮਨੀ ਸਿੰਘ ਜੀ ਵਾਲੇ 'ਗੁਰ ਬਿਲਾਸ' ਦੀ ਉਗਾਹੀ ਹੈ।

# ਅੱਠਵੀਂ ਪਾਤਿਸ਼ਾਹੀ

ਨਾਮ–ਸਤਿਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ, ਸੋਢ ਬੰਸ।

ਅਵਤਾਰ ਧਾਰਨ ਪਿੰਡ–ਕੀਰਤਪੁਰ ਸਾਹਿਬ।

ਅਵਤਾਰ ਧਾਰਨ ਸੰਮਤ–੧੭੧੩ ਬਿਕ੍ਰਮੀ ਸਾਵਣ ਵਦੀ ਨੌਵੀਂ।

ਮਾਤਾ ਪਿਤਾ–ਮਾਤਾ ਕ੍ਰਿਸ਼ਨ ਕੌਰ ਜੀ, ਪਿਤਾ ਸਤਿਗੁਰੂ ਹਰਿ ਰਾਇ ਸਾਹਿਬ ਜੀ।

ਗੱਦੀ ਸਮਾਂ–੧੭੧੮ ਬਿ: ਕੱਤਕ ਵਦੀ ਨੌਮੀ, ਕੀਰਤਪੁਰ ਸਾਹਿਬ।

ਜੋਤੀ ਜੋਤਿ ਸਮਾਉਣਾ–੧੭੨੧ ਬਿ: ਚੇਤਰ ਸੁਦੀ ਚੌਦਸ, ਦਿੱਲੀ ਜਮਨਾ ਕਿਨਾਰੇ ਗੁਰਦੁਆਰਾ ਬਾਲਾ ਸਾਹਿਬ ਅਸਥਾਨ।

ਹਕੂਮਤ–ਔਰੰਗਜ਼ੇਬ ਦੀ ਸੀ।



# ਨੌਵੀਂ ਪਾਤਿਸ਼ਾਹੀ

ਨਾਮ–ਸਤਿਗੁਰੂ ਤੇਗ ਬਹਾਦਰ ਸਾਹਿਬ ਜੀ, ਸੋਢ ਬੰਸ।

ਅਵਤਾਰ ਧਾਰਨ ਪਿੰਡ–ਸ੍ਰੀ ਅੰਮ੍ਰਿਤਸਰ ਸਾਹਿਬ ਜੀ, ਗੁਰਦੁਆਰਾ ਸਾਹਿਬ ਗੁਰੂ ਕੇ ਮਹਿਲ ਵਿਖੇ।

ਅਵਤਾਰ ਧਾਰਨ ਸੰਮਤ–੧੬੭੮ ਬਿ:, ਵੈਸਾਖ ਵਦੀ ਪੰਚਮੀ।

ਮਾਤਾ ਪਿਤਾ–ਮਾਤਾ ਨਾਨਕੀ ਜੀ, ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ।

ਮਹਿਲ–ਮਾਤਾ ਗੁਜਰੀ ਜੀ, ਦੁਆਬੇ ਕਰਤਾਰਪੁਰ ਤੋਂ (ਪਹਿਲੇ ਲਖਨੌਰ ਸਾਹਿਬ ਦੇ ਵਸਨੀਕ ਸਨ।)

ਗੱਦੀ ਸਮਾਂ–੧੭੨੧ ਬਿ: ਚੇਤਰ ਸੁਦੀ ਚੌਦਸ, ਗੁਰਤਾ ਗੱਦੀ ਦਿੱਲੀ ਤੋਂ ਭੇਜੀ ਬਾਬੇ ਬਕਾਲੇ, ਬਾਬਾ ਬੁਢਾ ਜੀ ਦੇ ਛੇਵੇਂ ਥਾਂ ਜੋ ਬਾਬਾ ਗੁਰਦਿਤਾ ਜੀ ਸੀ, ਤਿਸਦੇ ਹੱਥ ਭੇਜੀ। ਆਪ ਜੀ ਕਾਫੀ ਚਿਰ ਗੁਪਤ ਰਹੇ ਤੇ ਮੱਖਣ ਸ਼ਾਹ ਲੁਬਾਣੇ ਨੇ ਪ੍ਰਗਟ ਕੀਤੇ।

ਜੋਤੀ ਜੋਤਿ ਸਮਾਉਣਾ–੧੭੩੨ ਬਿ: ਮਘਰ ਸੁਦੀ ਪੰਚਮੀ ਦਿੱਲੀ ਚਾਂਦਨੀ ਚੌਕ ਵਿਖੇ ਧਰਮ ਹੇਤ ਸੀਸ ਦਿੱਤਾ।

ਸੰਨਤਾਨ–ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ।

ਹਕੂਮਤ–ਬਾਦਸ਼ਾਹ ਔਰੰਗਜ਼ੇਬ ਦੀ ਸੀ।



# ਦਸਵੀਂ ਪਾਤਿਸ਼ਾਹੀ

ਨਾਮ–ਸਤਿਗੁਰੂ ਗੋਬਿੰਦ ਸਿੰਘ ਜੀ, ਸੋਢ ਬੰਸ।

ਅਵਤਾਰ ਧਾਰਨ ਪਿੰਡ–ਸ੍ਰੀ ਪਟਨਾ ਸਾਹਿਬ (ਬਿਹਾਰ ਪ੍ਰਾਂਤ।)

ਅਵਤਾਰ ਧਾਰਨ ਸੰਮਤ–੧੭੨੩ ਬਿ:, ਪੋਹ ਸੁਦੀ ਸਪਤਮੀ, ਧ੍ਰਿਸ਼ਟਾ ਖਗ ਨਛੱਤ੍ਰ ਸੀ। ਸੰਕ੍ਰਾਂਤੀ ੨੩ ਪੋਹ।

ਮਾਤਾ ਪਿਤਾ–ਮਾਤਾ ਗੁਜਰੀ ਜੀ, ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ।

ਮਹਿਲ–ਮਾਤਾ ਅਜੀਤ ਕੌਰ ਜੀ, ਮਾਤਾ ਸੁੰਦਰ ਕੌਰ ਜੀ ਤੇ ਖਾਲਸੇ ਦੀ ਮਾਤਾ ਸਾਹਿਬ ਕੌਰ ਜੀ ਮਾਤਾ ਜੀ ਦੇ ਪੇਕੇ ਰੋਹਤਾਸ ਕਿਲ੍ਹੇ ਵਿਚ ਸੀ।

ਗੱਦੀ ਸਮਾਂ–੧੭੩੨ ਬਿ: ਮਘਰ ਸੁਦੀ ਤੀਜ ਸ੍ਰੀ ਅਨੰਦਪੁਰ ਸਾਹਿਬ ਦਿੱਲੀ ਤੋਂ ਭੇਜੀ।

ਜੋਤੀ ਜੋਤਿ ਸਮਾਉਣਾ–੧੭੬੫ ਬਿ: ਕੱਤਕ ਸੁਦੀ ਪੰਚਮੀ, ਸ੍ਰੀ ਹਜ਼ੂਰ ਸਾਹਿਬ ਨਦੇੜ, ਹੈਦਰਾਬਾਦ।

ਹਕੂਮਤ ਕਿਸ ਦੀ ਸੀ–ਦਸਵੀਂ ਪਾਤਿਸ਼ਾਹੀ ਜੀ ਵੇਲੇ ਔਰੰਗਜ਼ੇਬ ਤੇ ਬਹਾਦਰ ਸ਼ਾਹ ਦੀ ਸੀ।

## ਸਾਹਿਬਜ਼ਾਦਿਆਂ ਦੇ ਜਨਮ ਸੰਮਤ ਬਿਕ੍ਰਮੀ

ਸਪੁੱਤਰ ਮਾਤਾ ਸੁੰਦਰ ਕੌਰ ਜੀ ਦੇ–੧੭੪੬ ਬਿ: ਬਾਬਾ ਅਜੀਤ ਸਿੰਘ ਜੀ।

ਸਪੁੱਤਰ ਮਾਤਾ ਅਜੀਤ ਕੌਰ ਜੀ ਦੇ–੧੭੪੯ ਬਿ: ਬਾਬਾ ਜੁਝਾਰ ਸਿੰਘ ਜੀ, ੧੭੫੨ ਬਿ: ਬਾਬਾ ਜ਼ੋਰਾਵਰ ਸਿੰਘ ਜੀ, ੧੭੫੪ ਬਿ: ਬਾਬਾ ਫਤਿਹ ਸਿੰਘ ਜੀ।

ਖਾਲਸਾ ਪੰਥ ੧੭੫੬ ਬਿ: ਮਾਤਾ ਸਾਹਿਬ ਕੌਰ ਜੀ ਦੇ ਝੋਲੀ ਪਾਇਆ।

ਚਾਰ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ੧੭੬੧ ਬਿ: ਨੂੰ ਸ਼ਹੀਦ ਹੋਏ।

ਦੋ ਸਾਹਿਬਜ਼ਾਦੇ–ਪੋਹ ਸੰਕ੍ਰਾਂਤੀ (੮) ਅੱਠ ਚਮਕੌਰ ਸਾਹਿਬ; ਤੇ ਦੋ (੧੩) ਤੇਰਾਂ ਪੋਹ ਨੂੰ ਸਰਹੰਦ ਵਿਖੇ ਸ਼ਹੀਦ ਹੋਏ।

ਸੀਸ ਭੇਟ ਦੇ ਕੇ ਅੰਮ੍ਰਿਤ ਪਾਨ ਕੀਤਾ ਤੇ ਫਿਰ ਖਾਲਸਾ ਪੰਥ ਚਲਿਆ—

## ਪੰਜਾਂ ਪਿਆਰਿਆਂ ਦੇ ਪਿੰਡ ਤੇ ਨਾਮ

(੧) ਪਿਆਰੇ ਦਯਾ ਸਿੰਘ ਜੀ—ਲਊ ਦਾ ਅਵਤਾਰ ਸਨ, ਪਿਤਾ ਮਈਆ ਰਾਮ ਜੀ, ਮਾਤਾ ਸੋਭਾ ਦੇਈ ਜੀ, ਛੱਤ੍ਰੀ ਬੰਸ, ਲਾਹੌਰ ਵਿਖੇ ਜਨਮ ਹੋਇਆ । ੧੭੨੫ ਬਿਕਰਮੀ, ਫਗਣ ਦੀ ਸੰਗ੍ਰਾਂਤ, ਅੰਮ੍ਰਿਤ ਵੇਲੇ ਦਿਨ ਐਤਵਾਰ । ੧੩ ਸਾਲ ਦੀ ਉਮਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਆਏ ਸੀ, ੧੭੬੫ ਬਿਕ੍ਰਮੀ ਅੱਸੂ ਅਮਾਵਸ ਨੂੰ ਅਬਚਲ ਨਗਰ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਜੋਤੀ ਜੋਤਿ ਸਮਾਏ ।

(੨) ਪਿਆਰੇ ਧਰਮ ਸਿੰਘ ਜੀ—ਭਗਤ ਧੰਨੇ ਜੀ ਦੇ ਅਵਤਾਰ ਸਨ, ਪਿਤਾ ਪਰਮ ਸੁਖ ਜੀ, ਮਾਤਾ ਅਨੰਤੀ ਜੀ । ਦਿੱਲੀ ਸ਼ਹਿਰ ਦੇ ਵਸਨੀਕ ਸਨ । ਜੱਟ ਜਾਤ ਸੀ । ੧੭੨੭ ਬਿ: ਨੂੰ ਵਿਸਾਖ ੧੩, ਦਿਨ ਸੋਮਵਾਰ ਪਹਿਰ ਰਾਤ ਰਹਿੰਦੀ ਜਨਮ ਹੋਇਆ । ੨੫ ਸਾਲ ਦੀ ਉਮਰ ਵਿਚ ਦਸਵੀਂ ਪਾਤਿਸ਼ਾਹੀ ਜੀ ਦੀ ਸ਼ਰਨ ਆਏ ਸਨ । ੧੭੬੮ ਬਿਕ੍ਰਮੀ ਨੂੰ ਅਬਚਲ ਨਗਰ ਸ੍ਰੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤਿ ਸਮਾਏ ।

(੩) ਪਿਆਰੇ ਹਿੰਮਤ ਸਿੰਘ ਜੀ—ਚਤ੍ਰ ਭੁਜੀ ਨੂੰ ਪਕੜਨ ਵਾਲੇ ਫੰਧਕ ਦੇ ਅਵਤਾਰ ਸਨ । ਪਿਤਾ ਮਾਲ ਦੇਉ ਜੀ, ਮਾਤਾ ਲਾਲ ਦੇਈ ਜੀ ਸੀ । ਜਗਨ ਨਾਥ ਦੇ ਵਾਸੀ ਝੀਵਰ ਜਾਤੀ ਦੇ ਸਨ । ੧੭੨੧ ਬਿਕ੍ਰਮੀ, ਜੇਠ ੧੫ ਨੂੰ ਜਨਮ ਹੋਇਆ । ਪਾਤਿਸ਼ਾਹੀ ਨੌਵੀਂ ਜੀ ਦੀ ਸ਼ਰਨ ਵਿਖੇ ਮਾਤਾ ਪਿਤਾ ਰਹਿੰਦੇ ਸੀ । ਬਾਬੇ ਬਕਾਲੇ ਜਨਮ ਹੋਇਆ । ੧੭੬੧ ਬਿ: ਵਿਚ ਵਡੇ ਸਾਹਿਬ-ਜ਼ਾਦਿਆਂ ਨਾਲ ਸ੍ਰੀ ਚਮਕੌਰ ਸਾਹਿਬ ਸ਼ਹੀਦ ਹੋਏ ।

(੪) ਪਿਆਰੇ ਮੁਹਕਮ ਸਿੰਘ ਜੀ—ਸ੍ਰੀ ਨਾਮਦੇਵ ਜੀ ਦੇ ਅਵਤਾਰ ਸੀ, ਪਿਤਾ ਜਗਜੀਵਨ ਰਾਇ ਜੀ, ਮਾਤਾ ਸੰਭਲੀ ਜੀ ਦਵਾਰਕਾ ਵਾਸੀ । ੧੭੩੬ ਬਿ: ੫ ਚੇਤਰ ਨੂੰ ਜਨਮ ਹੋਇਆ । ੧੫ ਸਾਲ ਦੀ ਉਮਰ ਵਿਚ ਮਾਤਾ ਪਿਤਾ ਸਮੇਤ ਦਸਵੀਂ ਪਾਤਿਸ਼ਾਹੀ ਜੀ ਦੀ ਸ਼ਰਨ ਵਿਖੇ ਆਏ ਸੀ । ੧੭੬੧ ਬਿ: ਨੂੰ ਚਮਕੌਰ ਸਾਹਿਬ ਜੰਗ ਵਿਚ ਸ਼ਹੀਦ ਹੋਏ ।

(੫) ਪਿਆਰੇ ਸਾਹਿਬ ਸਿੰਘ ਜੀ—ਭਗਤ ਸੈਣ ਜੀ ਦੇ ਅਵਤਾਰ ਸੀ, ਪਿਤਾ ਗੁਰ ਨਰੈਣ ਜੀ, ਮਾਤਾ ਅਨਕੰਪਾ ਜੀ ੧੭੩੨ ਬਿ: ੫ ਮਘਰ ਨੂੰ ਜਨਮ ਹੋਇਆ । ਬਿਦਰਪੁਰ ਦੇ ਵਾਸੀ ਸਨ । ਮਾਤਾ ਪਿਤਾ ਨੇ ੧੧ ਸਾਲ ਦੀ ਉਮਰ ਵਿਚ ਦਸਵੀਂ ਪਾਤਿਸ਼ਾਹੀ ਜੀ ਦੀ ਸ਼ਰਨ ਵਿਖੇ ਚੜ੍ਹਾਏ ਸੀ । ੧੭੬੧ ਬਿ: ਨੂੰ ਸ੍ਰੀ ਚਮਕੌਰ ਸਾਹਿਬ ਦੀ ਜੰਗ ਵਿਖੇ ਸ਼ਹੀਦ ਹੋਏ ।

## ਸ੍ਰੀ ਚਮਕੌਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਖ਼ਾਲਸੇ ਨੂੰ ਗੁਰਿਆਈ ਬਖਸ਼ੀ

੧੭੬੧ ਬਿ: ਨੂੰ ਚਮਕੌਰ ਸਾਹਿਬ ਖਾਲਸੇ ਜੀ ਦੇ ਬੇਨਤੀਆਂ ਨਾਲ ਜ਼ੋਰ ਦੇਣ ਤੇ ਕਿ ਆਪ ਜੀ ਇਥੋਂ ਚਲੇ ਜਾਓ। ਤਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਜਾਂ ਸਿੰਘਾਂ ਨੂੰ ਜਿਗ੍ਹਾ ਕਲਗੀ ਬਖਸ਼ ਕੇ ਆਪ ਤਾੜੀ ਮਾਰ ਕੇ ਨਿਕਲੇ ਸੀ। ਉਨ੍ਹਾਂ ਪੰਜਾਂ ਸਿੰਘਾਂ ਦੇ ਨਾਮ ਹਨ–(੧) ਪਿਆਰੇ ਦਯਾ ਸਿੰਘ ਜੀ, (੨) ਪਿਆਰੇ ਧਰਮ ਸਿੰਘ ਜੀ, (੩) ਭਾਈ ਮਾਨ ਸਿੰਘ ਜੀ ਬਘੌਰ ਵਿਚ ਸ਼ਹੀਦ ਹੋਏ, (੪) ਭਾਈ ਸੰਗਤ ਸਿੰਘ ਜੀ, (੫) ਭਾਈ ਸੰਤ ਸਿੰਘ ਜੀ, ਜਿਨ੍ਹਾਂ ਨੂੰ ਕਲਗੀ ਜਿਗ੍ਹਾ ਬਖਸ਼ੀ ਸੀ।

## ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਬਖ਼ਸ਼ੀ

(ਸਦਾ ਅਚੱਲ ਗੁਰਿਆਈ)

੧੭੬੫ ਬਿਕ੍ਰਮੀ, ਕਤਕ ਸੁਦੀ ਦੂਜ ਨੂੰ ਸ੍ਰੀ ਹਜ਼ੂਰ ਸਾਹਿਬ ਨਦੇੜ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ, ਪੰਜਾਂ ਸਿੰਘਾਂ ਨੂੰ ਤਾਬਿਆ ਖੜੇ ਕਰ ਕੇ ਆਪ ਜੀ ਨੇ ਸਾਰੇ ਪੰਥ ਨੂੰ ਆਗਿਆ ਕੀਤੀ–

*ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ ॥*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ॥*
*ਗੁਰੂ ਗ੍ਰੰਥ ਜੀ ਮਾਨੀਐ ਪ੍ਰਗਟ ਗੁਰਾਂ ਕੀ ਦੇਹ ॥*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈ ਲੇਹ ॥*

ਨੋਟ :—ਇਹ ਪੂਰਬੋਕਤ ਦੋ ਦੋਹਰੇ ਗੁਰੂ ਮਹਾਰਾਜ ਜੀ ਦੇ ਉਚਾਰਨ ਕੀਤੇ ਹੋਏ ਜੋ ਪੁਰਾਤਨ ਸਾਖੀ ਸ੍ਰੀ ਸਚ ਖੰਡ ਹਜੂਰ ਸਾਹਿਬ ਪਹਿਲਾਂ ਤੋਂ ਚਲੀ ਆਉਂਦੀ ਸੰਗਤਾਂ ਵਿਚ ਸੁਣਾਈ ਜਾਂਦੀ ਸੀ, ਉਸ ਤੋਂ ਮਹਾਂ ਪੁਰਸ਼ਾਂ ਨੇ 'ਗੁਰਮੁਖ ਪ੍ਰਕਾਸ਼' ਵਿਚ ਲਿਖੇ ਹਨ।

ਉਨ੍ਹਾਂ ਪੰਜਾਂ ਸਿੰਘਾਂ ਦੇ ਨਾਮ–(੧) ਭਾਈ ਗੁਰਬਖਸ਼ ਸਿੰਘ ਜੀ, ਜਿਨ੍ਹਾਂ ਦਾ ਸ਼ਹੀਦ ਗੰਜ ਅਕਾਲ ਤਖਤ ਸਾਹਿਬ ਜੀ ਦੇ ਪਿਛੇ ਹੈ, ਇਨ੍ਹਾਂ ਨੇ ਅਹਿਮਦ ਸ਼ਾਹ ਅਬਦਾਲੀ ਦੀ ਫੌਜ ਦਾ ਮੁਕਾਬਲਾ ਕੀਤਾ ਸੀ। (੨) ਬਾਬਾ ਦੀਪ ਸਿੰਘ ਜੀ ਸ਼ਹੀਦ। (੩) ਪਿਆਰੇ ਭਾਈ ਧਰਮ ਸਿੰਘ ਜੀ। (੪) ਸੇਵਾਦਾਰ ਸ੍ਰੀ ਹਜ਼ੂਰ ਸਾਹਿਬ ਜੀ ਦੇ ਭਾਈ ਸੰਤੋਖ ਸਿੰਘ ਜੀ। (੫) ਭਾਈ ਹਰਿ ਸਿੰਘ ਜੀ, ਸਤਿਗੁਰੂ ਜੀ ਦੀ ਰੋਜ਼ ਦੀ ਡਾਇਰੀ ਲਿਖਦੇ ਸੀ।

–ਪ੍ਰਕਾਸ਼ਕ–

**ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ'**

**ਭਿੰਡਰ ਕਲਾਂ**

**ਗੁਰਦੁਆਰਾ ਸ੍ਰੀ ਅਖ਼ੰਡ ਪ੍ਰਕਾਸ਼, ਜ਼ਿਲਾ ਫਿਰੋਜ਼ਪੁਰ**

(ਨੇੜੇ ਮੋਗਾ ਸ਼ਹਿਰ)


ੴ ਸਤਿਗੁਰ ਪ੍ਰਸਾਦਿ ॥


# ਜਨਮ ਸੰਸਕਾਰ

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ॥

ਸਤਿਗੁਰੂ ਜੀ ਦੀ ਸਾਜੀ ਨਿਵਾਜੀ ਸਾਧ ਸੰਗਤ ਜੀਉ ! ਸੰਸਾਰ ਦੇ ਅੰਦਰ ਪ੍ਰਮੇਸ਼ਰ ਨੇ ਐਸੀ ਨੇਤ ਰਚੀ ਹੈ, ਜਿਸ ਨੇਤ ਦੇ ਕਾਰਣ ਕਰਕੇ ਜੀਆਂ ਦਾ ਉਤਪਤ ਹੋਣਾ, ਜੀਆਂ ਅੰਦਰ ਗੁਣ ਹੋਣੇ, ਇਹ ਸੁਭਾਵ ਸਭਨਾਂ ਦੇ ਅੰਦਰ ਪ੍ਰਬਲ ਵਰਤਦੇ ਹਨ । ਇਸ ਪ੍ਰਕਾਰ ਦਿਨ੍ਹਾਂ ਗੁਣਾਂ ਦਾ ਨਿਰਣਾ ਕਰਨ ਵਾਸਤੇ ਬਜ਼ੁਰਗਾਂ ਨੇ ਇਸ ਪ੍ਰਕਾਰ ਕਥਨ ਕੀਤਾ ਹੈ ਕਿ ਪਤਿਬ੍ਰਤਾ ਬੀਬੀ ਦੇ ਗੁਣ ਇਸ ਪ੍ਰਕਾਰ ਹੋਣੇ ਚਾਹੀਦੇ ਹਨ ਆਪਣੇ ਪਤੀ ਤੋਂ ਬਗੈਰ–

'ਅਵਰਾ ਦੇਖਿ ਨ ਸੁਣੈ ਅਭਾਖੈ ॥'

ਹੋਰ ਕਿਸੇ ਪਤੀਆਂ ਦੀਆਂ ਗੱਲਾਂ ਨਾ ਸੁਣੇ, ਨਾ ਕਿਸੇ ਨਾਲ ਗੁਪਤ ਗੱਲਾਂ ਕਰੇ, ਨਾ ਗੁਪਤ ਕਿਸੇ ਦੇ ਰੂਪ ਵਲ ਦੇਖੇ, ਆਪਣੇ ਪਤੀ ਨੂੰ ਪ੍ਰਮੇਸ਼ਰ ਰੂਪ ਕਰਕੇ ਦੇਖੇ ।

'ਕਹੁ ਨਾਨਕ ਜਿਨ ਪ੍ਰਿਉ ਪਰਮੇਸਰੁ ਕਰਿ ਜਾਨਿਆ ॥
ਧੰਨੁ ਸਤੀ ਦਰਗਹ ਪਰਵਾਨਿਆ ॥'

ਇਸ ਪ੍ਰਕਾਰ ਦੇ ਗੁਣ ਜਿਨ੍ਹਾਂ ਬੀਬੀਆਂ ਵਿਚ ਹਨ ਓਹ ਪਤੀਬ੍ਰਤਾ ਧਰਮ ਵਾਲੀਆਂ ਹਨ । ਜਿਵੇਂ ਮਾਤਾ 'ਸੇਵਾਂ' ਜੀ–ਜਿਸਦੇ ਨਾਮ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਮਾਈ ਸੇਵਾਂ ਬਜ਼ਾਰ ਹੈ ਇਹ ਮਾਤਾ ਜੀ ਕਾਬਲ ਤੋਂ ਸ਼ਕਤੀ ਨਾਲ ਆ ਕੇ ਗੋਇੰਦਵਾਲ ਸਾਹਿਬ ਬਾਉਲੀ ਸਾਹਿਬ ਦੀ ਸੇਵਾ ਕਰਦੇ ਰਹੇ । ਇਸ ਦੇ ਵਿਚ ਐਡੇ ਗੁਣ ਐਡੀ ਵਡਿਆਈ ਸੀ । ਕਾਬਲ ਤੋਂ ਹਰ ਰੋਜ ਗੱਡੀ ਦਵਾਰਾ ਆਉਣਾ ਭੀ ਔਖਾ । ਇਸ ਮਾਤਾ ਜੀ ਵਿਚ ਪਤੀ-ਬ੍ਰਤਾ ਕਰਕੇ, ਪਤੀ ਦੀ ਆਗਿਆਕਾਰੀ ਹੋਣ ਕਰਕੇ, ਸ੍ਰੀ ਬਾਉਲੀ ਸਾਹਿਬ ਜੀ ਦੀ ਪਵਿਤ੍ਰ ਸੇਵਾ ਕਰਕੇ ਐਡੀ ਵੱਡੀ ਤਾਕਤ ਸੀ । ਕਾਬਲ ਵਿਚੋਂ ਸ਼ਕਤੀ ਨਾਲ ਹਰ ਰੋਜ਼ ਆ ਕੇ ਸੇਵਾ ਕਰਿਆ ਕਰਦੇ ਸਨ ।

ਤੀਜੀ ਪਾਤਿਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਪੁਛਿਆ–ਹੇ ਬੀਬੀ ਜੀ ! ਸਿਖ ਸ਼ੰਕਾ ਕਰਦੇ ਹਨ ਕਿ ਮਾਈ ਸ਼ਾਮ ਨੂੰ ਗੁਪਤ ਹੋ ਜਾਂਦੀ ਹੈ ਅਤੇ ਸਵੇਰੇ ਪ੍ਰਗਟ ਹੋ ਜਾਂਦੀ ਹੈ ਸਾਰਿਆਂ ਨੂੰ ਦਸੋ ।

ਮਾਈ ਨੇ ਬੇਨਤੀ ਕੀਤੀ ਗਰੀਬ ਨਿਵਾਜ ਜੀ ! ਮੇਰੇ ਪਤੀ ਨੇ ਆਪ ਜੀ ਦੀ ਗੁਰਸਿਖੀ ਧਾਰਨ ਕੀਤੀ ਹੈ, ਮੈਂ ਭੀ ਆਪ ਜੀ ਦੀ ਸਿਖੀ ਧਾਰਨ ਕੀਤੀ ਹੈ, ਮੈਂ ਪਤੀਬ੍ਰਤ ਧਰਮ ਵਿਚ ਪਕੀ ਹਾਂ, ਮੈਂ ਪਤੀ ਦੀ ਆਗਿਆ ਹਮੇਸ਼ਾਂ ਮੰਨਦੀ ਹਾਂ ।

ਆਪ ਜੀ ਦਾ ਜਿਸ ਵਕਤ ਹੁਕਮਨਾਮਾ ਪੁਜਿਆ ਕਿ ਸੰਗਤਾਂ ਬਾਉਲੀ ਸਾਹਿਬ ਦੀ ਪਵਿਤ੍ਰ ਸੇਵਾ ਕਰਨ । ਮੈਂ ਹੁਕਮ ਨਾਮਾ ਸੁਣਿਆਂ । ਆਪਣੇ ਪਤੀ ਤੋਂ ਸੇਵਾ ਦੀ ਆਗਿਆ ਮੰਗੀ ਕਿ ਮੈਂ ਬਾਉਲੀ ਸਾਹਿਬ ਦੀ ਸੇਵਾ ਵਿਚ ਜਾਇਆ ਕਰਾਂਗੀ । ਇਹ ਸੁਣ ਕੇ ਉਹਨਾਂ ਮੈਨੂੰ ਆਗਿਆ ਦਿਤੀ । ਹੁਣ ਮੇਰੇ ਵਿਚ ਆਪ ਜੀ ਦੀ ਬਖਸਸ਼ ਹੈ, ਐਡੀ ਸ਼ਕਤੀ ਹੈ ਕਿ ਮੈਂ ਆਪ ਜੀ ਦੀ ਕ੍ਰਿਪਾ ਦਵਾਰਾ, ਪਤੀਬ੍ਰਤਾ ਧਰਮ ਦਵਾਰਾ ਹਰ ਰੋਜ਼ ਕਾਬਲ ਤੋਂ ਆ ਜਾਂਦੀ ਹਾਂ, ਸੇਵਾ ਕਰਦੀ ਰਹਿੰਦੀ ਹਾਂ, ਰਾਤ ਪਈ ਤੋਂ ਫੇਰ ਪਤੀ ਦੀ ਸੇਵਾ ਵਿਚ ਜਾ ਹਾਜ਼ਰ ਹੁੰਦੀ ਹਾਂ । ਇਹ ਮਹਾਰਾਜ ਗਰੀਬ ਨਿਵਾਜ ਜੀ ! ਪਤੀਬ੍ਰਤਾ ਧਰਮ ਕਰਕੇ ਮੇਰੇ ਵਿਚ ਤਾਕਤ ਹੋਈ ਹੈ ।

ਸੁਣ ਕੇ ਹਜ਼ੂਰ ਨੇ ਕਿਹਾ–ਬੀਬੀ ! ਇਕ ਹੋਰ ਭੀ ਸਤੀ ਹੋਈ ਹੈ, ਜਿਸ ਨੇ ਆਪਣੇ ਪਤੀਬ੍ਰਤਾ ਧਰਮ ਕਰਕੇ ਸੂਰਜ ਨਹੀਂ ਸੀ ਚੜ੍ਹਨ ਦਿਤਾ । ਫੇਰ ਦੇਵਤਿਆਂ ਨੇ ਉਸ ਦਾ ਪਤੀ ਜੀਊਂਦਾ ਕੀਤਾ ਸੀ ਤਾਂ ਫਿਰ ਸੂਰਜ ਚੜ੍ਹ ਸਕਿਆ ਸੀ । ਇਸ ਪ੍ਰਕਾਰ ਇਹ ਬੀਬੀਆਂ ਦੇ ਗੁਣ ਹਨ ਅਤੇ ਪੁਰਖਾਂ ਦੇ ਅੰਦਰ ਇਹ ਗੁਣ ਹੋਣੇ ਚਾਹੀਦੇ ਹਨ–

'ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥''

ਇਕ ਆਪਣੀ ਸੁਪਤਨੀ ਦੇ ਜਤ ਵਿਚ ਪੱਕਾ ਹੋਵੇ ਪ੍ਰਾਈਆਂ ਇਸਤਰੀਆਂ ਨੂੰ ਸਕੀਆਂ ਮਾਵਾਂ ਧੀਆਂ, ਭੈਣਾਂ ਸਮਝੇ । ਸ੍ਰੀ ਕਲਗੀਧਰ ਗਰੀਬ ਨਿਵਾਜ਼ ਫੁਰਮਾਉਂਦੇ ਹਨ–

'ਪਰ ਧਨ ਪਾਹਨ ਤੁੱਲ, ਪਰਤ੍ਰਿਆ ਮਾਤ ਹਮਾਰੇ ॥'

ਪ੍ਰਾਇਆ ਧਨ ਪੱਥਰਾਂ ਦੀ ਨਿਆਈਂ ਹੈ ਪ੍ਰਾਈਆਂ ਇਸਤਰੀਆਂ ਸਾਡੀਆਂ ਮਾਤਾ ਦੀ ਨਿਆਈਂ ਹਨ ਇਸ ਪ੍ਰਕਾਰ ਪੁਰਖ ਸਤੀਬ੍ਰਤਾ ਧਰਮ ਵਿਚ ਪੂਰਾ ਹੋਵੇ ।

ਇਸ ਪ੍ਰਕਾਰ ਸਾਧ ਸੰਗਤ ਜੀ ! ਸਤੀਬ੍ਰਤਾ ਧਰਮ ਪੁਰਖ ਦੇ ਅੰਦਰ ਹੋਣਾ ਚਾਹੀਦਾ ਹੈ । ਵਡੀਆਂ ਨੂੰ ਸਕੀਆਂ ਮਾਵਾਂ ਅਤੇ ਬਰਾਬਰ ਦੀਆਂ ਨੂੰ ਸਕੀਆਂ ਭੈਣਾਂ ਸਮਝਣਾ ਚਾਹੀਦਾ ਹੈ । ਛੋਟੀਆਂ ਨੂੰ ਪੁੱਤਰੀਆਂ ਦੀ ਨਿਗ੍ਹਾ ਨਾਲ ਵੇਖਣਾ ਚਾਹੀਦਾ ਹੈ ।

''ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥''

ਜਿਸ ਨਾਲ ਵਿਆਹ-ਸ਼ਾਦੀ ਹੋਈ ਹੈ ਉਸ ਨਾਲ ਸਤੀਬ੍ਰਤਾ ਧਰਮ ਵਿਚ ਕਾਇਮ ਰਹੇ ਹਮੇਸ਼ਾ ਲਈ ਐਸਾ ਜਿਹੜਾ ਪੁਰਖ ਹੈ ਉਹ ਸੰਸਾਰ ਦੇ ਅੰਦਰ ਧੰਨ ਪੁਰਖ ਹੈ । ਐਸੇ ਜਿਹੜੇ ਪਤੀ ਸਤੀਬ੍ਰਤਾ ਹਨ ਉਹ ਸਤਿਗੁਰਾਂ ਦੀ ਪਿਆਰੀ ਸਿੱਖੀ ਕਮਾਉਣ ਦੇ ਲਾਇਕ ਹਨ ।

ਗੁਰ ਸਿੱਖੀ ਨੂੰ ਉਹ ਕਮਾ ਸਕਦੇ ਹਨ। ਓਹਨਾਂ ਦੇ ਜੀਵਨ ਚੰਗੇ ਸੁੰਦਰ ਤੇ ਇਸ ਪ੍ਰਕਾਰ ਦੇ ਹੋਣੇ ਚਾਹੀਦੇ ਹਨ :-ਧਰਮ ਦੀ ਕਿਰਤ ਕਰਕੇ ਵੰਡ ਕੇ ਛਕਣ ਵਾਲੇ, ਸੰਤੋਖੀ ਜੀਵਨ ਵਾਲੇ ਸੀਲ ਸੁਭਾਉ (ਨਰਮ ਸੁਭਾਉ) ਵਾਲੇ ਅਤੇ ਸਤ ਆਦਿ ਗੁਣਾਂ ਵਾਲੇ ਹੋਣੇ ਚਾਹੀਦੇ ਹਨ। ਇਨ੍ਹਾਂ ਗੁਣਾਂ ਦੇ ਸਮੇਤ ਹੋ ਕੇ ਜਿਸ ਪ੍ਰਕਾਰ ਬੀਬੀਆਂ ਨੂੰ ਸਤਿਗੁਰਾਂ ਨੇ ਕਿਹਾ ਹੈ-

'ਸਤੁ ਸੰਤੋਖੁ ਸੀਗਾਰੀਆ ਮਿਠਾ ਬੋਲਣੀ ॥

ਸਤ ਤੇ ਸੰਤੋਖ ਦੇ ਗੁਣਾਂ ਦੇ ਸ਼ਿੰਗਾਰ ਹੋਣ। ਹੋਰ ਗਹਿਣੇ ਪਾਉਣੇ ਸ਼ਿੰਗਾਰ ਨਹੀਂ ਹੈ, ਸਤ ਤੇ ਸੰਤੋਖ ਦਾ ਸ਼ਿੰਗਾਰ ਹੈ।

'ਭਰਤਾ ਕਹੈ ਸੁ ਮਾਨੀਐ, ਇਹੁ ਸੀਗਾਰੁ ਬਣਾਇ ਰੀ ॥'

ਜੋ ਪਤੀ ਦੀ ਆਗਿਆ ਮੰਨਣੀ ਹੈ, ਇਹੋ ਹੀ ਸ਼ਿੰਗਾਰ ਇਸਤ੍ਰੀਆਂ ਵਾਸਤੇ ਸ਼ੁਭ ਗੁਣਾਂ ਦੇ ਸ਼ਿੰਗਾਰ ਜੋਗ ਹਨ। ਇਸ ਪ੍ਰਕਾਰ ਸ਼ੁਭ ਗੁਣਾਂ ਦੇ ਸ਼ਿੰਗਾਰ ਸਮੇਤ ਜੋ ਪਤੀਬ੍ਰਤਾ ਬੀਬੀਆਂ ਪਤੀ ਦੀ ਆਗਜ਼ਾ ਮੰਨਣ ਰੂਪ ਸ਼ਿੰਗਾਰ ਕਰਦੀਆਂ ਹਨ। ਉਹ ਬੀਬੀਆਂ ਸ਼ੋਭਾ ਵਾਲੀਆਂ ਹਨ ਅਤੇ ਉਹਨਾਂ ਦੇ ਸਾਰੇ ਗੁਣਾਂ ਦੇ ਸ਼ਿੰਗਾਰ ਹੁੰਦੇ ਹਨ। ਸ਼ੁਭ ਗੁਣਾਂ ਦਾ ਸ਼ਿੰਗਾਰ ਹੀ ਹੋਣਾ ਚਾਹੀਦਾ ਹੈ। ਜਿਹੜੀਆਂ ਬਾਹਲੇ ਚਮਕੀਲੇ ਲੀੜੇ ਪਾਉਂਦੀਆਂ ਹਨ ਓਹਨਾਂ ਦੇ ਮਨ ਅਤੇ ਸੁਭਾਉ ਚੰਗੇ ਨਹੀਂ ਰਹਿੰਦੇ, ਵਿਕਾਰੀ ਸੁਭਾਉ ਵਾਲੇ ਮਨ ਹੁੰਦੇ ਹਨ। ਸਤਿਗੁਰਾਂ ਨੇ ਸੂਹਾ ਵੇਸ ਪਹਿਰਨ ਦੀ ਆਗਿਆ ਨਹੀਂ ਦਿਤੀ। ਬਸਤਰ ਭੀ ਸਾਦੇ ਅਤੇ ਖਾਣਾ ਭੀ ਸਾਦਾ ਹੋਣਾ ਚਾਹੀਦਾ ਹੈ, ਗਹਿਣੇ ਸ਼ੁਭ ਗੁਣਾਂ ਦੇ ਹੋਣੇ ਚਾਹੀਦੇ ਹਨ। ਹਜ਼ੂਰ ਨੇ ਫੁਰਮਾਇਆ ਹੈ-

'ਮਨੁ ਮੋਤੀ ਜੇ ਗਹਿਣਾ ਹੋਵੈ' ਆਦਿਕ ॥
'ਨਿਵਣੁ ਸੁ ਅਖਰੁ ਖਵਣੁ ਗੁਣੁ, ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ ॥'

ਜਿਹੜੀ (ਨਿਵਣੁ) ਨਿੰਮ੍ਰਤਾ ਰਖਣੀ ਹੈ ਇਹ ਜੰਤਰ ਦੇ ਅੱਖਰ ਹੋਣੇ ਚਾਹੀਦੇ ਹਨ ਅਤੇ ਜਿਹੜੀ (ਖਵਣ) ਸਹਾਰਨ ਸ਼ਕਤੀ ਹੈ, ਖਿਮਾਂ ਰਖਣੀ ਹੈ, ਕ੍ਰੋਧ ਨਾ ਹੋਣਾ, ਇਹ ਟੂਣਾ ਤਾਗਾ ਹੋਣਾ ਚਾਹੀਦਾ ਹੈ। ਅਤੇ ਜ਼ਬਾਨ ਕਰਕੇ ਜਿਹੜੇ ਮਿਠੇ ਬਚਨ ਬੋਲਣੇ ਹਨ ਇਹ ਸ਼੍ਰੋਮਣੀ ਮੰਤ੍ਰ ਹੋਣਾ ਚਾਹੀਦਾ ਹੈ। ਇਹ ਤਿੰਨੇ ਗੁਣ ਹੋਣੇ ਅਤੇ ਇਕ ਭੈ ਵਿਚ ਰਹਿਣਾ ਪਤੀ ਨੂੰ ਅੰਗ ਸੰਗ ਸਮਝ ਕੇ ਪਤੀ ਦੇ ਭੈ ਵਿਚ ਰਹਿਣਾ ਹੈ, ਇਉਂ ਨਹੀਂ ਪ੍ਰਦੇਸ ਵਿਚ ਗਏ ਨੂੰ ਦੂਰ ਸਮਝ ਕੇ ਵਿਕਾਰ ਭੋਗਣੇ। ਇਹਨਾਂ ਅਉਗਣਾਂ ਤੋਂ ਰਹਿਤ ਹੋ ਕੇ ਜਿਹੜੀਆਂ ਬੀਬੀਆਂ ਭੈ ਦੇ ਸੰਜੁਗਤ ਰਹਿੰਦੀਆਂ ਹਨ ਸ਼ੁਭ ਗੁਣਾਂ ਦੇ ਸ਼ਿੰਗਾਰ ਸਮੇਤ ਪਤੀਬ੍ਰਤਾ ਧਰਮ ਵਿਚ ਪੱਕੀਆਂ ਰਹਿੰਦੀਆਂ ਹਨ।

'ਤਾ ਵਸਿ ਆਵੀ ਕੰਤੁ ॥' ਉਹਨਾਂ ਦੇ 'ਕੰਤ' ਪਤੀ ਪ੍ਰਮੇਸ਼ਵਰ ਵਸ ਆਉਂਦਾ ਹੈ,

ਵਾ ਸੰਸਾਰ ਦਾ ਪਤੀ ਪ੍ਰਮੇਸ਼ਰ ਵੀ ਵੱਸ ਆ ਜਾਂਦਾ ਹੈ ।

ਫੇਰ ਓਹ ਗੁਰਮਤਿ ਅਨੁਸਾਰ ਅੰਮ੍ਰਿਤਧਾਰੀ ਹੋਣ ਅਤੇ ਫੇਰ ਸਹਿਨਸ਼ੀਲਤਾ ਵਾਲੇ, ਕਿਰਤ ਕਰਕੇ ਖਾਣ ਵਾਲੇ, ਕਿਸੇ ਨਾਲ ਛਲ ਕਰਕੇ ਨਾ ਖਾਣ ਵਾਲੇ ਅਤੇ ਠੱਗੀ ਮਾਰਨ ਵਾਲੇ ਨਾ ਹੋਣ। ਉਹਨਾਂ ਦਾ ਗ੍ਰਹਿਸਤ ਆਸ਼ਰਮ ਸਵਰਗ ਹੈ। ਜਿਹੜਾ ਆਗਿਆਕਾਰ ਹੋਣਾ ਅਤੇ ਪਿਆਰ ਵਿਚ ਰਹਿਣਾ ਹੈ ਆਪੋ ਵਿਚੀਂ ਇਹੋ ਹੀ ਸਵਰਗ ਦਾ ਸੁਖ ਹੈ। ਇਹੋ ਜਿਹੜੀ ਜੋੜੀ ਹੈ (ਜਿਨ੍ਹਾਂ ਦਾ ਪ੍ਰਮੇਸ਼ਰ ਦੀ ਆਗਿਆ ਅਨੁਸਾਰ ਸਿਮਰਨ ਭਜਨ ਵਿਚ ਸਮਾਂ ਬੀਤਦਾ ਹੈ) ਓਹਨਾਂ ਦੇ ਸਬੰਧ ਕਰਕੇ ਜੋ ਗਰਭ ਅੰਦਰ ਬੱਚੇ ਇਸਥਿਤ ਹੁੰਦੇ ਹਨ, ਓਹਨਾਂ ਦੀ ਰਖਿਆ ਵਾਸਤੇ ਹਜ਼ੂਰ ਨੇ ਬਚਨ ਕੀਤੇ ਹਨ–

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰ ਪ੍ਰਸਾਦਿ ॥

ਜਪੁ ॥

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥
(ਮੂਲ ਮੰਤ੍ਰ)

(੧) ਜਪੁਜੀ ਸਾਹਿਬ

(੨) *ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥*
ਆਤਮ ਰਖ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯਾ ਜਗਦੀਸ੍ਵਰਹ ॥
ਸਰਬ ਰਖ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥
ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥

(੩) ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ ॥
ਸੱਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ ॥
ਰਾਖੱਤ ਹੈ ਅਪਨੋ ਕਰ ਦੈ ਕਰਿ ਪਾਪ ਸੰਬੂਹ ਨ ਭੇਟਨ ਪਾਵੈ ॥
ਔਰ ਕੀ ਬਾਤ ਕਹਾ ਕਹਿ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ ॥

ਬਿਲਾਵਲੁ ਮਹਲਾ ੫ ॥

(੪) ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥
ਚਉਗਿਰਦ ਹਮਾਰੇ ਰਾਮ ਕਾਰ ਦੁਖੁ ਲਗੈ ਨ ਭਾਈ ॥੧॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧॥ ਰਹਾਉ ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥ ੨ ॥

ਜਪਣ ਕਰਕੇ ਸਚੀ ਲਿਵ ਦੇ ਆਸਰੇ ਵਾਹਿਗੁਰੂ ਵਿਚ ਬਿਰਤੀ ਲਿਵਲੀਨ ਹੁੰਦੀ ਹੈ। ਵਾਹਿਗੁਰੂ ਦਾ ਸਰੂਪ ਹੋ ਜਾਂਦੀ ਹੈ।

ਸਿਮਰਨ ਕਰਨ ਦੇ ਅੰਗ—(੧) ਚਿਰਕਾਲ ਤੱਕ ਜਾਪ ਕਰਨਾ । (੨) ਦਸਾਂ ਸਤਿ-ਗੁਰਾਂ ਨੂੰ ਸਦਾ ਅੰਗ ਸੰਗ ਸਮਝਣਾ । (੩) ਅਰਥ ਵਿਚ ਬਿਰਤੀ ਟਿਕਾਉਣੀ । (੪) ਚਿੱਤ ਦੀ ਇਕਾਗਰਤਾ ਕਰਨੀ। (੫) ਗੁਰੂ ਜੀ ਉਪਰ ਪੂਰਨ ਸ਼ਰਧਾ ਰੱਖਣੀ ਅਤੇ ਵਾਹਿਗੁਰੂ ਨੂੰ ਵਿਆਪਕ ਸਮਝਣਾ। (੬) ਮਨ ਦਾ ਸੰਤੋਖ । (੭) ਪਿਛਲੀ ਰਾਤ ਤੇ ਇਕਾਂਤ ਦੇਸ ਹੋਵੇ। (੮) ਨਿਰ-ਵਿਕਾਰ ਹੋਵੇ। (੯) ਬਾਨੀ ਦੀ ਮੰਨਤਾ । (੧੦) ਪਰੇਮ ਵਿਚ ਲੀਨ ਹੋ ਕੇ ਸਿਮਰਨ ਮਨ ਨਾਲ ਕਰਨਾ। (੧੧) ਕਿਸੇ ਸ਼ਕਤੀ ਅਤੇ ਪ੍ਰਭਤਾ ਦੀ ਇੱਛਾ ਨਾ ਰੱਖਣੀ । (੧੨) ਕੇਵਲ ਵਾਹਿਗੁਰੂ ਦਰਸ਼ਨਾਂ ਦੇ ਪਿਆਸੇ ਹੋਣਾ । (੧੩) ਸ੍ਰੀ ਗੁਰੂ ਗ੍ਰੰਥ ਸਾਹਿਬ ਪਰ ਅਖੰਡ ਸ਼ਰਧਾ ਰਖਣੀ। ਇਹ ਚੀਜਾਂ ਛੇਤੀ ਸਿਮਰਨ ਨੂੰ ਫਲ ਦੇਣ ਵਾਲੀਆਂ ਹਨ।

ਪ੍ਰਸ਼ਨ—ਮਹਾਰਾਜ ਜੀ ! ਸਰੇਸ਼ਟ ਉਪਦੇਸ਼ ਬਖਸ਼ੋ।

ਉੱਤਰ-ਗੁਰਬਾਣੀ ਨਾਮ ਸਰੂਪ ਹੈ। ਗੁਰਬਾਣੀ ਗੁਰੂ ਰੂਪ ਹੈ । ਗੁਰਬਾਣੀ ਵਿੱਚ ਹਰ ਪ੍ਰਕਾਰ ਦੇ ਲੱਖਣ ਹਨ । ਪਰ ਹੇਠ ਲਿਖੇ ਪਦਾਰਥ (ਗੁਰਬਾਣੀ ਦੇ ਪਦਾਂ ਦਾ ਅਰਥ) ਉਕਤੀਆਂ ਜੁਗਤੀਆਂ ਸਹਿਤ ਹੈ । ਜਿਸ ਤਰ੍ਹਾਂ ਵੈਰਾਗ, ਵਿਵੇਕ, ਪਰੇਮ, ਗਿਆਨ, ਜੀਵਨ ਮੁਕਤ ਦੇ ਅਤੇ ਨਾਮ ਦਾ ਸਰੂਪ, ਨਾਮ ਦਾ ਕਾਰਨ, ਨਾਮ ਦਾ ਅਭਿਆਸ, ਨਾਮ ਅਉਖਧੀ, ਨਾਮ ਦਾ ਫਲ ਇਹਨਾਂ ਦੇ ਸਰੂਪ ਦਰਸਾਇ ਹਨ। ਜਿਵੇਂ ਸੰਤ ਦੇ ਲੱਛਣ, ਸਿਮਰਨ ਦਾ ਮਹਾਤਮ, ਸਿਮਰਨ ਦੀ ਗਿਆਤ, ਇਹ ਬੜੇ ਭਾਰੀ ਪ੍ਰਕਰਣ ਹਨ। ਜਿਵੇਂ ਗੁਰੂ ਨਾਨਕ ਦੇਵ ਜੀ ਗੋਬਿੰਦ ਰੂਪ ਹਨ। ਨਾਲੇ ਗੋਬਿੰਦ ਦੇ ਮਿਲਣ ਵਾਸਤੇ ਭਗਤੀ ਦਾ ਸਰੂਪ ਧਾਰ ਕੇ ਭਗਵੰਤ ਨਾਲ ਮਿਲਣ ਦਾ ਪੰਥ ਦਸਦੇ ਹਨ। ਇਵੇਂ ਗੁਰਬਾਣੀ ਨਾਲੇ ਨਾਮ ਸਰੂਪ ਹੈ, ਨਾਲੇ ਨਾਮ ਜਪਣ ਦੀ ਆਗਿਆ ਦਿੰਦੀ ਹੈ। ਜੋ ਭੀ ਬ੍ਰਹਮ ਸਬੰਧੀ ਵਿਚਾਰ ਹੈ ਸਭ ਲਾਹੇ ਦਾ ਕਾਰਨ ਹੈ । ਜੋ ਲੌਕਕ ਵੀਚਾਰ ਹੈ ਉਸ ਵਿਚ ਤਾਂ ਘਾਟਾ ਹੀ ਘਾਟਾ ਹੈ ਇਸ ਕਰਕੇ ਕੁਸੰਗਤ ਤੋਂ ਬਚਕੇ ਰਹਿਣਾ ਚਾਹੀਦਾ ਹੈ :—

ਸਭਸੈ ਊਪਰਿ ਗੁਰ ਸਬਦ ਬੀਚਾਰ ॥
ਹੋਰ ਕਥਨੀ ਬਦਉ ਨ ਸਗਲੀ ਛਾਰ ॥



**ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ'**

**ਭਿੰਡਰ ਕਲਾਂ, ਗੁਰਦੁਆਰਾ ਅਖੰਡ ਪ੍ਰਕਾਸ਼, ਜ਼ਿਲਾ ਫੀਰੋਜ਼ਪੁਰ**

# ਮੁਖ ਬੰਧ

## ਵਲੋਂ—ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ

ਸਾਬਕਾ ਹੈੱਡ ਗਰੰਥੀ ਸ੍ਰੀ ਹਰਿਮੰਦਰ ਸਾਹਿਬ
ਅਤੇ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ
ਸ੍ਰੀ ਅੰਮ੍ਰਿਤਸਰ

## ਗੁਰੂ ਬਾਣੀ ਕਿਵੇਂ ਪ੍ਰਗਟ ਹੋਈ ?—

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਆਏ ਸ਼ਬਦ ਬਾਣੀ, ਸੱਚੀ ਬਾਨੀ, ਸਾਚੀ ਬਾਨੀ, ਸੱਚ ਕੀ ਬਾਨੀ, ਖਸਮ ਕੀ ਬਾਣੀ, ਅੰਮ੍ਰਿਤ ਬਾਨੀ, ਬਾਣੀਆਂ ਸਿਰ ਬਾਨੀ ਅਤੇ ਧੁਰ ਕੀ ਬਾਣੀ ਆਦਿ ਕੇਵਲ ਤੇ ਕੇਵਲ ਗੁਰੂ ਬਾਨੀ ਦੇ ਵਿਸ਼ੇਸ਼ਣਾਂ ਵਜੋਂ ਹੀ ਵਰਤੇ ਗਏ ਹਨ। ਇਹ ਪਵਿੱਤ੍ਰ ਅੰਮ੍ਰਿਤ ਗੁਰੂ ਬਾਨੀ ਵਿਸ਼ੇਸ਼ ਕਰ ਕੇ ਤਿੰਨ ਸੋਮਿਆਂ ਰਾਹੀਂ ਵਰਤਮਾਨ ਰੂਪ ਵਿਚ ਸਾਡੇ ਤਕ ਅੱਪੜੀ ਹੈ।

[੧] ਜਗਤ ਉਧਾਰਕ ਸਤਿਗੁਰੂ ਜੀ ਜਦ ਕਦੀ ਆਪਣੇ ਪਰਮ ਆਪੇ ਵਿੱਚ ਲੀਨ ਹੋ ਅਕਹਿ ਰਸ ਮਾਣਦੇ ਤਾਂ ਕਈ ਵਾਰ ਸਰੂਰ ਵਿੱਚ ਆ ਕੇ ਆਪਣੇ ਉਸ ਅਸਲ ਆਪੇ ਨੂੰ ਪ੍ਰਗਟਾਉਣ ਲਈ ਕਿਸੇ ਅਗੰਮੀ ਸੰਗੀਤਕ ਲਹਿਰਾਉ ਵਿੱਚ ਗਾ ਉਠਦੇ। ਜਿਸ ਆਤਮ ਸੰਗੀਤ ਦੇ ਦੈਵੀ ਨਾਦ ਨੂੰ ਸੁਣਕੇ ਚੇਤਨ ਜੜ੍ਹ ਤੇ ਜੜ੍ਹ ਚੇਤਨ ਹੋ ਖਲੋਂਦੇ।

[੨] ਕਈ ਵਾਰ ਅਤਿ ਸ਼ਰਧਾਵਾਨ ਤੇ ਸਿਦਕੀ ਸਿੱਖ ਆਪਣੇ ਚਿੱਤ ਵਿਚ ਉਗਮੇ ਸ਼ੰਕੇ ਨਵਿਰਤ ਕਰਨ ਹਿਤ ਹਜ਼ੂਰੀ ਵਿੱਚ ਪਹੁੰਚ ਕੇ ਬੜੀ ਨਿਮ੍ਰਤਾ ਸਹਿਤ ਬੇਨਤੀ ਕਰਦੇ ਤਾਂ ਪਰਮ ਕ੍ਰਿਪਾਲੂ ਸਤਿਗੁਰੂ ਜੀ ਬਖਸ਼ਸ਼ ਦੇ ਘਰ ਵਿੱਚ ਪਹੁੰਚ ਦ੍ਰਵ ਕੇ ਰੱਬੀ ਰੰਗ ਵਿੱਚ ਰੰਗੀਜ ਜਾਂਦੇ ਤਾਂ ਉੱਤ੍ਰ ਵਿੱਚ ਉਨ੍ਹਾਂ ਦੇ ਰਸੀਲੇ ਗਲੇ ਤੋਂ ਅਜਿਹਾ ਇਲਾਹੀ ਨਾਦ ਛਿੜਦਾ ਜੋ ਸਿੱਖਾਂ ਦੇ ਸ਼ੰਕਿਆਂ ਦੇ ਕਿਣਕਿਆਂ ਨੂੰ ਹੜ੍ਹ ਦੇ ਪਾਣੀ ਵਾਂਗ ਰੋੜ੍ਹ ਕੇ ਲੈ ਜਾਂਦਾ।

[੩] ਕਈ ਪੜਾਵਾਂ ਤੇ ਯੋਗੀਆਂ, ਸਿੱਧਾਂ, ਨਾਥਾਂ, ਪੰਡਿਤਾਂ, ਬ੍ਰਾਹਮਣਾਂ, ਕਾਜ਼ੀਆਂ, ਮੁਲਾਣਿਆਂ ਤੇ ਪੀਰਾਂ ਫਕੀਰਾਂ ਆਦਿ ਨਾਲ ਗੋਸ਼ਟਾਂ ਤੇ ਬਹਿਸਾਂ ਹੋਈਆਂ, ਜਿਨ੍ਹਾਂ ਵਿੱਚ ਉਨ੍ਹਾਂ ਵਲੋਂ ਬੜੇ ਗੁੰਝਲਦਾਰ ਪ੍ਰਸ਼ਨ ਕੀਤੇ ਗਏ, ਅੜਾਉਣੀਆਂ ਪਾਈਆਂ ਗਈਆਂ ਪਰ ਜਦੋਂ ਨਿਰੰਕਾਰੀ ਬਾਬੇ ਦੇ ਕੋਮਲ ਗਲੇ ਤੋਂ ਮਿੱਠੀ ਸੁਰ ਵਿੱਚ ਵਿਗਿਆਨਕ ਤੇ ਦਲੀਲਾਂ ਭਰੀ ਰੱਬੀ ਰੰਗਣ ਚਾੜ੍ਹ ਦੇਣ ਵਾਲੀ, ਕਰਣੀ ਭਰਪੂਰ ਗੁਰੂ ਬਾਣੀ ਸੁਣਦੇ ਤਾਂ ਗੁਰਾਂ ਨੂੰ ਚੇਲੇ ਬਨਾਉਣ ਦੀ ਇੱਛਾ ਨੂੰ ਲੈ ਕੇ ਆਏ, ਮੁਰੀਦ ਬਣ ਕੇ ਜਾਂਦੇ ਡਿੱਠੇ।

## ਗੁਰੂ ਬਾਣੀ ਦਾ ਸੰਕਲਨ–

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਮਿਹਰਵਾਨ ਆਦਿਕਾਂ ਵਲੋਂ ਲਿਖੀ ਜਾਣ ਵਾਲੀ ਕਾਵਿ ਰਚਨਾ ਵਿਚ 'ਨਾਨਕ' ਨਾਮ ਦੀ ਛਾਪ ਲਾ ਕੇ ਅਸਲ ਗੁਰੂ ਬਾਣੀ ਵਿਚ ਨਕਲੀ ਬਾਣੀ ਨੂੰ ਰਲਗੱਡ ਕਰਦਿਆਂ ਦੇਖਿਆ ਤਾਂ ਅਸਲ ਗੁਰੂ ਬਾਣੀ ਨੂੰ ਬਚਾਉਣ ਤੇ ਉਸ ਨੂੰ ਉਸ ਦੇ ਆਪਣੇ ਰੂਪ ਵਿਚ ਸਦਾ ਸੁਰੱਖਿਅਤ ਰੱਖਣ ਦੀ ਮਨਸ਼ਾ ਨਾਲ ਰਾਮਸਰ ਸਰੋਵਰ ਦੇ ਕਿਤਾਰੇ ਬੈਠ ਕੇ ਗੁਰੂ ਬਾਣੀ ਦਾ ਸੰਕਲਨ ਸ਼ੁਰੂ ਕੀਤਾ।

ਹਰ ਰਾਗ ਵਿਚ ਸਭ ਤੋਂ ਪਹਿਲਾਂ ਪਹਿਲੇ ਚੌਹਾਂ ਸਤਿਗੁਰਾਂ ਦੀ ਬਾਣੀ, ਫਿਰ ਆਪਣੀ ਬਾਣੀ ਤੇ ਅੰਤ ਵਿਚ ਭਗਤਾਂ ਤੇ ਭੱਟਾਂ ਆਦਿ ਦੀ ਬਾਣੀ ਨੂੰ ਕ੍ਰਮਵਾਰ ਕਰਕੇ ਭਾਈ ਗੁਰਦਾਸ ਜੀ ਦੀ ਕਲਮ ਨਾਲ ਲਿਖਵਾ ਕੇ ਬੀੜ ਸੰਪੂਰਨ ਕੀਤੀ, ਜਿਸ ਦਾ ਪਵਿੱਤ੍ਰ ਨਾਮ 'ਆਦਿ ਸ੍ਰੀ ਗ੍ਰੰਥ ਸਾਹਿਬ' ਰਖਿਆ। ਜਿਸ ਨੂੰ ਭਾਦਰੋਂ ਸੁਦੀ ਏਕਮ ੧੬੬੧ ਬਿਕ੍ਰਮੀ ਵਾਲੇ ਦਿਨ ਪਹਿਲੀ ਵਾਰ ਸ੍ਰੀ ਹਰਿਮੰਦਰ ਸਾਹਿਬ ਪ੍ਰਕਾਸ਼ ਕੀਤਾ ਤੇ ਪਰਮ ਸਿੱਖ ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਨੀਅਤ ਕੀਤਾ।

## ਗੁਰੂ ਬਾਣੀ ਦਾ ਅਦਬ–

ਸਿੱਖ ਗੁਰੂ ਸਾਹਿਬਾਨ ਦੇ ਜੀਵਨ ਇਤਿਹਾਸ ਨੂੰ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਗੁਰੂ ਸਾਹਿਬਾਨ ਨੇ ਗੁਰਬਾਣੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਨੂੰ ਖੁਦ ਆਪ ਰਖਿਆ ਅਤੇ ਸਿੱਖਾਂ ਨੂੰ ਵੱਧ ਤੋਂ ਵੱਧ ਅਦਬ ਰਖਣ ਲਈ ਹੁਕਮ ਕੀਤਾ।

[੧] ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸ੍ਰੀ ਗੋਇੰਦਵਾਲ ਸਾਹਿਬ ਤੋਂ ਪਹਿਲੇ ਚੌਹਾਂ ਸਤਿਗੁਰਾਂ ਦੀ ਬਾਣੀ ਦੀਆਂ ਪੋਥੀਆਂ ਨੂੰ ਸੁੰਦਰ ਰੁਮਾਲਿਆਂ ਵਿੱਚ ਬਹੁਤ ਸੁੰਦਰ ਸਜੀ ਪਾਲਕੀ ਵਿੱਚ ਸਜਾ ਕੇ ਆਪ ਚੌਰ ਕਰਦੇ ਨੰਗੀਂ ਚਰਨੀ ਪੈਦਲ ਚੱਲ ਕੇ ਸ੍ਰੀ ਅੰਮ੍ਰਿਤਸਰ ਪੁਜੇ ਤੇ ਦੁਖ ਭੰਜਨੀ ਬੇਰ ਤੇ ਅਠਸਠ ਘਾਟ ਦੇ ਵਿਚਕਾਰ ਸਰੋਵਰ ਦੀ ਪ੍ਰਕਰਮਾਂ 'ਚ ਸੰਗਮਰਮਰ ਦੀ ਛਤਰੀਦਾਰ ਮੰਜੀ ਸਾਹਿਬ ਵਾਲੇ ਥੜੇ ਤੇ ਪੋਥੀਆਂ ਵਾਲੀ ਪਾਲਕੀ ਨੂੰ ਬਿਰਾਜਮਾਨ ਕਰਾਇਆ ਅਤੇ ਬਾਬਾ ਬੁੱਢਾ ਸਾਹਿਬ ਜੀ ਨੂੰ ਆਗਿਆ ਕੀਤੀ ਕਿ ਸੰਗਤਾਂ ਸਮੇਤ ਪੋਥੀਆਂ ਪਾਸ ਸਾਰੀ ਰਾਤ ਜਗਰਾਤਾ ਕਰਕੇ ਸਤਿਨਾਮੁ ਵਾਹਿਗੁਰੂ ਦਾ ਜਾਪੁ ਅਤੇ ਸ਼ਬਦ ਕੀਰਤਨ ਕਰਦੇ ਰਹਿਣਾ।

[੨] ਸੰਮਤ ੧੬੬੧ ਬਿਕ੍ਰਮੀ ਭਾਦਰੋਂ ਸੁਦੀ ਏਕਮ ਵਾਲੇ ਦਿਨ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਰਾਮਸਰ ਤੋਂ ਮਹਾਨ ਗੁਰ ਸਿੱਖ ਬਾਬਾ ਬੁੱਢਾ ਜੀ ਦੇ ਸੀਸ ਤੇ ਅਸਵਾਰਾ ਕਰਾ ਕੇ ਆਪ ਪੈਦਲ ਚੌਰ ਕਰਦੇ ਭਾਰੀ ਜਲੂਸ ਦੀ ਸ਼ਕਲ ਵਿਚ ਵਾਜਿਆਂ ਗਾਜਿਆਂ ਤੇ ਨਰਸਿੰਙਿਆਂ ਦੀ ਘਨਘੋਰ ਵਿਚ ਸ੍ਰੀ ਹਰਿਮੰਦਰ ਸਾਹਿਬ ਵਿਚ ਲਿਆ ਕੇ ਪਹਿਲਾ ਪ੍ਰਕਾਸ਼ ਕੀਤਾ। ਬਾਬਾ ਬੁੱਢਾ ਜੀ ਨੂੰ ਤਾਬਿਆ ਬਿਠਾ ਕੇ ਪਹਿਲਾ ਗ੍ਰੰਥੀ ਥਾਪਿਆ। ਆਪ ਸੰਗਤਾਂ ਵਿਚ ਬੈਠ ਕੇ ਬਾਬਾ ਜੀ ਤੋਂ ਹੁਕਮ ਸੁਣਿਆਂ।

ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਅਗੇ ਤੋਂ ਆਪਣੀ ਪੂਜਾ ਕਰਾਉਣ ਦੀ ਥਾਂ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਪੂਜਾ ਕਰਨ ਦਾ ਹੁਕਮ ਜਾਰੀ ਕੀਤਾ।

[੩] ਸ੍ਰੀ ਅਕਾਲ ਤਖਤ ਸਾਹਿਬ ਦੇ ਨਾਲ ਲਗਦੇ ਕਮਰੇ ਕੋਠਾ ਸਾਹਿਬ ਵਿੱਚ [ਜਿਸ ਨੂੰ ਕਈ ਸਾਧੂ ਬ੍ਰਹਮ ਕੁਟੀਆ ਵੀ ਆਖਦੇ] ਜਿੱਥੇ ਰਾਤ ਨੂੰ ਆਪ ਬਿਰਾਜਿਆ ਕਰਦੇ ਸਨ, ਉਸ ਦਿਨ ਤੋਂ ਉਸ ਕਮਰੇ ਵਿੱਚ ਰਾਤ ਸਮੇਂ ਨਵੇਂ ਪਲੰਘ ਤੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਬਿਰਾਜਮਾਨ ਕਰਾ ਕੇ ਆਪ ਪਲੰਘ ਦੇ ਹੇਠ ਫਰਸ਼ ਤੇ ਦਰੀ ਤੇ ਚਾਦਰ ਵਿਛਾ ਕੇ ਬਿਰਾਜਦੇ ਰਹੇ।

ਗ੍ਰਿੰਥ ਸਾਹਿਬ ਆਦਰ ਕੇ ਹੇਤ ॥ ਭੂਤਲ ਸੈਨੇ ਗੁਰੂ ਸਮੇਤ ॥੧੫॥

... ... ...

ਤਹਾਂ ਨਿਵਾਸ ਗ੍ਰੰਥ ਕੋ ਕੀਨੋ ॥ ਸ੍ਰੀ ਗੁਰੂ ਭੂਤਲ ਨਿਕਟ ਅਸੀਨੋ ॥੫੧॥

[ਗੁ: ਪ੍ਰ: ਸੂ: ਰਾਸ ੩ ਅੰਸੂ ੫੦]

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਦਾ ਹਿਰਦਾ ਤੇ ਆਪਣੇ ਸਰੂਪ ਤੋਂ ਵੱਡਾ ਫੁਰਮਾਇਆ, ਅਦਬ ਰੱਖਣ ਚੰਦਨ ਤੇ ਕੇਸਰ ਘਸਾ ਕੇ ਧੂਪ ਧੁਖਾ ਕੇ ਤੇ ਫੁੱਲ ਚੜ੍ਹਾ ਕੇ ਪੂਜਨ ਦਾ ਹੁਕਮ ਕੀਤਾ–

ਸ੍ਰੀ ਗੁਰੁ ਕੇਰ ਸਰੀਰ ਜੋਊ, ਸਭਿ ਥਾਨ ਸਮੈ ਸਭ ਨ ਦਰਸੈ ਹੈ।\
ਗ੍ਰੰਥ ਰਿਦਾ ਗੁਰ ਕੋ ਇਹ ਜਾਨਹੁ, ਉਤਮ ਹੈ ਸਭਿ ਕਾਲ ਰਹੈ ਹੈ॥\
ਮੇਰੇ ਸਰੂਪ ਤੇ ਯਾਂ ਤੇ ਹੈ ਦੀਰਘ, ਸਾਹਿਬ ਜਾਨਿ ਅਦਾਇਬ ਕੈ ਹੈ॥\
ਪੂਜਹੁ ਚੰਦਨ ਕੇਸਰ ਕੋ ਘਸਿ, ਧੂਪ ਧੁਖਾਇ ਕੈ ਫੂਲ ਚਢੈ ਹੈ॥

[ਗੁ: ਪ੍ਰ: ਸੂ: ਰਾਸ ੩ ਅੰਸੂ ੫੦]

[੪] ਸਤਵੇਂ ਪਾਤਿਸ਼ਾਹ ਸਤਿਗੁਰੂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਸ੍ਰੀ ਕੀਰਤਪੁਰ ਸਾਹਿਬ ਵਿਖੇ ਦੁਪਹਿਰ ਸਮੇਂ ਮਹਿਲਾਂ ਵਿੱਚ ਪਲੰਘ ਤੇ ਬਿਰਾਜੇ ਹੋਏ ਸਨ। ਦੋ ਸਿੱਖ ਕਿਸੇ ਦੂਰ ਦੇਸ ਤੋਂ ਸਤਿਗੁਰਾਂ ਦੇ ਦਰਸ਼ਨਾਂ ਦੀ ਤਾਂਘ 'ਚ ਨਿਮਗਨ ਹੋਏ ਗੁਰਬਾਣੀ ਦਾ ਕੀਰਤਨ ਕਰਦੇ ਆ ਰਹੇ ਸਨ। ਗੁਰਬਾਣੀ ਦੇ ਕੀਰਤਨ ਦੀ ਅਵਾਜ਼ ਸੁਣਦਿਆਂ ਸਾਰ ਹੀ ਗੁਰਬਾਣੀ ਦੇ ਸਤਿਕਾਰ ਹਿਤ ਕਾਹਲੀ ਨਾਲ ਪਲੰਘ ਤੋਂ ਹੇਠ ਉਤਰਦਿਆਂ ਆਪ ਦੇ ਗੋਡੇ ਤੇ ਸੱਟ ਵੱਜੀ।

ਸੁਨ ਬਾਣੀ ਪੁਨ ਸਤਿਗੁਰ ਜਾਗੇ ॥ ਕਰੀ ਸ਼ੀਘ੍ਰਤਾ ਸਿਹਜਾ ਤਿਆਗੇ ॥\
ਹਰ ਬਰਾਇ ਜਬ ਨਿੰਦ੍ਰਾ ਤਿਆਗੀ ॥ ਪਾਟੀ ਚੋਟ ਗੋਡ ਪਰ ਲਾਗੀ ॥੮॥

(ਗੁ: ਪ੍ਰ: ਸੂ: ਰਾਸ ੧੦ ਅੰਸੂ ੨੧)

ਸਿੱਖਾਂ ਵਲੋਂ ਅਜਿਹਾ ਕਰਨ ਦਾ ਕਾਰਨ ਪੁੱਛੇ ਜਾਣ ਤੇ ਹਜ਼ੂਰ ਨੇ ਗੁਰਬਾਣੀ ਦੇ ਅਦਬ ਤੇ ਭੈ ਰੱਖਣ ਦਾ ਮਹੱਤਵ ਪ੍ਰਗਟ ਕਰਦੇ ਹੋਏ ਫੁਰਮਾਇਆ—

ਜੋ ਸਿੱਖ ਗੁਰਬਾਣੀ ਭੈ ਕਰੈ ॥ ਬਿਨ ਪ੍ਰਯਾਸ ਭਵ ਸਾਗਰ ਤਰੈ ॥ ੧੫ ॥

ਜੋ ਗੁਰ ਭਗਤ ਸੋ ਸਿਖ ਹੈ ਮੇਰਾ ॥ ਗੁਰਬਾਨੀ ਭੈ ਤਿਸੈ ਘਨੇਰਾ ॥
ਜਿਨ ਭੈ ਅਦਬ ਨਾ ਬਾਨੀ ਧਾਰਾ ॥ ਜਾਨਹੁ ਸੋ ਸਿਖ ਨਹੀ ਹਮਾਰਾ ॥
(ਗੁ: ਪ੍ਰ: ਸੂ: ਰਾਸ ੧੦ ਅੰਸੂ ੨੧)

ਇਨ੍ਹਾਂ ਉਪਰੋਕਤ ਇਤਿਹਾਸਕ ਉਦਾਹਰਣਾਂ ਤੋਂ ਸਤਿਗੁਰਾਂ ਦੇ ਹਿਰਦੇ ਅੰਦਰ ਗੁਰਬਾਣੀ ਦੇ ਨਿਰਮਲ ਭੈ ਅਤੇ ਅਤਿ ਉੱਚੇ ਸਤਿਕਾਰ ਦਾ ਪਤਾ ਚਲਦਾ ਹੈ। ਇਹੋ ਹੀ ਕਾਰਨ ਹੈ ਕਿ ਵਰਤਮਾਨ ਯੁਗ ਵਿਚ ਜਗਤ ਦੇ ਹੋਰ ਧਰਮਾਂ ਦੇ ਮੁਕਾਬਲੇ ਸਿੱਖ ਪੰਥ ਅੰਦਰ ਆਪਣੇ ਇਸ਼ਟ ਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਭ ਤੋਂ ਵਧ ਭੈ ਤੇ ਸਤਿਕਾਰ ਮੌਜੂਦ ਹੈ। ਸਿੱਖ ਧਰਮ ਵਿੱਚ ਗੁਰਬਾਣੀ ਦੇ ਭੈ ਤੇ ਸਤਿਕਾਰ ਦਾ ਕਾਰਨ ਇਹ ਹੈ ਕਿ ਗੁਰੂ ਕੀ ਬਾਣੀ ਗੁਰੂ ਦੀ ਆਤਮਾ ਹੈ, ਗੁਰੂ ਦਾ ਸਰੂਪ ਹੈ। ਸਤਿਗੁਰੂ ਤੇ ਗੁਰਬਾਣੀ ਇਕ ਦੂਜੇ ਵਿੱਚ ਅਭੇਦ ਹਨ—

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ ॥
(ਨਟ ਮਹਲਾ ੫ ਅਸਟਪਦੀਆ)

ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥
(ਕਾਨੜਾ ਮਹਲਾ ੪ ਅਸਟਪਦੀਆ)

ਸਤਿਗੁਰ ਕੀ ਬਾਣੀ ਸਤਿ ਸਰੂਪ ਹੈ ਗੁਰਬਾਣੀ ਬਣੀਐ ॥
(ਗਉੜੀ ਕੀ ਵਾਰ ਮਹਲਾ ੪ ਪਉੜੀ ੯)

## ਗੁਰਬਾਣੀ ਦੇ ਸ਼ੁੱਧ ਪਾਠ ਦਾ ਮਹੱਤਵ—

ਉਪਰੋਕਤ ਗੁਰਵਾਕਾਂ ਅਨੁਸਾਰ ਗੁਰਬਾਣੀ ਗੁਰੂ ਤੇ ਵਾਹਿਗੁਰੂ ਦੇ ਤੁੱਲ ਹੈ। ਜਿੱਥੇ ਗੁਰਬਾਣੀ ਦਾ ਹੋਰ ਹਰ ਪੱਖ ਤੋਂ ਅਦਬ ਤੇ ਭੈ ਜ਼ਰੂਰੀ ਹੈ ਉੱਥੇ ਗੁਰਬਾਣੀ ਦੇ ਪਾਠ ਦਾ ਸ਼ੁੱਧ ਉਚਾਰਨ ਅਤੇ ਇਕਾਗ੍ਰਤਾ ਸਹਿਤ ਮਨ ਜੋੜ ਕੇ ਪਾਠ ਕਰਨਾ ਵੀ ਗੁਰਬਾਣੀ ਦੇ ਅਦਬ ਦਾ ਇਕ ਜ਼ਰੂਰੀ ਅੰਗ ਹੈ। ਸਤਿਗੁਰਾਂ ਦੇ ਮਨ ਅੰਦਰ ਗੁਰਬਾਣੀ ਦੇ ਸ਼ੁੱਧ ਪਾਠ ਦੀ ਕਦਰ ਕੀਮਤ ਦਾ ਅਨੁਮਾਨ ਹੇਠ ਲਿੱਖੀ ਇਤਿਹਾਸਕ ਉਦਾਹਰਣ ਤੋਂ ਭਲੀ ਭਾਂਤ ਲਗਾਇਆ ਜਾ ਸਕਦਾ ਹੈ।

ਸ੍ਰੀ ਹਰਿਗੋਬਿੰਦਪੁਰ ਵਿੱਚ ਹੋਏ ਜੁੱਧ ਤੋਂ ਬਾਅਦ ਸਿੱਖ ਜੋਧਿਆਂ ਅਤੇ ਸੰਗਤਾਂ ਦੇ ਇਕ ਬੜੇ ਭਾਰੀ ਸਜੇ ਦੀਵਾਨ ਅੰਦਰ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਫੁਰਮਾਇਆ—

ਕਰਹੁ ਸੁਨਾਵਨ ਸੁਧ ਜਪੁ ਮੋਹੀ ॥ ਜਾਚਹਿ ਕਹੈਂ ਸੁ ਦੇਵੋਂ ਤੋਹੀ ॥
(ਗੁ: ਪ੍ਰ: ਸੂ: ਰਾਸ ੬ ਅੰਸੂ ੪੬)

ਸੰਗਤ ਵਿਚੋਂ ਭਾਈ 'ਗੋਪਾਲ' ਨਾਮ ਦੇ ਗੁਰਮੁਖ ਸਿੱਖ ਨੇ ਸਤਿਗੁਰਾਂ ਤੋਂ ਆਗਿਆ ਲੈ ਕੇ ਹਜ਼ੂਰੀ ਵਿੱਚ ਬੈਠ ਕੇ ਅਜਿਹੀ ਇਕਾਗ੍ਰਤਾ ਤੇ ਲਿਵਲੀਨਤਾ ਨਾਲ ਅੱਖਰ ਤੇ

ਲਗ ਮਾਤ੍ਰ ਸੋਧ ਕੇ ਸ੍ਰੀ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਸੁਣਾਇਆ ਕਿ ਸਤਿਗੁਰੂ ਜੀ ਪਾਠ ਦੇ ਭੋਗ ਤੋਂ ਬਾਅਦ ਸ਼ੁੱਧ ਪਾਠ ਦੇ ਇਵਜ਼ ਵਿਚ ਭਾਈ ਗੋਪਾਲਾ ਜੀ ਨੂੰ ਸਰਬ ਸਰੇਸ਼ਟ ਆਪਣੀ ਗੁਰਤਾ ਗੱਦੀ ਦੇਣ ਲਈ ਅਜੇ ਤਿਆਰ ਹੀ ਹੋਏ ਸਨ ਕਿ ਸਿੱਖ ਦਾ ਮਨ ਉੱਖੜ ਕੇ ਇਕ ਲੱਖ ਦੇ ਮੁੱਲ ਦਾ ਇਕ ਸੁੰਦਰ ਘੋੜਾ ਤੇ ਇਕ ਲੱਖ ਕੀਮਤ ਦੀ ਸੁਨਹਿਰੀ ਕਾਠੀ, ਗੁਰਾਂ ਤੋਂ ਮੰਗ ਲੈਣ ਦਾ ਸੰਕਲਪ ਕਰ ਬੈਠਾ ਜਿਸ ਕਰਕੇ ਹਜ਼ੂਰ ਨੇ ਉਸ ਦੇ ਮਨ ਬਾਂਛਤ ਪਦਾਰਥ ਦੇ ਕੇ ਜੀਵਨ ਮੁਕਤੀ ਦਾ ਪਰਮ ਵਰਦਾਨ ਬਖਸ਼ਿਆ । ਅਗਰ ਸਿੱਖ ਨਿਰ-ਸੰਕਲਪ ਰਹਿ ਕੇ ਪਾਠ ਪੂਰਾ ਕਰ ਲੈਂਦਾ ਤਾਂ ਕੇਵਲ ਜਪੁਜੀ ਸਾਹਿਬ ਦੇ ਸ਼ੁੱਧ ਪਾਠ ਦੇ ਬਦਲੇ ਵਿੱਚ ਗੁਰਤਾ ਗੱਦੀ ਪ੍ਰਾਪਤ ਕਰਨ ਵਿੱਚ ਕਾਮਯਾਬ ਹੋ ਜਾਂਦਾ ।

## ਅਸ਼ੁੱਧ ਪਾਠ ਦਾ ਦੋਸ਼—

ਜਿਥੇ ਹਜ਼ੂਰ ਗੁਰਬਾਣੀ ਦੇ ਸ਼ੁੱਧ ਪਾਠ ਦੀ ਵੱਡੀ ਤੋਂ ਵੱਡੀ ਕੀਮਤ ਤਾਰਨ ਲਈ ਤਿਆਰ ਸਨ ਉੱਥੇ ਅਸ਼ੁੱਧ ਪਾਠ ਕਰਨ ਵਾਲੇ ਲਈ ਭਾਰੀ ਤਾੜਨਾ ਭਰਿਆ ਵਰਤਾਉ ਕਰਦੇ ਸਨ ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਾਸ ਭਰੇ ਦੀਵਾਨ ਵਿੱਚ ਇੱਕ ਸਿੰਘ ਨੇ ਦੂਜੇ ਸਿੰਘ ਤੇ ਇਹ ਸ਼ਕਾਇਤ ਕੀਤੀ ਕਿ ਮਹਾਰਾਜ ! ਇਸ ਸਿੰਘ ਨੇ ਅੱਜ ਸਵੇਰੇ ਅੰਮ੍ਰਿਤ ਵੇਲੇ ਮੈਨੂੰ ਗੁਰਬਾਣੀ ਦਾ ਪਾਠ ਕਰਦੇ ਨੂੰ ਥੱਪੜ ਮਾਰੇ ਤੇ ਕਿਹਾ 'ਕਿ ਮੈਂ ਗੁਰੂ ਜੀ ਦੇ ਹੁਕਮ ਅਨੁਸਾਰ ਐਸਾ ਕੀਤਾ ਹੈ' ਤਾਂ ਹਜ਼ੂਰ ਨੇ ਫੁਰਮਾਇਆ ਕਿ ਭਾਈ ! ਇਸ ਸਿੱਖ ਨੇ ਸਾਡਾ ਹੀ ਹੁਕਮ ਵਜਾਇਆ ਹੈ । ਤੂੰ ਗੁਰਬਾਣੀ ਦੀ ਇਕ ਤੁੱਕ ਨੂੰ ਅਸ਼ੁੱਧ ਪੜ੍ਹ ਰਿਹਾ ਸੈਂ । ਜਿਸ ਦਾ ਸ਼ੁਧ ਪਾਠ ਸੀ 'ਕਰਤੇ ਕੀ ਮਿਤ ਕਰਤਾ ਜਾਣੈ 'ਕੈ' ਜਾਣੈ ਗੁਰ ਸੂਰਾ ॥' ਜਿਸ ਦਾ ਅਰਥ ਹੈ ਕਿ ਕਰਤਾ ਪੁਰਖ ਦੀ ਮਰਯਾਦਾ ਨੂੰ ਕਰਤਾ ਪੁਰਖ ਆਪ ਹੀ ਜਾਣਦਾ ਹੈ (ਕੈ) ਜਾਂ ਗੁਰੂ ਸੂਰਮਾ ਜਾਣਦਾ ਹੈ ਪਰ ਤੂੰ ਪੜ੍ਹ ਰਿਹਾ ਸੈਂ 'ਕੇ' ਜਾਣੈ ਗੁਰ ਸੂਰਾ ॥' ਜਿਸ ਦਾ ਅਰਥ ਬਣਦਾ ਹੈ ਗੁਰੂ ਸੂਰਮਾ (ਕੇ) ਕੀ ਜਾਣਦਾ ਹੈ । ਹੁਣ ਤੂੰ ਆਪ ਹੀ ਦੇਖ ਕਿ ਕੇਵਲ ਇਕ ਲਗ ਦੇ ਅਸ਼ੁਧ ਉਚਾਰਨ ਨਾਲ ਅਰਥ ਵਿੱਚ ਚਾਨਣ ਤੇ ਅਨ੍ਹੇਰੇ ਜੇਡਾ ਫਰਕ ਆ ਗਿਆ ਹੈ । ਇਸ ਲਈ ਯਾਦ ਰੱਖੋ ਕਿ ਗੁਰਬਾਣੀ ਸਾਡਾ ਆਪਣਾ ਪ੍ਰਤੱਖ ਸਰੀਰ ਤੇ ਸਰੂਪ ਹੈ ਇਸ ਦੇ ਅੱਖਰ ਤੇ ਲਗਾਂ ਮਾਤ੍ਰਾਂ ਸਾਡੇ ਅੰਗ ਤੇ ਰੋਮ ਹਨ ।

ਦੂਸਰ ਰੂਪ ਗ੍ਰੰਥ ਜੀ ਜਾਨੋ ॥ ਆਪਨ ਅੰਗ ਮੇਰੇ ਕਰ ਮਾਨੋ ॥
ਰੋਮ ਰੋਮ ਅੱਖਰ ਮੁਹਿ ਲਹੋ ॥ ਬਾਤ ਯਥਾਰਥ ਤੁਮ ਸੋਂ ਕਹੋ ॥
(ਰਹਿਤਨਾਮਾ ਭਾਈ ਨੰਦ ਲਾਲ)

ਗੁਰਬਾਣੀ ਦਾ ਅਸ਼ੁੱਧ ਪਾਠ ਕਰਨਾ ਗੁਰਬਾਣੀ ਦੀ ਮਹਾਨ ਬੇ-ਅਦਬੀ ਤੇ ਵੱਡਾ ਪਾਪ ਹੈ । ਗੁਰਬਾਣੀ ਦੇ ਸ਼ੁੱਧ ਪਾਠ ਦਾ ਬੇਅੰਤ ਮਹਾਤਮ ਤੇ ਫਲ ਹੈ । ਲੋਕ ਪ੍ਰਲੋਕ ਦਾ

ਸੱਚਾ ਤੇ ਸਦੀਵੀ ਸੁੱਖ ਗੁਰੂ ਬਾਣੀ ਦੇ ਇਕਾਗ੍ਰਤਾ ਸਹਿਤ ਸ਼ੁੱਧ ਪਾਠ ਵਿੱਚ ਲੁਕਿਆ ਹੋਇਆ ਹੈ।

ਸਿੱਖਹੁ ਸੁਨਹੁ ਸੀਖ ਇਹ ਮੇਰੀ ॥ ਬਾਣੀ ਪਢਹੁ ਸ਼ੁੱਧ ਗੁਰ ਕੇਰੀ ॥
ਪਢੈ ਮਹਾਤਮ ਲਹੈ ਬਿਸਾਲਾ ॥ ਹਲਤ ਪਲਤ ਮਹਿ ਹੋਇ ਨਿਹਾਲਾ ॥
(ਗੁ: ਪ੍ਰ: ਸੂ: ਰਾਸ ੩ ਅੰਸੂ ੩੪ ਛੰਤ ੨੮)

ਸ਼ੁੱਧ ਪਾਠ ਬਿਨਾਂ ਅਰਥ ਸ਼ੁੱਧ ਨਹੀਂ ਹੋ ਸਕਦਾ ਤੇ ਸ਼ੁੱਧ ਅਰਥ ਬਿਨਾਂ ਨਿਰਮਲ ਗਿਆਨ ਨਹੀਂ ਹੁੰਦਾ।

ਸ਼ੁੱਧ ਪਾਠ ਤੇ ਅਰਥ ਸ਼ੁੱਧ, ਸ਼ੁੱਧ ਅਰਥ ਸ਼ੁੱਧ ਬੋਧ ॥
ਸ਼ੁੱਧ ਬੋਧ ਵਿਗਿਆਨ ਸ਼ੁੱਧ, ਬੋਧ ਅਬੋਧ ਸੁਬੋਧ ॥
(ਲੇਖਕ)

ਉਸ ਸਮੇਂ ਭਾਈ ਦਇਆ ਸਿੰਘ ਜੀ ਆਦਿ ਮੁਖੀ ਸਿੰਘਾਂ ਵਲੋਂ ਸ਼ੁੱਧ ਪਾਠ ਤੇ ਸ਼ੁੱਧ ਅਰਥ ਪੜ੍ਹਨ ਲਈ ਕੀਤੀ ਬੇਨਤੀ ਦੇ ਉੱਤਰ ਵਿੱਚ ਹਜ਼ੂਰ ਨੇ ਕਿਸੇ ਵਿਹਲ ਦੇ ਸਮੇਂ ਯਾਦ ਕਰਵਾਉਣ ਲਈ ਕਿਹਾ।

ਮੁਕਤਸਰ ਦੇ ਜੰਗ ਤੋਂ ਬਾਅਦ ਜਦ ਸ੍ਰੀ ਕਲਗੀਧਰ ਜੀ ਸ੍ਰੀ ਦਮਦਮੇ ਸਾਹਿਬ ਆਏ ਤਾਂ ਸਿੰਘਾਂ ਦੇ ਅਰਜ਼ ਕਰਨ ਤੇ ਧੀਰ ਮੱਲ ਪਾਸੋਂ ਉਹ ਬੀੜ ਮੰਗਵਾ ਭੇਜੀ ਜੋ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਈ ਸੀ। ਧੀਰ ਮਲ ਵਲੋਂ ਅਨੁਚਿਤ ਜਵਾਬ ਸੁਣ ਕੇ ਤਖਤ ਸ੍ਰੀ ਦਮਦਮਾ ਸਾਹਿਬ (ਗੁਰੂ ਕਾਂਸ਼ੀ) ਵਾਲੀ ਜਗ੍ਹਾ ਤੇ ਬੈਠ ਕੇ ਸ੍ਰੀ ਦਸਮੇਸ਼ ਜੀ ਨੇ ਸਾਰੀ ਬੀੜ ਕੰਠੋਂ ਉਚਾਰਨ ਕੀਤੀ। ਜਿਸ ਵਿੱਚ ਨੌਵੇਂ ਪਾਤਿਸ਼ਾਹ ਜੀ ਦੀ ਬਾਣੀ ਤੇ ਇਕ ਆਪਣਾ ਦੋਹਰਾ ਲਿਖ ਕੇ ਬੀੜ ਸੰਪੂਰਨ ਕੀਤੀ। ਲਿਖਣ ਦੀ ਸੇਵਾ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਕੀਤੀ। ਇਸ ਬੀੜ ਨੂੰ 'ਦਮਦਮੀ ਬੀੜ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ ਤੇ ਇਸੇ ਹੀ ਬੀੜ ਨੂੰ ਦਸਮ ਪਾਤਸ਼ਾਹ ਜੀ ਨੇ ਸ੍ਰੀ ਹਜ਼ੂਰ ਸਾਹਿਬ ਜਾ ਕੇ ਗੁਰਤਾ ਗੱਦੀ ਬਖਸ਼ੀ ਸੀ।

ਹਰ ਰੋਜ਼ ਸਵੇਰੇ ਸਤਿਗੁਰੂ ਜੀ ਬੀੜ ਲਿਖਵਾਉਂਦੇ ਤੇ ਸ਼ਾਮ ਨੂੰ ਉਸੇ ਬਾਣੀ ਦੀ ਕਥਾ ਕਰਦੇ। ਐਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਅਰਥ ਸਤਿਗੁਰਾਂ ਦੇ ਪਵਿੱਤਰ ਮੁਖਾਰਬਿੰਦ ਰਾਹੀਂ ਬੇਅੰਤ ਸਿੰਘਾਂ ਨੇ ਸੁਣ ਕੇ ਵਦੇਹ ਮੁਕਤੀ ਦਾ ਅਨੰਦ ਮਾਣਿਆਂ ਪਰ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਨੂੰ ਜੀਵਨ ਮੁਕਤੀ ਦਾ ਵਰਦਾਨ ਦੇ ਕੇ ਗੁਰਬਾਣੀ ਦੇ ਸ਼ੁੱਧ ਪਾਠ ਅਤੇ ਸ਼ੁੱਧ ਅਰਥ ਤੇ ਬੀੜ ਦੀ ਲਿਖਾਈ ਦੇ ਪ੍ਰਚਾਰਨ ਦੀ ਸੇਵਾ ਸੌਂਪੀ ਗਈ। ਅੱਗੋਂ ਭਾਈ ਮਨੀ ਸਿੰਘ ਜੀ ਤੋਂ ਸ਼ੁੱਧ ਪਾਠਾਂ ਤੇ ਅਰਥਾਂ ਦੀ ਸੰਪ੍ਰਦਾਇ ਚੱਲੀ, ਜੋ ਹੁਣ ਤੱਕ ਕਈ ਸ਼ਾਖਾਂ ਵਿਚ ਚੱਲੀ ਆ ਰਹੀ ਹੈ। ਗੁਰਬਾਣੀ ਦੇ ਅਰਥਾਂ ਦੀ ਸੰਪ੍ਰਦਾਈ ਪ੍ਰਣਾਲੀ ਐਉਂ ਹੈ–

# ਸੰਪ੍ਰਦਾਈ ਪ੍ਰਣਾਲੀ

## ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ



## ਗੁਰਬਾਣੀ ਵਿੱਦਿਆ ਦੀ ਸੰਪ੍ਰਦਾਇ–

ਸੰਪ੍ਰਦਾਈ ਪਾਠ ਤੇ ਅਰਥ ਗਿਆਨੀ ਭਗਵਾਨ ਸਿੰਘ ਜੀ ਤਕ ਸੀਨਾ ਬਸੀਨਾ ਜਿਉਂ ਦੇ ਤਿਉਂ ਚਲੇ ਆਏ ਸੁਣੀਦੇ ਹਨ । ਮਗਰੋਂ ਵੇਦਾਂਤਕ ਤੇ ਸੂਫੀਆਨਾ ਖਿਆਲਾਂ ਦੇ ਵਿਦਵਾਨਾਂ ਨੇ ਆਪੋ ਆਪਣੀ ਰੰਗਣ ਚਾੜ੍ਹਨੀ ਸ਼ੁਰੂ ਕਰ ਦਿਤੀ । ਪਰ ਸੰਪ੍ਰਦਾਈ ਸੰਸਥਾਵਾਂ ਵਿੱਚ ਵਿਸ਼ੇਸ਼ ਪ੍ਰਧਾਨਤਾ ਸੰਪ੍ਰਦਾਈ ਪਾਠਾਂ ਤੇ ਅਰਥਾਂ ਦੀ ਰਹੀ ਜਿਸਦਾ ਸਦਕਾ ਸੰਪ੍ਰਦਾਈ ਪਾਠ ਤੇ ਅਰਥ ਸਾਡੇ ਤੱਕ ਸਹੀ ਰੂਪ ਵਿੱਚ ਪਹੁੰਚ ਸਕੇ ਹਨ ।

ਸੰਪ੍ਰਦਾਇ ਦੀ ਪ੍ਰਣਾਲੀ ਦੀਆਂ ਬੇਅੰਤ ਲੜੀਆਂ ਵਿਚੋਂ ਇਕ ਲੜੀ ਦੇ ਸੁੰਦਰ ਮੋਤੀ ਸ੍ਰੀ ਮਾਨ ਮਹਾਂ ਪੁਰਖ ਮਹਾਨ ਤਿਆਗੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਹਨ, ਜਿਨ੍ਹਾਂ ਦੇ ਪਾਵਨ ਨਾਮ ਨਾਮੀ ਤੋਂ ਸਾਰਾ ਸਿੱਖ ਜਗਤ ਭਲੀ ਭਾਂਤ ਜਾਣੂ ਹੈ। ਆਪ ਪਾਸੋਂ ਬੇਅੰਤ ਸਿੰਘਾਂ ਨੇ ਗੁਰਬਾਣੀ ਦੇ ਸ਼ੁਧ ਪਾਠ ਤੇ ਅਰਥ ਪੜ੍ਹੇ ਅਤੇ ਗੁਰਬਾਣੀ ਦੇ ਉੱਚੇ ਤੇ ਅਮਰ ਸਿਧਾਂਤਾਂ ਅਨੁਸਾਰ ਜ਼ਿੰਦਗੀ ਨੂੰ ਢਾਲ ਕੇ ਨਮੂਨੇ ਦੇ ਗੁਰ ਸਿੱਖ ਬਣ ਕੇ ਜਗਤ ਵਿੱਚ ਆਪਣਾ ਤੇ ਸੰਤਾਂ ਦਾ ਨਾਮ ਰੌਸ਼ਨ ਕੀਤਾ । ਮੁਖ ਤੌਰ ਤੇ ਆਪ ਪਾਸੋਂ ਤੇਰਾਂ ਸੌ [੧੩੦੦] ਸਿੰਘ ਪੜ੍ਹੇ ਜਿਨ੍ਹਾਂ ਵਿਚੋਂ ਇਕ ਹਜ਼ਾਰ [੧੦੦੦] ਅਖੰਡ ਪਾਠੀ, ਦੋ ਸੌ [੨੦੦[ ਪ੍ਰਚਾਰਕ ਅਤੇ ਇਕ ਸੌ [੧੦੦] ਗੁਰਮਤਿ ਵਿੱਦਿਆ ਦੇ ਤਿਆਗੀ ਬਣੇ ।

ਆਪ ਤੋਂ ਮਗਰੋਂ ਆਪ ਦੇ ਸੁਸਿੱਖਯਤ ਸ੍ਰੀ ਮਾਨ ਮਹਾਂ ਪੁਰਖ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਗੁਰਬਾਣੀ ਦੇ ਸ਼ੁੱਧ ਪਾਠ ਤੇ ਅਰਥ ਪੜ੍ਹਾਉਣ ਦੀ ਆਪਣੀ ਜ਼ਿਮੇਵਾਰੀ ਨੂੰ ਪੂਰੀ ਤਨਦੇਹੀ ਨਾਲ ਨਿਭਾ ਰਹੇ ਸਨ । ਆਪ ਦੇ ਜੱਥੇ ਵਿੱਚ ਹਰ ਵਕਤ ਲਗ ਪਗ ਡੇਢ ਸੌ (੧੫੦) ਸਿੰਘ ਰਹਿੰਦੇ ਸਨ । ਇਹ ਮਾਨੋ ਗੁਰਮਤਿ ਵਿੱਦਿਆ ਦੀ ਇਕ ਚਲਦੀ ਫਿਰਦੀ ਯੂਨੀਵਰਸਿਟੀ ਹੈ ਜਿਸ ਦੇ ਖਰਚ ਦੀ ਹਰ ਜ਼ਿਮੇਵਾਰੀ ਨਿਭਾਉਣ ਨੂੰ ਆਪ ਹਰ ਤਰ੍ਹਾਂ ਸਮਰੱਥ ਸਨ । ਵਿਦਿਆਰਥੀ ਸਿੰਘ ਆਪ ਪਾਸੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗੁਰੂ ਗ੍ਰੰਥ, ਭਾਈ ਗੁਰਦਾਸ ਤੇ ਭਾਈ ਨੰਦਲਾਲ ਜੀ ਦੀ ਬਾਣੀ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਸ੍ਰੀ ਗੁਰੁ ਪੰਥ ਪ੍ਰਕਾਸ਼ ਆਦਿ ਗੁਰਮਤਿ ਤੇ ਗੁਰ ਇਤਿਹਾਸ ਸਬੰਧੀ ਪੁਸਤਕਾਂ–ਪਾਠ, ਅਰਥ, ਭਾਵ ਅਤੇ ਅਲੋਚਨਾ ਸਹਿਤ ਪੜ੍ਹਦੇ ਤੇ ਆਪਣੀ ਜ਼ਿੰਦਗੀ ਨੂੰ ਸਿੱਖੀ ਦੇ ਅਮਲੀ ਸਾਂਚੇ ਵਿੱਚ ਢਾਲ ਕੇ ਨਮੂਨੇ ਦੇ ਸਿੰਘ ਬਣਦੇ ਸਨ ।

ਦਾਸ ਨੂੰ ਵੀ ਆਪ ਜੀ ਦੀ ਸੰਗਤ ਵਿੱਚ ਰਹਿ ਕੇ ਆਪ ਜੀ ਦੀ ਗੁਰਮਤਿ ਵਿਦਵਤਾ ਅਤੇ ਦੈਵੀ ਪ੍ਰਭਾਵ ਭਰੀ ਚੁੰਬਕ ਤੇ ਪਾਰਸ ਆਤਮਕ ਛੋਹ ਤੋਂ ਪ੍ਰਭਾਵਤ ਹੋਣ ਦਾ ਕਾਫੀ ਅਵਸਰ ਮਿਲਿਆ ਹੈ । ਆਪ ਦੀ ਸੰਗਤ ਅਤੇ ਬਖਸ਼ਸ਼ ਦਾ ਸਦਕਾ ਹੀ ਦਾਸ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਮਹਾਨ ਪਦਵੀ ਤੇ ਸਥਾਪਤ ਹੋ ਸਕਿਆ ਹੈ ।

## ਗੁਰਬਾਣੀ ਪਾਠ ਦਰਸ਼ਨ—

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਜ ਸੰਪੂਰਨ ਬਾਣੀ ਦੇ ਕਠਨ ਪਾਠਾਂ, ਬਿਸ੍ਰਾਮਾਂ ਤੇ ਉਚਾਰਨ ਦਾ ਨਿਰਣਯ ਇਸ ਪੁਸਤਕ ਵਿੱਚ ਬੜੀ ਸੁਘੜਤਾ ਨਾਲ ਕੀਤਾ ਗਿਆ ਹੈ। ਇਸ ਦੇ ਵਜੂਦ ਵਿੱਚ ਆਉਣ ਦੇ ਹੇਠ ਲਿਖੇ ਤਿੰਨ ਮੁਖ ਕਾਰਨ ਸਨ :–

(੧) ਜੋ ਵਿਦਿਆਰਥੀ ਮਹਾਂ ਪੁਰਖਾਂ ਪਾਸ ਗੁਰਬਾਣੀ ਦੇ ਪਾਠ ਸ਼ੁੱਧ ਕਰਨ ਹਿਤ ਅੱਪੜਦੇ ਸਨ, ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 'ਕਠਨ ਪਾਠਾਂ ਦਾ ਸੰਗ੍ਰਹਿ' ਆਪ ਕਰਨਾ ਪੈਂਦਾ ਸੀ ਜਾਂ ਉਹ ਕਿਸੇ ਸਿਆਣੇ ਵਿਦਿਆਰਥੀ ਦੇ ਸੰਗ੍ਰਹਿ ਦਾ ਉਤਾਰਾ ਕਰਦੇ ਸਨ। ਇਸ ਦਿੱਕਤ ਦੇ ਕਾਰਨ ਵਿਦਿਆਰਥੀਆਂ ਵਲੋਂ ਅਜਿਹੀ ਪੁਸਤਕ ਛਾਪੇ ਜਾਣ ਦੀ ਪੁਰਜ਼ੋਰ ਮੰਗ ਕੀਤੀ ਜਾ ਰਹੀ ਸੀ।

(੨) ਵਿਦਵਾਨਾਂ ਵਲੋਂ ਗੁਰਬਾਣੀ ਦੇ ਬਹੁਤੇ ਅਰਥ ਕਰਨ ਦੇ ਰਿਵਾਜ ਨੇ ਇੱਕ ਪਾਠ ਦੇ ਨਿਸਚਤ ਹੋਣ ਵਿੱਚ ਕਾਫੀ ਮੁਸ਼ਕਲਾਂ ਪੈਦਾ ਕਰ ਦਿੱਤੀਆਂ ਸਨ। ਬਹੁਤੇ ਪਾਠਾਂ ਦੇ ਝਮੇਲਿਆਂ ਚੋਂ ਨਿਕਲਣ ਲਈ ਗੁਰਬਾਣੀ ਦੇ ਪਾਠਕ, ਸੰਪ੍ਰਦਾਇ ਵਲੋਂ ਨਿਸਚਤ ਪਾਠਾਂ ਦੀ ਮੰਗ ਬੜੀ ਬਿਹਬਲਤਾ ਨਾਲ ਕਰ ਰਹੇ ਸਨ।

(੩) ਜੋ ਗੁਰਮੁਖ ਗੁਰਬਾਣੀ ਦੇ ਪਾਠ ਦੀ ਸੁਧਾਈ ਦੇ ਇੱਛਾਵਾਨ ਹੁੰਦਿਆਂ ਹੋਇਆਂ ਭੀ ਘਰੋਗੀ ਰੁਝੇਵਿਆਂ ਦੇ ਕਾਰਨ ਕਿਸੇ ਸੰਪ੍ਰਦਾਈ ਸੰਸਥਾ ਵਿੱਚ ਅੱਪੜ ਕੇ ਪਾਠ ਸੁਧਾਈ ਕਰਨ ਤੋਂ ਅਸਮਰਥ ਸਨ, ਉਨ੍ਹਾਂ ਦੀ ਆਤਮਾ ਅਜਿਹੀ ਪੁਸਤਕ ਦੀ ਢੂੰਡ ਕਰ ਰਹੀ ਸੀ।

ਉਪ੍ਰੋਕਤ ਕਾਰਨਾਂ ਨੂੰ ਮੁੱਖ ਰਖਦਿਆਂ ਮਹਾਨ ਪਰਉਪਕਾਰੀ, ਪੰਥ ਪ੍ਰਸਿੱਧ ਹਸਤੀ, ਗੁਰਮਤਿ ਵਿੱਦਿਆ ਦੇ ਮਹਾਨ ਅਚਾਰਯ, ਸਤਿਕਾਰ ਯੋਗ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾ ਵਾਲਿਆਂ ਨੇ ਇਸ ਕਾਰਜ ਨੂੰ ਨੇਪਰੇ ਚੜ੍ਹਾਇਆ ਸੀ।

ਇਸ ਪੁਸਤਕ ਦੀ ਪਹਿਲੀ ਐਡੀਸ਼ਨ ੧੯੫੯ ਈਸਵੀ ਵਿੱਚ, ਦੂਜੀ ੧੯੬੯ ਈ: ਵਿੱਚ, ਤੀਜੀ ਐਡੀਸ਼ਨ ੧੯੭੩ ਈ: ਵਿੱਚ ਛਪੀ ਸੀ। ਜਿਸ ਵਿੱਚ ਸੁਧਾਈ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਵਾਧੇ ਕਰ ਦਿੱਤੇ ਗਏ ਸਨ।

ਸਤਿਕਾਰ ਯੋਗ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਸਰੀਰ ਤਿਆਗ ਜਾਣ ਕਾਰਨ ਤੀਸਰੀ ਐਡੀਸ਼ਨ ਉਨ੍ਹਾਂ ਦੇ ਉਤ੍ਰਾਧਿਕਾਰੀ ਸ੍ਰੀ ਮਾਨ ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਆਗਿਆ ਅਨੁਸਾਰ ਛਾਪੀ ਗਈ ਸੀ।

## ਵਿਸ਼ੇਸ਼ ਜਾਣਕਾਰੀ—

(੧) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕੇਵਲ ਅਜਿਹੀਆ ਤੁਕਾਂ ਹੀ ਸੰਕਲਤ ਕੀਤੀਆਂ ਹਨ, ਜਿਨ੍ਹਾਂ ਵਿੱਚ ਕੋਈ ਨਾ ਕੋਈ ਕਠਨ ਪਾਠ ਹੈ। ਹਰ ਇਕ ਤੁਕ ਦੇ ਪਦਾਂ ਨੂੰ ਪਦ ਛੇਦ ਕਰ ਕੇ ਲਿਖ ਦਿੱਤਾ ਹੈ।

(੨) ਜਿਨ੍ਹਾਂ ਲੰਬੀਆਂ ਤੁਕਾਂ ਵਿੱਚ ਇਕ ਜਾਂ ਇਕ ਤੋਂ ਵਧੀਕ ਠਹਿਰਾਓ ਹਨ, ਉਨ੍ਹਾਂ ਨੂੰ ਪਾਠਕਾਂ ਦੀ ਸੌਖ ਲਈ ਅਲਪ ਬਿਸ੍ਰਾਮ ਨੂੰ ਕਾਮੇ ( , ) ਨਾਲ ਅਰਧ ਬਿਸ੍ਰਾਮ ਨੂੰ

ਬਿੰਦੀ ਕਾਮੇ ( ; ) ਨਾਲ ਅਤੇ ਪੂਰਨ ਬਿਸ੍ਰਾਮ ਨੂੰ ਦੁਡੰਡੀ ( ॥ ) ਨਾਲ ਪ੍ਰਗਟ ਕੀਤਾ ਗਿਆ ਹੈ।

(੩) ਕਿਸੇ ਖਾਸ ਕਠਨ ਪਾਠ ਨੂੰ ਤੁਕ ਵਿੱਚ ਵੱਖਰਾ ਦਰਸਾਉਣ ਲਈ ਉਲਟਾਵੇਂ ਕਾਮੇ (' ') ਵੀ ਵਰਤੇ ਗਏ ਹਨ। ਜਿਵੇਂ–ਬਲਤੋ ਜਲਤੋ 'ਤਉਕਿਆ 'ਗੁਰ ਚੰਦਨ 'ਸੀਤਲਾਇਓ' ਤੁਕ ਵਿੱਚ 'ਤਉਕਿਆ' ਤੇ 'ਸੀਤਲਾਇਓ'।

(੪) ਮੁਸ਼ਕਲ ਸ਼ਬਦਾਂ ਅਤੇ ਮੁਸ਼ਕਲ ਤੁਕਾਂ ਤੇ ਨੰਬਰ ਲਾ ਕੇ ਸਫੇ ਦੇ ਹੇਠ ਉਨ੍ਹਾਂ ਦੇ ਅਰਥ ਲਿਖ ਦਿਤੇ ਹਨ, ਤਾਕਿ ਪਾਠਕਾਂ ਦੇ ਅਰਥ ਗਿਆਨ ਵਿੱਚ ਵੀ ਵਾਧਾ ਹੋ ਸਕੇ।

(੫) ਪ੍ਰਸਿੱਧ ਬਾਣੀਆਂ ਦੀਆਂ ਸੰਖੇਪ ਉਥਾਨਕਾ ਵੀ ਪੈਰ ਟੂਕਾਂ 'ਚ ਦਰਜ ਕਰ ਦਿੱਤੀਆਂ ਹਨ ਤਾ ਕਿ ਪਾਠਕਾਂ ਦੀ ਜਾਣਕਾਰੀ 'ਚ ਹੋਰ ਵਾਧਾ ਹੋ ਸਕੇ।

(੬) ਜਿੱਥੇ ਪ੍ਰਸਿੱਧ ਪਾਠ ਤੋਂ ਇਲਾਵਾ ਅੱਖਰਾਂ ਨੂੰ ਅੱਗੇ ਪਿੱਛੇ ਕਰਨ ਨਾਲ ਕੋਈ ਦੂਜਾ ਪਾਠ ਬਣਦਾ ਹੈ ਤੇ ਪ੍ਰਚੱਲਤ ਵੀ ਹੈ ਤੇ ਅਰਥ ਵੀ ਗੁਰਮਤਿ ਤੇ ਪ੍ਰਸੰਗ ਦੇ ਵਿਰੁੱਧ ਨਹੀਂ,ਉਸ ਨੂੰ ਦੋ (੨) ਨੰਬਰ ਲਾ ਕੇ ਲਿਖ ਦਿੱਤਾ ਹੈ।

(੭) 'ਰਾਮਕਲੀ ਸਦ' ਬਾਣੀ ਦੀ ਪੰਜਵੀਂ ਪਉੜੀ ਦੇ ਗੁਰਮਤਿ ਅਨੁਸਾਰ ਅਰਥ ਲਿਖ ਦਿੱਤੇ ਹਨ ਜਿਨ੍ਹਾਂ ਦੀ ਪੁਸ਼ਟੀ 'ਚ ਗੁਰਬਾਣੀ ਦੀਆਂ ਤੁਕਾਂ ਦੇ ਉਦਾਹਰਣ ਦਿੱਤੇ ਗਏ ਹਨ।

(੮) ਹਰ ਇਕ ਰਾਗ ਜਿੱਥੇ 'ਮਹਲਾ' ਬਦਲਦਾ ਹੈ, ਉਥੇ ਮੋਟੇ ਅੱਖਰਾਂ ਵਿਚ ਮਹੱਲਾ ਅਤੇ ਘਰ ਆਦਿ ਦੀ ਉਹੋ ਸੂਚਨਾ ਜੋ ਸਤਿਗੁਰਾਂ ਲਿਖੀ ਹੈ, ਪਾਠਕਾਂ ਦੇ ਸੌਖ ਲਈ ਲਿਖ ਦਿੱਤੀ ਹੈ।

(੯) ਗੁਰਬਾਣੀ ਵਿਚ 'ਯੱਯੇ' ਅੱਖਰ ਦਾ ਉਚਾਰਨ ਵੱਖ ਵੱਖ ਥਾਵਾਂ ਤੇ ਵੱਖ ਵੱਖ ਆਉਂਦਾ ਹੈ ਜਿਸ ਦੇ ਅਸ਼ੁਧ ਉਚਾਰਨ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ ਇਸ ਲਈ 'ਯਯੇ' ਅੱਖਰ ਵਾਲੇ ਸਾਰੇ ਪਾਠਾਂ ਨੂੰ ਵੱਖ ਸੰਗ੍ਰਹਿ ਕਰਕੇ ੨੫੧ ਪੰਨੇ ਤੇ ਉਨ੍ਹਾਂ ਦੇ ਪਾਠ ਉਚਾਰਨ ਤੇ ਅਰਥ ਲਿਖ ਦਿੱਤੇ ਹਨ।

(੧੦) ਅੱਖਰਾਂ ਦੇ ਪੈਰਾਂ ਦੇ ਅੱਧੇ ਅੱਖਰਾਂ ਦੇ ਉਚਾਰਨ ਦਾ ਨਿਰਣਯ ਵੀ ਸੂਚਨਾ ਸਿਰਲੇਖ ਹੇਠ ੨੫੧ ਪੰਨੇ ਤੇ ਹੀ ਦਰਜ ਹੈ।

(੧੧) ਆਮ ਪ੍ਰਚੱਲਤ ਛਪੀਆਂ ਦਮਦਮੀ ਸਰੂਪ (ਬੀੜਾਂ) ਦੇ ਜਿਨ੍ਹਾਂ ਪਾਠਾਂ ਦਾ ਕਰਤਾਰਪੁਰ ਸਾਹਿਬ ਵਾਲੀ ਪਵਿੱਤ੍ਰ ਬੀੜ ਨਾਲ ਅੰਤਰ ਹੈ, ਉਹ ਦੋਹਾਂ ਹੀ ਪਾਠਾਂ ਨੂੰ ਆਹਮੋ ਸਾਹਮਣੇ ਦੋਂਹ ਖਾਨਿਆਂ ਵਿਚ ਪਰਸਪਰ ਟਾਕਰੇ ਲਈ ਛਾਪ ਦਿੱਤਾ ਹੈ।

(੧੨) ਪਾਠਕਾਂ ਨੂੰ ਆਪਣੀ ਮਨ ਵਾਂਛਤ ਤੁਕ ਜਾਂ ਪਾਠ ਲੱਭਣ ਦੀ ਔਖ ਨੂੰ ਦੂਰ ਕਰਨ ਲਈ ਹਰ ਤੁਕ ਦੇ ਸਾਹਮਣੇ ਮੁੱਢ ਵਿਚ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ੧੪੩੦ ਪੰਨੇ ਵਾਲੀ ਛਾਪੇ ਦੀ ਉੱਨੀਂ (੧੯) ਪੰਗਤੀਆਂ ਵਾਲੀ ਬੀੜ ਦਾ ਪੰਨਾ ਤੇ ਉਸ ਦੇ ਨਾਲ ਹੀ ਦੂਜੇ ਖਾਨੇ ਵਿਚ ਤੁਕ ਦਾ ਨੰਬਰ ਤੀਜੇ ਖਾਨੇ ਵਿਚ ਸ਼ਬਦ ਦਾ ਨੰਬਰ ਦੇ ਦਿਤਾ ਹੈ ਤਾਂ ਕਿ ਹੋਰ ਪੰਨਿਆਂ ਵਾਲੀਆਂ ਬੀੜਾਂ ਜਾਂ ਹੱਥ ਲਿਖਤ ਬੀੜਾਂ ਚੋਂ ਵੀ ਪਾਠ ਸੁਖੈਨ ਹੀ ਲੱਭਿਆ ਜਾ ਸਕੇ।

(੧੩) 'ਰਾਗ ਮਾਲਾ' ਬਾਣੀ ਦੇ ਪ੍ਰਮਾਰਥੀ ਅਰਥ ਜੋ ਪਰੰਪਰਾ ਤੋਂ ਚਲੇ ਆ ਰਹੇ ਹਨ ਗੁਰਬਾਣੀ ਦੇ ਪ੍ਰਮਾਣਾਂ ਦੀ ਰੌਸ਼ਨੀ ਵਿੱਚ ਵਿਦਵਾਨਾਂ ਦੇ ਗਿਆਨ ਵਿਚ ਵਾਧੇ ਹਿਤ ਪੁਸਤਕ ਦੇ ਅੰਤ ਵਿਚ ਛਾਪ ਦਿੱਤੇ ਹਨ।

(੧੪) ਕਈ ਪਾਠਾਂ ਦਾ ਸਹੀ ਉਚਾਰਨ ਨਾਲ ਹੀ ਬ੍ਰੀਕ ਟਾਈਪ ਵਿਚ ਲਿਖ ਦਿੱਤਾ ਹੈ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ "ਮਹਲਾ" ਸ਼ਬਦ ਦਾ ਸ਼ੁੱਧ ਉਚਾਰਣ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ "ਮਹਲਾ" ਸ਼ਬਦ ਦਾ ਸ਼ੁਧ ਉਚਾਰਣ ਮਹੱਲਾ ਹੈ ਮਹਿਲਾ ਨਹੀਂ ਹੈ। ਸਬੂਤ ਵਜੋਂ ਅਸੀਂ ਹੇਠ ਸਿਲਸਿਲੇ ਵਾਰ ਵਿਚਾਰ ਪੇਸ਼ ਕਰਦੇ ਹਾਂ।

੧. ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਤੋਂ ਹੁਣ ਤੱਕ ਸਾਰੀਆਂ ਸਿੱਖ ਸੰਪ੍ਰਦਾਵਾਂ ਜਿਵੇਂ ਕਿ ਉਦਾਸੀ, ਨਿਰਮਲੇ, ਨਿਹੰਗ ਸਿੰਘ, ਸੇਵਾ ਪੰਥੀ ਤੇ ਨਾਮਧਾਰੀ ਆਦਿ ਦੇ ਸਾਰੇ ਵਿਦਵਾਨ ਮਹੱਲਾ ਉਚਾਰਣ ਦੇ ਹੱਕ ਵਿਚ ਹਨ ਐਸਾ ਉਚਾਰਣ ਪਰੰਪਰਾ ਤੋਂ ਹੀ ਚਲਿਆ ਆ ਰਿਹਾ ਹੈ।

੨. ਗੁਰਬਾਣੀ ਦੇ ਅਰਥਾਂ ਦੀਆਂ ਗੁਰਮਤਿ ਵਿਦਿਆ ਦੇਣ ਵਾਲੀਆਂ ਸੰਪ੍ਰਦਾਈ ਟਕਸਾਲਾਂ ਜਿਵੇਂ ਕਿ ਅੰਮ੍ਰਿਤਸਰ ਵਿਖੇ ਗਲੀ ਸਤੋਵਾਲੀ ਟਕਸਾਲ, ਗੁਰੂ ਕਾਸ਼ੀ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਦੇ ਗਿਆਨੀਆਂ ਦੀ ਟਕਸਾਲ, ਭਿੰਡਰਾਂ ਵਾਲਿਆਂ ਗਿਆਨੀਆਂ ਦੀ ਪ੍ਰਸਿੱਧ ਟਕਸਾਲ, ਸ਼ੇਖਵਾਂ ਤੇ ਮਾਣੂਕੇ ਦੀਆਂ ਪੁਰਾਤਨ ਗਿਆਨੀ ਟਕਸਾਲਾਂ ਦੇ ਵਿਦਵਾਨ ਵੀ "ਮਹਲਾ" ਸ਼ਬਦ ਦਾ ਉਚਾਰਣ ਮਹੱਲਾ ਹੀ ਕਰਦੇ ਤੇ ਵਿਦਿਆਰਥੀਆਂ ਨੂੰ ਪੜ੍ਹਾਂਦੇ ਰਹੇ ਹਨ ਤੇ ਵਰਤਮਾਨ ਸਮੇਂ ਵਿਚ ਮਹੱਲਾ ਉਚਾਰਣ ਹੀ ਸਿਖਾਲ ਰਹੇ ਹਨ।

੩. ਅਰੰਭ ਕਾਲ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ, ਸਾਰੇ ਤਖਤ ਸਾਹਿਬਾਨ, ਇਤਿਹਾਸਕ ਗੁਰਦੁਆਰੇ ਤੇ ਸਿਖ ਸੰਤਾਂ ਦੇ ਡੇਰੇ ਆਦਿ ਸਭ ਥਾਵੇਂ ਮਹਲਾ ਸ਼ਬਦ ਦਾ ਉਚਾਰਣ ਮਹੱਲਾ ਹੀ ਹੁੰਦਾ ਰਿਹਾ ਹੈ ਤੇ ਹੋ ਰਿਹਾ ਹੈ।

### ਮਹੱਲਾ ਸ਼ਬਦ ਦਾ ਅਰਥ—

ਮਹਲਾ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ ਹਲੂਲ (ਉਤਰਨ) ਦੀ ਥਾਂ। (ਦੇਖੋ ਮਹਾਨ ਕੋਸ਼ ਪੰਨਾ ੨੭੯੫) ਇਸ ਦੀ ਧਾਤੂ ਹੱਲ ਹੈ ਜਿਸ ਤੋਂ ਅਰਬੀ ਦੇ ਸ਼ਬਦ ਮਹੱਲ, ਤੇ ਮਹੱਲਾ ਆਦਿ ਬਣੇ ਹਨ। ਗੁਰਬਾਣੀ ਵਿਚ ਆਏ ਇਸ ਮਹਲਾ ਸ਼ਬਦ ਦਾ

ਉਚਾਰਣ ਹਾਹੇ ਅੱਖਰ ਉਪਰ ਅਧਿਕ ਸਹਿਤ ਹੈ । ਅਰਬੀ ਦੇਵਿਦਵਾਨਾਂ ਦੀ ਸੋਚੀ ਸਮਝੀ ਤੇ ਮਤਫਿੱਕਾ' ਰਾਇ ਇਹ ਹੈ ਕਿ ਅਰਬੀ ਭਾਸ਼ਾ ਦੇ ਹਰੇਕ ਪਦ ਵਿਚ ਉਸ ਦੀ ਧਾਤੂ ਦਾ ਉਚਾਰਣ ਅਰਥ ਨਹੀਂ ਬਦਲਦੇ ਜਿਸ ਅਨੁਸਾਰ ਮਹਲਾ ਸ਼ਬਦ ਦਾ ਸ਼ੁੱਧ ਉਚਾਰਣ ਹਾਹੇ ਉਪਰ ਅਧਿਕ ਸਹਿਤ ਮਹਲਾ ਹੀ ਸਹੀ ਸਮਝਿਆ ਜਾਂਦਾ ਰਿਹਾ ਹੈ ਤੇ ਹੁਣ ਵੀ ਆਮ ਕਰਕੇ ਇਹੋ ਉਚਾਰਣ ਪ੍ਰਚਲਤ ਹੈ ਤੇ ਅਗੋਂ ਨੂੰ ਵੀ ਇਹੋ ਉਚਾਰਣ ਸ਼ੁੱਧ ਸਮਝ ਕੇ ਪ੍ਰਚਾਰਣਾ ਚਾਹੀਦਾ ਹੈ। ਗੁਰਬਾਣੀ ਵਿਚ ਆਏ ਮਹਲਾ ਸ਼ਬਦ ਦਾ ਅਰਥ ਹੈ ਗੁਰਬਾਣੀ ਦੇ ਉਤਰਨ ਦੀ ਥਾਂ ਭਾਵ ਗੁਰੂ ਦਾ ਸਰੀਰ, ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਗੁਰੂ ਸਾਹਿਬਾਨ ਲਈ ਵਰਤਿਆ ਇਹ ਸੰਕੇਤਕ ਪਦ ਮਹਲਾ ਜੋ ਗੁਰਬਾਣੀ ਦੇ ਹਰ ਸ਼ਬਦ ਦੇ ਮੁੱਢ ਵਿਚ ਸਿਰਲੇਖ ਵਜੋਂ ਆਇਆ ਹੈ ਇਕ ਵਚਨ ਪੁਲਿੰਗ ਨਾਵ ਹੈ, ਜਿਸਦੀ ਪੁਸ਼ਟੀ ਲਈ ਗੁਰਬਾਣੀ ਵਿਚ ਕਈ ਥਾਵੇਂ ਇਸ ਦਾ ਸਬੰਧ ਸੰਖਿਅਕ ਵਿਸ਼ੇਸ਼ਣ ਵੀ ਪੁਲਿੰਗ ਰੂਪ ਵਿਚ ਅੰਕਾਂ ਤੋਂ ਛੁਟ ਸ਼ਬਦਾਂ ਵਿਚ ਵੀ ਅੰਕਤ ਮਿਲਦਾ ਹੈ, ਜਿਵੇਂ ਸਿਰੀ ਰਾਗੁ ਮਹਲਾ ੧ ਪਹਿਲਾ (ਪੰਨਾ ੧੪) ਵਡਹੰਸ ਮਹਲਾ ੩ ਮਹਲਾ ੩ ਪੰਨਾ ੫੮੨।

ਇਹ ਮਹਲਾ ਸ਼ਬਦ ਨਾ ਇਸਤਰੀ ਲਿੰਗ ਹੈ ਨਾ ਹੀ ਬਹੁ ਵਚਨ ਹੈ।

੧. ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਪਹਿਲੀ ਵਾਰ ਆਪਣੇ ਰਚਿਤ ਪੁਸਤਕ ਗੁਰਮਤਿ ਨਿਰਣਯ ਸਾਗਰ ਦੇ ਪੰਨਾ ੩੫੮ ਉਰਮੀ ੨੨ ਅਤੇ ਗੁਰੂ ਗਿਰਾਰਥ ਕੋਸ਼ ਭਾਗ ਦੂਜਾ ਪੰਨਾ ੫੧੩-੧੪ ਉਪਰ ਗੁਰਬਾਣੀ ਵਿਚ ਆਏ ਮਹਲਾ (ਮਹੱਲਾ ਪੁਲਿੰਗ ਅਰਬੀ) ਸ਼ਬਦ ਦਾ ਮਹਲਾ (ਮਹਿਲਾ ਇਸਤ੍ਰੀ ਲਿੰਗ, ਸੰਸਕ੍ਰਿਤ) ਕਲਪਤ ਉਚਾਰਣ ਤੇ ਅਰਥ ਇਸਤਰੀ ਕੀਤੇ ਹਨ ਤੇ ਦਲੀਲ ਇਹ ਦਿੱਤੀ ਹੈ ਕਿ "ਸਖੀ ਭਾਵ ਕੀ ਭਾਵਨਾ ਸੇ ਹੀ ਬਾਨੀ ਰਚਨਾ ਕਰਤੇ ਸਮੇਂ ਗੁਰੋਂ ਨੇ ਆਪਨੇ ਕੋ ਮਹਲਾ ਲਿਖਾ ਹੈ" । ਉਨ੍ਹਾਂ ਦੀ ਇਹ ਦਲੀਲ ਆਪਣੇ ਆਪ ਖੰਡਨ ਹੋ ਜਾਂਦੀ ਹੈ ਜਦ ਗੁਰਬਾਣੀ ਵਿਚ ਮਹਲਾ ਸ਼ਬਦ ਦੇ ਨਾਲ ਲਿਖੇ ੧,੨,੩,੪,੫ ਤੇ ੯ ਅੰਕਾਂ ਦੇ ਨਾਲ ਕਿਧਰੇ ਕਿਧਰੇ ਸ਼ਬਦਾਂ ਵਿਚ ਲਿਖਿਆ ਵੀ ਮਿਲਦਾ ਹੈ, ਜਿਵੇਂ ਸ੍ਰੀ ਰਾਗੁ ਮਹਲਾ ੧ ਪਹਿਲਾ ਘਰ ੧ (ਪੰਨਾ ੧੪) ਜੇ ਮਹਲਾ ਸ਼ਬਦ ਦਾ ਅਰਥ ਇਸਤਰੀ ਤੇ ਉਚਾਰਨ ਮਹਿਲਾ ਹੁੰਦਾ ਤਾਂ ਮਹਲਾ ਦੇ ਨਾਲ ਲਿਖੇ ਅੰਕਾਂ ੧,੨,੩,੪,੫ ਤੇ ੯ ਦਾ ਉਚਾਰਣ ਪਹਿਲੀ, ਦੂਜੀ, ਤੀਜੀ, ਚੌਥੀ, ਪੰਜਵੀ, ਨੌਵੀ ਆਦਿ ਬਣਦਾ । ਪਰ ਅੱਜ ਤੱਕ ਅਜਿਹਾ ਉਚਾਰਣ ਕੋਈ ਨਹੀਂ ਕਰਦਾ । ਫਿਰ ਇਹ ਮਹਲਾ ਸ਼ਬਦ ਗੁਰੂ ਸਾਹਿਬ ਲਈ ਵਰਤਿਆ ਸੰਕੇਤਕ ਪਦ ਹੈ। ਜੋ ਪੁਲਿੰਗ ਇਕ-ਬਚਨ ਹੈ । ਐਉਂ ਪੰਡਿਤ ਜੀ ਦਾ ਉਚਾਰਣ ਮਹਿਲਾ ਤੇ ਅਰਥ ਇਸਤ੍ਰੀ ਆਪਣੇ ਆਪ ਹੀ ਖੰਡਨ ਹੋ ਜਾਂਦਾ ਹੈ।

੨. ਪੰਡਿਤ ਜੀ ਦੀਆਂ ਲਿਖਤਾਂ ਤੋਂ ਪ੍ਰਭਾਵਿਤ ਹੋ ਕੇ ਭਾਈ ਵੀਰ ਸਿੰਘ ਜੀ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਨੇ ਆਪਣੀ ਪੁਸਤਕ "ਬਾਣੀ ਬਿਊਰਾ" ਵਿਚ ਵੀ ਉਕਤ ਉਚਾਰਣ ਤੇ ਅਰਥ ਕੀਤੇ ਸਨ ਜੋ ਮੰਨਣ ਯੋਗ ਨਹੀਂ । ਇਹੋ ਕਾਰਨ ਹੈ ਕਿ ਪੰਡਤ ਜੀ ਅਤੇ ਡਾਕਟਰ ਸਾਹਿਬ ਜੀ ਦੇ ਲਿਖਣ ਦੇ ਬਾਵਜੂਦ ਮਹਲਾ ਸ਼ਬਦ ਦਾ ਉਚਾਰਣ ਮਹਿਲ ਤੇ ਅਰਥ ਇਸਤ੍ਰੀ ਪ੍ਰਚਲਤ ਨਾ ਹੋ ਸਕੇ ਤੇ ਉਚਾਰਣ ਮਹੱਲਾ ਅਤੇ ਅਰਥ ਗੁਰਬਾਣੀ ਤੇ ਉਤਰਨ ਦੀ ਥਾਂ ਭਾਵ

ਗੁਰੂ ਦਾ ਸ਼ਰੀਰ ਹੀ ਚਲਦਾ ਰਿਹਾ।

੩. ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਆਪਣੀ ਪੁਸਤਕ "ਗੁਰਬਾਣੀ ਵਿਆਕਰਣ" ਦੇ ਪੰਨਾ ੨੨ ਤੋਂ ੨੬ ਤੱਕ "ਲਫਜ਼ ਮਹਲਾ ਉਚਾਰਨ" ਸਿਰਲੇਖ ਹੇਠ ਲਿਖਿਆ ਹੈ। ਜਿਸ ਵਿਚ ਮਹਲ ਮਹਲਿ ਮਹਲੁ ਆਦਿ ਪਦਾਂ ਵਾਲੀਆਂ ਤੁਕਾਂ ਦੇ ਕੇ ਤੇ ਉਨ੍ਹਾਂ ਦੇ ਅਰਥ ਲਿਖਕੇ ਉਹ ਅਸਲ ਵਿਸ਼ੇ ਤੋਂ ਬਹੁਤ ਲਾਂਭੇ ਚਲੇ ਗਏ ਹਨ। ਅਸਲ ਮਸਲਾ ਮਹਲਾ ਪਦ ਦੇ ਉਚਾਰਣ ਤੇ ਅਰਥ ਦਾ ਹੈ ਨਾ ਕਿ ਮਹਲ ਮਹਿਲ ਤੇ ਮਹਲੁ ਪਦ ਦਾ, ਗੁਰਬਾਣੀ ਅੰਦਰ ਆਏ ਮਹਲਾ ਪਦ ਦਾ ਉਚਾਰਨ ਮਹਿਲਾ ਕਰਨ ਤੇ ਬਹੁਤ ਜ਼ੋਰ ਦਿੱਤਾ ਹੈ ਤੇ ਇਸ ਦਾ ਸਿੱਖ ਸਕੂਲਾਂ, ਕਾਲਜਾਂ ਵਿਚ ਜ਼ੋਰ ਸ਼ੋਰ ਨਾਲ ਪ੍ਰਚਾਰ ਵੀ ਕੀਤਾ ਹੈ। ਪਰ ਪੰਡਿਤ ਤਾਰਾ ਸਿੰਘ ਜੀ ਵਾਂਗ ਅਰਥ ਇਸਤ੍ਰੀ ਕਰਨ ਤੋਂ ਸੰਕੋਚ ਕਰਕੇ ਅਰਥ "ਕਾਇਆਂ" ਦੇਹ ਕੀਤਾ ਹੈ ਅਤੇ ਆਪਣੇ ਉਚਾਰਣ ਤੇ ਅਰਥਾਂ ਦੀ ਪੁਸ਼ਟੀ ਵਿਚ ਦੋ ਤੁਕਾਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਦਰਜ ਕੀਤੀਆਂ ਹਨ।

ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਦਸ ਤੁਕਾਂ ਤੇ ਉਨ੍ਹਾਂ ਦੇ ਅਰਥ ਦੇ ਰਹੇ ਹਾਂ। ਜਿਨ੍ਹਾਂ ਵਿਚ ਮਹਲਾ ਸ਼ਬਦ ਦਸ ਵਾਰ ਆਇਆ ਹੈ।

੧- ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥ (ਪੰਨਾ ੬੩)

ਅਰਥ:–ਸੋਹਣੇ ਦਰਵਾਜਿਆਂ ਵਾਲੇ ਸੋਹਣੇ ਘਰ ਤੇ ਮਹੱਲ ਹਜ਼ਾਰਾਂ ਪੱਕੇ ਕਿਲੇ। (ਪੋਥੀ ਪਹਿਲੀ, ਪੰਨਾ ੪੨੯)

੨- ਮਹਲਾ ਮੰਝਿ ਨਿਵਾਸ ਸਬਦਿ ਸਵਾਰੀਆ ॥ (ਪੰਨਾ ੧੪੮)

ਅਰਥ:–ਸਤਿਗੁਰੂ ਦੇ ਸ਼ਬਦ ਦੀ ਬਰਕਤ ਨਾਲ ਸੁਧਰੀਆਂ ਹੋਈਆਂ ਉਹ ਮਾਨੋ ਮਹਿਲਾਂ ਵਿ ਚ ਵਸਦੀਆਂ ਹਨ। (ਪੋਥੀ ਪਹਿਲੀ, ਪੰਨਾ ੮੬੧)

੩- ਦਰ ਘਰ ਮਹਲਾ ਸੇਜ ਸੁਖਾਲੀ ॥ (ਪੰਨਾ ੨੨੫)

ਅਰਥ:–ਜੇ ਮੇਰੇ ਪਾਸ ਵਸਣ ਲਈ ਮਹਲ ਮਾੜੀਆਂ ਹੋਣ ਸੁਖ ਦੇਣ ਵਾਲਾ ਮੇਰਾ ਪਲੰਘ ਹੋਵੇ। (ਪੋਥੀ ਦੂਜੀ, ਪੰਨਾ ੩੭੯)

੪- ਦਰ ਦਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤ ਦੇਸ ਗਏ ॥ (ਪੰਨਾ ੩੫੮)

ਅਰਥ:–ਤੇਰੇ ਦਰਸ਼ਨ ਕਰਨ ਵਾਸਤੇ ਹੀ ਰਾਜ ਮਿਲਖ ਦੇ ਮਾਲਕ ਆਪਣੇ ਮਹਲ ਮਾੜੀਆਂ ਆਪਣੇ ਘਰ ਬੂਹੇ ਹਾਥੀ ਘੋੜੇ ਆਪਣੇ ਦੇਸ਼ ਵਤਨ ਛੱਡ ਕੇ ਜੰਗਲੀ ਚਲੇ ਗਏ। (ਪੋਥੀ ਤੀਜੀ ਪੰਨਾ ੬੬)

੫- ਗ੍ਰਿਹਿ ਮੰਦਰ ਮਹਲਾ ਜੋ ਦੀਸਹਿ ਨ ਕੋਈ ਸੰਗਾਰ। (ਪੰਨਾ ੩੭੯)

ਅਰਥ:–ਹੇ ਦਾਸ ਨਾਨਕ (ਆਖ ਹੇ ਭਾਈ) ਘਰ ਮੰਦਰ ਮਹਲ ਮਾੜੀਆਂ ਜਿਹੜੇ ਵੀ ਤੈਨੂੰ ਦਿਸ ਰਹੇ ਹਨ ਇੰਨਾਂ ਵਿਚੋਂ ਵੀ ਤੇਰੇ ਨਾਲ (ਅੰਤ ਵੇਲੇ) ਕੋਈ ਨਹੀਂ ਜਾਏਗਾ। (ਪੋਥੀ ਤੀਜੀ, ਪੰਨਾ ੧੭੪)

੬- ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲੇ ਹਦੂਰਿ ॥ (ਪੰਨਾ ੪੧੭)

ਅਰਥ:–ਜਿਹੜੀਆਂ ਪਹਿਲਾਂ ਆਪਣੇ ਮਹਲਾਂ ਵਿਚ ਵਸਦੀਆਂ ਸਨ ਹੁਣ ਉਨ੍ਹਾਂ ਨੂੰ ਉਹਨਾਂ ਮਹਲਾਂ ਦੇ ਨੇੜੇ ਵੀ ਢੁੱਕਣ ਨਹੀਂ ਦਿੱਤਾ ਜਾਂਦਾ।

(ਪੋਥੀ ਤੀਜੀ, ਪੰਨਾ ੩੭੩)

੭– ਕਹਾ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ।

(ਪੰਨਾ ੪੧੭)

ਅਰਥ:–ਕਿੱਥੇ ਹਨ ਉਹ ਸੋਹਣੇ ਘਰ ਮਹਲ ਮਾੜੀਆਂ ਤੇ ਸੋਹਣੀਆਂ ਸਰਾਵਾਂ।

(ਪੋਥੀ ਤੀਜੀ, ਪੰਨਾ ੩੭੬)

੮– ਸਬਦ ਪਤੀਜੈ ਅੰਕ ਭੀਜੈ ਸੁ ਮਹਲ ਮਹਲਾ ਅੰਤਰੇ ॥ (ਪੰਨਾ ੭੬੭)

ਅਰਥ:–ਉਹ ਮਨੁੱਖ ਸਤਿਗੁਰ ਦੇ ਸ਼ਬਦ ਵਿਚ ਗਿੱਝ ਜਾਂਦਾ ਹੈ ਉਸਦਾ ਹਿਰਦਾ ਨਾਮ ਰਸ ਨਾਲ ਭਿਜਿਆ ਰਹਿੰਦਾ ਹੈ। ਉਸ ਨੂੰ ਹਰੇਕ ਸਰੀਰ ਦੇ ਭਾਵ ਸਭ ਸਰੀਰਾਂ ਅੰਦਰ ਪ੍ਰਭੂ ਦਾ ਨਿਵਾਸ ਦਿਸਦਾ ਹੈ। (ਪੋਥੀ ਪੰਜਵੀ, ਪੰਨਾ ਪ੩੯)

੯– ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ ॥ (ਪੰਨਾ ੯੩੬)

ਅਰਥ:–ਕਿਲੇ ਪੱਕੇ ਘਰ ਮਹਲ ਮਾੜੀਆਂ (ਤੇ ਹਕੂਮਤ ਸਭ ਸਾਥ ਛੱਡ ਗਏ) ਇਹ ਤਾਂ (ਮਦਾਰੀ ਦੀ) ਖੇਡ ਹੀ ਸਨ। (ਪੋਥੀ ਛੇਵੀਂ, ਪੰਨਾ ੮੩੩)

੧੦– ਮਹਲਾ ਅੰਦਰਿ ਗੈਰ ਮਹਲ ਪਾਏ ਭਾਣਾ ਬੁਝਿ ਸਮਾਹਾ ਹੈ ॥ (ਪੰਨਾ ੧੦੫੯)

ਅਰਥ:–ਉਹ ਮਨੁੱਖ ਉਸ ਲਾ ਮਕਾਨ ਪ੍ਰਮਾਤਮਾ ਨੂੰ ਸਭ ਸਰੀਰਾਂ ਵਿਚ (ਵੱਸਦਾ) ਵੇਖ ਲੈਂਦਾ ਹੈ ਉਸ ਦੀ ਰਜ਼ਾ ਨੂੰ ਮਿੱਠਾ ਮੰਨ ਕੇ ਉਸ ਵਿਚ ਲੀਨ ਰਹਿੰਦਾ ਹੈ।

(ਪੋਥੀ ਸੱਤਵੀ, ਪੰਨਾ ੭੨੯)

ਉਪਰੋਕਤ ਦਸ ਤੁਕਾਂ ਵਿਚ ਪ੍ਰਿੰਸੀਪਲ ਸਾਹਿਬ ਸਿੰਘ ਜੀ ਦੀਆਂ ਉਹ ਦੋ ਤੁੱਕਾਂ ਵੀ ਨੰ: ੮ ਤੇ ੧੦ ਵਿਚ ਆ ਗਈਆਂ ਹਨ ਜਿਨ੍ਹਾਂ ਦਾ ਹਵਾਲਾ ਉਨ੍ਹਾਂ ਨੇ ਗੁਰਬਾਣੀ ਵਿਆਕਰਣ ਦੇ ਪੰਨਾ ੨੪ ਤੇ "ਮਹਲਾ" ਪਦ ਦਾ ਅਰਥ "ਕਾਇਆ", ਦੇਹ ਕਰਕੇ ਉਸ ਦੀ ਪੁਸ਼ਟੀ ਵਿਚ ਦਿੱਤਾ ਹੈ। ਪਾਠਕ ਪਿਛੇ ਪੜ੍ਹ ਆਏ ਹਨ ਕਿ ਗੁਰਬਾਣੀ ਦੇ ਸ਼ਬਦਾਂ ਦੇ ਮੁੱਢ ਵਿਚ ਸਿਰਲੇਖ ਵਜੋਂ ਗੁਰੂ ਸਾਹਿਬਾਨ ਲਈ ਵਰਤਿਆ ਸੰਕੇਤਕ ਪਦ ਮਹਲਾ ਇਕ ਵਚਨ ਪੁਲਿੰਗ ਹੈ ਪਰ ਉਪਰੋਕਤ ਦਸਾਂ ਤੁਕਾਂ ਵਿਚ ਦਸ ਵਾਰ ਆਇਆ "ਮਹਲਾ" ਪਦ ਬਹੁ ਵਚਨ ਪੁਲਿੰਗ ਹੈ ਤੇ ਅਰਥ ਮਹੱਲਾਂ ਜਾਂ ਮਹਲ ਮਾੜੀਆਂ ਕੀਤੇ ਗਏ ਹਨ। ਉਚਾਰਣ ਬਾਰੇ ਵਿਚਾਰ ਇਹ ਹੈ ਕਿ ਤੁਕ ਨੰ: ੧,੩,੪,੫,੭, ਤੇ ੯ ਵਿਚ ਮਹਲਾ ਪਦ ਦਾ ਉਚਾਰਨ ਬਿੰਦੇ ਰਹਿਤ ਮਹਲਾ ਹੈ ਪਰ ਅਰਥ ਬਹੁ-ਵਚਨ ਬਹੁਤੇ ਮਹੱਲਾਂ ਦਾ ਹੈ ਅਤੇ ਤੁਕ ਨੰ: ੨,੬,੮, ਤੇ ੧੦ ਵਿਚ ਮਹਲਾ ਦਾ ਉਚਾਰਣ ਬਿੰਦੇ ਸਹਿਤ ਹੈ ਤੇ ਅਰਥ ਉਹੋ ਹੀ ਬਹੁ-ਵਚਨ ਮਹੱਲਾਂ ਜਾਂ ਮਹਲ ਮਾੜੀਆਂ ਦਾ ਹੈ। ਇਹਨਾਂ ਤੁਕਾਂ ਵਿਚ "ਮਹਲਾ" ਸ਼ਬਦ ਦੇ ਅੰਤਲੇ ਕੰਨੇ ਦਾ ਬਿੰਦੇ ਸਹਿਤ ਉਚਾਰਣ ਇਸ ਲਈ ਹੈ ਕਿਉਂਕਿ ਇਹਨਾਂ ਬਹੁ-ਵਚਨ ਨਾਵਾਂ ਦੇ ਨਾਲ ਸਬੰਧਕੀ ਪਦ ਆਏ ਹਨ। ਉਪਰੋਕਤ

ਤੁਕਾਂ ਦੇ ਅਰਥ ਵੀ ਅਸਾਂ ਪ੍ਰਿੰਸੀਪਲ ਸਾਹਿਬ ਵਲੋਂ ਕੀਤੇ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ ਵਿਚੋਂ ਹੀ ਦਿਤੇ ਹਨ । ਹੇਠ ਪੋਥੀ ਦਾ ਨੰਬਰ ਤੇ ਪੰਨੇ ਵੀ ਦਿਤੇ ਹਨ ਤਾਂ ਜੁ ਪਾਠਕ ਵੇਖ ਲੈਣ ਕਿ ਪ੍ਰਿੰਸੀਪਲ ਸਾਹਿਬ ਗੁਰਬਾਣੀ ਵਿਆਕਰਣ ਵਿਚ ਮਹਲਾ ਦਾ ਉਚਾਰਣ "ਮਹਿਲਾ" ਤੇ ਅਰਥ ਕਾਇਆਂ, ਦੇਹ ਤੇ ਵਿਅਕਤੀ ਕੀਤਾ ਹੈ ਜੋ ਇਸਤ੍ਰੀ ਲਿੰਗ ਇਕ ਵਚਨ ਬਣਦਾ ਹੈ ਤੇ ਉਪਰੋਕਤ ਉਚਾਰਣ ਤੇ ਅਰਥ ਦੀ ਪੁਸ਼ਟੀ ਵਿਚ ਤੁਕ ਨੰ: ੮ ਤੇ ੧੦ ਉਚਾਰਣ ਵਜੋਂ ਪੇਸ਼ ਕਰਦੇ ਹਨ । ਪਰ ਉਹਨਾਂ ਦੋਹਾਂ ਹੀ ਤੁਕਾਂ ਦਾ ਆਪਣੇ ਸਟੀਕ ਵਿਚ ਉਚਾਰਣ ਮਹਲਾ ਦੇ ਅਰਥ ਮਹਲਾਂ (ਸਰੀਰਾਂ) ਬਹੁ-ਵਚਨ ਕੀਤਾ ਹੈ । ਜਿਸ ਤੋਂ ਸਪਸ਼ਟ ਹੈ ਕਿ ਗੁਰੂ ਸਾਹਿਬ ਲਈ ਵਰਤਿਆ ਪਦ ਮਹਲਾ ਤੇ ਉਪਰੋਕਤ ਦੋ ਤੁੱਕਾਂ ਵਿਚ ਆਏ ਮਹਲਾ ਪਦ ਦੇ ਉਚਾਰਣ ਤੇ ਅਰਥਾਂ ਵਿਚ ਢੇਰ ਫਰਕ ਹੈ । ਇਸ ਲਈ ਸਿਰਲੇਖ ਵਜੋਂ ਆਇਆ ਪਦ ਮਹਲਾ ਦਾ ਉਚਾਰਣ ਮਹੱਲਾ ਤੇ ਅਰਥ ਗੁਰਬਾਣੀ ਦੇ ਉਤਰਣ ਦੀ ਥਾਂ ਭਾਵ ਗੁਰੂ ਸਾਹਿਬ ਦਾ ਸਰੀਰ ਹੀ ਵਧੇਰੇ ਢੁਕਵਾਂ ਤੇ ਸ਼ੁੱਧ, ਪਰੰਪਰਾ ਤੋਂ ਚਲਿਆ ਆ ਰਿਹਾ ਵਿਆਕਰਣ ਅਤੇ ਭਾਸ਼ਾ ਦੇ ਪੱਖੋਂ ਵੀ ਮੰਨਣ ਯੋਗ ਹੈ ।

ਦੂਜੀ ਗਲ ਜੋ ਪ੍ਰਿੰਸੀਪਲ ਸਾਹਿਬ ਨੇ ਮਹਲਾ ਪਦ ਦੇ ਉਚਾਰਣ ਬਾਰੇ ਕਹੀ ਹੈ ਉਹ ਇਹ ਹੈ ਕਿ ਜਿਵੇਂ ਸਾਧਾਰਨ ਤੌਰ ਤੇ ਸ਼ਬਦ ਰਹਤ ਬਹਰੇ, ਬਹਲੇ, ਸਹਜ ਆਦਿ ਦਾ ਉਚਾਰਣ ਕਰਦੇ ਹਾਂ ਤਿਵੇਂ ਸ਼ਬਦ ਮਹਲਾ ਦਾ ਵੀ ਕਰਨਾ ਚਾਹੀਦਾ ਹੈ । ਤੀਜੀ ਗੱਲ ਇਹ ਕਹੀ ਹੈ ਕਿ ਕਿਸੇ ਸ਼ਬਦ ਤੇ ਉਚੇਚ ਨਾਲ ਅਧਿਕ ਦੀ ਵਰਤੋਂ ਨਹੀ ਕਰਨੀ ਚਾਹੀਦੀ ।

(ਗੁਰਬਾਣੀ ਵਿਆਕਰਣ ਪੰਨਾ ੨੨੩-੨੫)

ਅਸੀ ਪ੍ਰਿੰਸੀਪਲ ਸਾਹਿਬ ਸਿੰਘ ਜੀ ਦੀ ਉਪਰੋਕਤ ਵਿਚਾਰ ਨਾਲ ਵੀ ਸਹਿਮਤ ਨਹੀਂ ਹੋ ਸਕਦੇ ਕਿਉਂਕਿ ਉਨ੍ਹਾਂ ਦੇ ਵਿਚਾਰ ਅਨੁਸਾਰ ਸਾਧਾਰਨ ਉਚਾਰਣ ਕਰਨਾ ਚਾਹੀਦਾ ਹੈ ਤਾਂ ਫਿਰ "ਮਾਤਾ ਧਰਤਿ ਮਹਤ" ਵਿਚ ਮਹੱਤ ਦੀ ਥਾਂ ਉਚਾਰਨ ਮਹਿਤ ਕਰਨਾ ਹੋਵੇਗਾ ਤੇ ਇਵੇਂ ਹੀ "ਬਹਤਰਿ ਘਰਿ ਇਕ ਪੁਰਖ ਸਮਾਇਆ" ਤੁਕ 'ਚ ਬਹੱਤਰਿ ਦੀ ਥਾਂ ਉਚਾਰਣ ਬਹਿਤਰਿ ਕਰਨਾ ਚਾਹੀਦਾ ਹੈ । ਪਰ ਐਸਾ ਉਚਾਰਣ ਕੋਈ ਅਣਜਾਣ ਪਾਠੀ ਵੀ ਨਹੀ ਕਰਦਾ ਤੇ ਐਸਾ ਕਰਨ ਨਾਲ ਜਿਥੇ ਉਚਾਰਣ ਅਸ਼ੁੱਧ ਹੋਵੇਗਾ ਉਥੇ ਅਰਥ ਵੀ ਗਲਤ ਹੋ ਜਾਣਗੇ । ਇਸ ਲਈ ਉਚਾਰਣ ਦਾ ਸਬੰਧ ਅਰਥ ਨਾਲ ਹੈ । ਸਧਾਰਨ ਜਾਂ ਅਸਾਧਾਰਨ ਉਚਾਰਣ ਨਾਲ ਨਹੀ । ਉਚਾਰਣ ਉਹੋ ਹੀ ਸ਼ੁੱਧ ਮੰਨਿਆ ਜਾ ਸਕਦਾ ਹੈ ਜੋ ਪ੍ਰਸੰਗਕ ਅਰਥ ਅਨੁਸਾਰ ਹੋਵੇ । ਜੋ ਕਿਹਾ ਗਿਆ ਹੈ ਕਿ ਕਿਸੇ ਸ਼ਬਦ ਤੇ ਉਚੇਚ ਨਾਲ ਅਧਿਕ ਦੀ ਵਰਤੋਂ ਨਹੀ ਕਰਨੀ ਚਾਹੀਦੀ, ਇਹ ਗੱਲ ਵੀ ਦਰੁਸਤ ਨਹੀਂ ਜਾਪਦੀ । ਕਿਉਂਕਿ ਗੁਰਬਾਣੀ ਵਿਚ ਕਈ ਪਦ ਇਕੋ ਜਿਹੇ ਰੂਪ ਵਾਲੇ ਆਉਂਦੇ ਹਨ ਭਾਵ ਜਿੰਨ੍ਹਾਂ ਦਾ ਸ਼ਬਦ ਜੋੜ ਇਕੋ ਹੀ ਹੈ । ਪਰ ਅਰਥ ਭੇਦ ਹੋਣ ਕਰਕੇ ਉਨ੍ਹਾਂ ਦਾ ਉਚਾਰਣ ਵੱਖ ਵੱਖ ਤਰ੍ਹਾਂ ਹੀ ਕਰੀਦਾ ਹੈ । ਭਾਵ ਇਹ ਕਿ ਇਕ ਪਦ ਤੇ ਅਧਿਕ ਦਾ ਉਚਾਰਣ ਨਹੀ ਕਰੀਦਾ ਪਰ ਦੂਜੇ ਤੇ ਅਧਿਕ ਦਾ ਉਚਾਰਣ ਕਰੀਦਾ ਹੈ ਜਿਵੇਂ ਕਿ :—

(ੳ) ੧–ਅਜ ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਲਗਾਈ ਰੇ ॥ (ਪੰਨਾ ੩੮੧)

ਚਲਣੁ ਅਜੁ ਕਿ ਕਲ ਧੁਰਹੁ ਫੁਰਮਾਇਆ ॥ (ਪੰਨਾ ੩੬੯)

ਪਹਿਲੀ ਤੁਕ ਵਿਚ ਆਏ ਪਦ ਅਜ ਦਾ ਅਧਿਕ ਤੋਂ ਬਿਨਾਂ ਸਾਧਾਰਨ ਰੂਪ ਵਿਚ ਉਚਾਰਣ ਕਰਨਾ ਹੈ ਤੇ ਇਸ ਦਾ ਅਰਥ ਬੱਕਰੀ ਹੈ ਪਰ ਦੂਸਰੀ ਤੁਕ 'ਚ ਆਏ ਅਜੁ ਦਾ ਉਚਾਰਣ ਅਧਿਕ ਸਹਿਤ ਅੱਜੁ ਕਰਨਾ ਹੈ ਜਿਸ ਦਾ ਅਰਥ ਵਰਤਮਾਨ ਦਿਨ ਹੈ ।

(ਅ) ੧–ਅਬੇ ਤਬੇ ਕੀ ਚਾਕਰੀ ਕਿਉ ਦਰਗਹਿ ਪਾਵੈ ॥
(ਪੰਨਾ ੪੨੦)

੨–ਅੰਮ ਅਬੇ ਧਾਵਹੁ ਮਿਠੜਾ ॥ (ਪੰਨਾ ੭੩)

ਪਹਿਲੀ ਤੁਕ ਵਿਚ ਆਏ ਪਦ ਅਬੇ ਦਾ ਉਚਾਰਣ ਬਿਨਾਂ ਅਧਿਕ ਤੋਂ ਸਾਧਾਰਨ ਰੂਪ ਵਿਚ ਅਬੇ ਕਰਨਾ ਹੈ ਜਿਸ ਦਾ ਅਰਥ ਹੈ ਜਣੇ ਖਣੇ ਦੀ ਭਾਵ ਹਰ ਦੇਵੀ ਦੇਵਤੇ ਦੀ ਸੇਵਾ ਪੂਜਾ। ਪਰ ਦੂਜੀ ਤੁਕ ਵਿਚ ਆਏ ਪਦ ਅਬੇ ਦਾ ਉਚਾਰਣ ਅੱਬੇ ਅਧਿਕ ਸਹਿਤ ਕਰਨਾ ਹੈ। ਜਿਸਦਾ ਅਰਥ ਹੈ ਪਿਤਾ। (ਅ: ਅਬਾ–ਪਿਤਾ)

(ੲ) ੧–ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨੀ ॥
(ਪੰਨਾ ੩੫੮)

੨–ਹਉ ਬਲਿਹਾਰੀ ਤਿੰਨ ਕਉ ਜੋ ਗੁਰਮੁਖ ਸਿਖਾ ॥ (ਪੰਨਾ ੬੫੦)

ਪਹਿਲੀ ਤੁਕ ਵਿਚ ਆਏ ਪਦ 'ਸਿਖਾ' ਦਾ ਉਚਾਰਣ ਅਧਿਕ ਤੋਂ ਬਿਨਾਂ ਸਿਖਾ ਸਾਧਾਰਨ ਰੂਪ ਵਿਚ ਕਰਨਾ ਹੈ ਜਿਸ ਦੇ ਅਰਥ ਹਨ ਬੋਦੀ । ਪਰ ਦੂਜੀ ਤੁਕ ਵਿਚ ਆਏ ਪਦ ਸਿਖਾ ਦਾ ਉਚਾਰਣ ਅਧਿਕ ਸਹਿਤ ਸਿੱਖਾ ਕਰਨਾ ਹੈ ਜਿਸਦੇ ਅਰਥ ਹਨ ਗੁਰਾਂ ਦੇ ਅਨੁਸਾਰੀ ਸਿੱਖ ।

(ਸ) ੧–ਖਟ ਸਾਸਤਰ ਸਿਮ੍ਰਿਤ ਵਿਖਿਆਨ ॥ (ਪੰਨਾ ੨੬੫)

੨–ਲਾਵੈ ਮਾਤਾ ਪਿਤਾ ਸਦਾ ਗਲ ਸੇਤੀ ਮਨ ਜਾਣੈ ਖਟਿ ਖਵਾਏ ॥
(ਪੰਨਾ ੭੬)

ਪਹਿਲੀ ਤੁਕ 'ਚ ਪਦ ਖਟ ਦਾ ਉਚਾਰਣ ਅਧਿਕ ਤੋਂ ਬਿਨਾ ਸਾਧਾਰਨ ਰੂਪ ਵਿਚ ਕਰਨਾ ਹੈ ਪਰ ਦੂਜੀ ਤੁਕ 'ਚ ਆਏ ਪਦ ਖਟਿ ਦਾ ਉਚਾਰਣ ਅਧਿਕ ਸਹਿਤ ਖੱਟਿ ਕਰਨਾ ਹੈ। ਪਹਿਲੇ ਪਦ ਖਟ ਦੇ ਅਰਥ ਹਨ–ਛੇ ਦੀ ਗਿਣਤੀ ਪਰ ਦੂਜੇ ਪਦ ਖਟਿ ਦੇ ਅਰਥ ਹਨ–ਖੱਟ ਕੇ, ਕਮਾਈ ਕਰ ਕੇ ।

(ਹ) ੧–ਹੇਰਾ ਰੋਟੀ ਕਰਨੇ ਗਲਾ ਕਟਾਵੈ ਕਉਨ ॥ (ਪੰਨਾ ੧੩੭੪)

੨–ਦਯਿ ਵਿਗੋਟੇ ਫਿਰਹਿ ਵਿਗੁਤੇ, ਫਿਟਾ ਵਤੈ ਗਲਾ ॥ (ਪੰਨਾ ੧੫੦)

ਪਹਿਲੀ ਤੁਕ ਗਲਾ ਦਾ ਉਚਾਰਨ ਅਧਿਕ ਰਹਿਤ ਗਲਾ ਹੈ ਤੇ ਅਰਥ ਹੈ ਗਲ ਪਰ ਦੂਜੀ ਤੁਕ 'ਚ ਗਲਾ ਦਾ ਉਚਾਰਨ ਅਧਿਕ ਸਹਿਤ ਗੱਲਾ ਕਰਨਾ ਹੈ ਜਿਸ ਦਾ ਅਰਥ ਹੈ, ਸਮੂੰਹ, ਸਮਦਾਅ, ਜੱਥਾ ।

(ਕ) ੧-ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ ॥
(ਪੰਨਾ ੪੫੮)

੨-ਖੁੰਢਾ ਅੰਦਰਿ ਰਖਿ ਕੇ ਦੇਨਿ ਸੁ ਮਲ ਸਜਾਇ ॥ (ਪੰਨਾ ੧੪੩)

ਪਹਿਲੀ ਤੁਕ 'ਚ ਮਲ ਦਾ ਉਚਾਰਣ ਅਧਿਕ ਤੋਂ ਬਿਨਾ ਸਾਧਾਰਨ ਰੂਪ ਵਿਚ ਕਰਨਾ ਹੈ ਤੇ ਅਰਥ ਹੈ ਮੈਲ ਪਰ ਦੂਜੀ ਤੁਕ 'ਚ ਮਲ ਦਾ ਉਚਾਰਣ ਅਧਿਕ ਸਹਿਤ ਮੱਲ ਕਰਨਾ ਹੈ ਜਿਸ ਦਾ ਅਰਥ ਹੈ ਮੱਲ-ਪਹਿਲਵਾਨ ।

(ਖ) ੧-ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮ ॥
(ਪੰਨਾ ੧੩੬੭)

੨-ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥
(ਪੰਨਾ ੧੩੭੯)

ਪਹਿਲੀ ਤੁਕ 'ਚ ਆਏ ਪਦ ਪਗ ਦਾ ਉਚਾਰਣ ਸਾਧਾਰਨ ਰੂਪ ਵਿੱਚ ਅਧਿਕ ਰਹਿਤ ਹੈ ਤੇ ਅਰਥ ਹੈ ਚਰਨ-ਪੈਰ । ਪਰ ਦੂਜੀ ਤੁਕ 'ਚ ਆਏ ਪਦ ਪਗ ਦਾ ਉਚਾਰਣ ਅਧਿਕ ਸਹਿਤ ਪਗ ਕਰਨਾ ਹੈ, ਜਿਸ ਦੇ ਅਰਥ ਹਨ ਪਗੜੀ-ਦਸਤਾਰ ।

(ਗ) ੧-ਈਤ ਊਤ ਜਤ ਕਤ ਤਤ ਤੁਮਹੀ ਮਿਲੈ ਨਾਨਕ ਸੰਤ ਸੇਵਾ ॥
(ਪੰਨਾ ੬੮੦)

੨-ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
(ਪੰਨਾ ੧੪੨੭)

ਪਹਿਲੀ ਤੁਕ 'ਚ ਤਤ ਪਦ ਦਾ ਉਚਾਰਣ ਸਾਧਾਰਨ ਰੂਪ ਵਿਚ ਅਧਿਕ ਰਹਿਤ ਤਤ ਹੈ ਤੇ ਅਰਥ ਹੈ ਤਿੱਥੇ, ਉਥੇ ਪਰ ਦੂਜੀ ਤੁਕ 'ਚ ਆਏ ਪਦ ਤਤ ਦਾ ਉਚਾਰਣ ਅਧਿਕ ਸਹਿਤ ਤੱਤ ਹੈ ਤੇ ਅਰਥ ਹੈ (ਅਕਾਸ਼, ਹਵਾ, ਅੱਗ, ਪਾਣੀ ਤੇ ਧਰਤੀ ਆਦਿ) ਪੰਜ ਤੱਤ ।

(ਘ) ੧-ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥
(ਪੰਨਾ ੧੬)

੨-ਇਕਿ ਵਣ ਖੰਡਿ ਬੈਸਹਿ ਜਾਇ ਸਦ ਨ ਦੇਵਹੀ ॥ (ਪੰਨਾ ੧੨੮੪)

ਪਹਿਲੀ ਤੁਕ 'ਚ ਆਏ ਪਦ ਸਦ ਦਾ ਉਚਾਰਣ ਸਾਧਾਰਨ ਰੂਪ ਵਿਚ ਅਧਿਕ ਰਹਿਤ ਸਦ ਹੈ ਤੇ ਅਰਥ ਹੈ ਸਦਾ-ਹਮੇਸ਼ਾ । ਪਰ ਦੂਜੀ ਤੁਕ 'ਚ ਆਏ ਪਦ ਸਦ ਦਾ ਉਚਾਰਣ ਅਧਿਕ ਸਹਿਤ ਸੱਦ ਹੈ ਤੇ ਅਰਥ ਹੈ ਆਵਾਜ਼ ।

ਅਜਿਹੇ ਹੋਰ ਵੀ ਸੈਂਕੜੇ ਪਦ ਗੁਰਬਾਣੀ ਵਿਚੋਂ ਇਕੱਠੇ ਕੀਤੇ ਜਾ ਸਕਦੇ ਹਨ ਜਿੰਨ੍ਹਾਂ ਦੇ ਸ਼ਬਦ ਜੋੜ ਇਕ ਹੋਣ ਦੇ ਬਾਵਜੂਦ ਉਚਾਰਣ ਵਿਚ ਫਰਕ ਹੈ । ਇਕ ਦਾ ਉਚਾਰਣ ਸਾਧਾਰਨ ਰੂਪ ਵਿਚ ਤੇ ਦੂਜੇ ਦਾ ਅਸਾਧਾਰਨ ਰੂਪ ਵਿਚ । ਤੀਜੀ ਗੱਲ ਜੋ ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਲਿਖੀ ਹੈ ਕਿ ਕਿਸੇ ਪਦ ਤੇ ਉਚੇਚ ਨਾਲ ਅਧਿਕ ਦੀ ਵਰਤੋਂ ਨਹੀਂ ਕਰਨੀ ਚਾਹੀਦੀ । ਉਸ

ਸਬੰਧੀ ਸਾਡੀ ਵਿਚਾਰ ਇਹ ਹੈ ਕਿ ਦੀਰਘ ਮਾਤ੍ਰਾ ਦੇ ਉਚਾਰਣ ਲਈ ਉਚੇਚ ਕਰਨੀ ਹੀ ਪੈਂਦੀ ਹੈ ਨਹੀਂ ਤਾਂ ਸਾਧਾਰਨ ਉਚਾਰਣ ਨਾਲ ਪਾਠ ਵੀ ਅਸ਼ੁਧ ਤੇ ਅਰਥ ਦਾ ਵੀ ਅਨਰਥ ਹੋ ਜਾਵੇਗਾ।

ਅਧਿਕ ਚੂੰਕਿ ਦੀਰਘ ਮਾਤ੍ਰਾ ਹੈ। ਇਸ ਲਈ ਇਸ ਦੇ ਉਚਾਰਣ ਲਈ ਉਚੇਚ ਕਰਨੀ ਹੀ ਪਏਗੀ। ਇਹ ਗੱਲ ਤਾਂ ਠੀਕ ਹੈ ਕਿ ਗੁਰਬਾਣੀ ਵਿੱਚ ਸਤਿਗੁਰਾਂ ਨੇ ਅਧਿਕ ਚਿੰਨ੍ਹ (ੱ) ਨਹੀਂ ਲਾਏ। ਪਰ ਕੁਝ ਪਦਾਂ ਉਪਰ ਅਧਿਕ ਦਾ ਉਚਾਰਣ ਲਾਜ਼ਮੀ ਕਰਨਾ ਪੈਂਦਾ ਹੈ। ਗੁਰਬਾਣੀ ਅੰਦਰ ਸੈਂਕੜੇ ਸ਼ਬਦ ਐਸੇ ਹਨ ਜਿੰਨ੍ਹਾਂ ਉਪਰ ਅਧਿਕ ਦੀ ਵਰਤੋਂ ਉਚੇਚੇ ਤੌਰ ਤੇ ਕੀਤੀ ਜਾਂਦੀ ਹੈ। ਅਧਿਕ ਦਾ ਉਚਾਰਣ ਨ ਕਰਨ ਦੀ ਸੂਰਤ ਵਿੱਚ ਅਰਥ ਦਾ ਅਨਰਥ ਹੋ ਜਾਂਦਾ ਹੈ। ਉਹ ਕੁਝ ਕੁ ਪਦ ਇਹ ਹਨ :—

| ਪਦ | ਸ਼ੁਧ ਉਚਾਰਨ | ਪਦ | ਸ਼ੁਧ ਉਚਾਰਨ |
|---|---|---|---|
| ਅਕਥ | ਅਕੱਥ | ਅਥਕ | ਅਥੱਕ |
| ਅਖਰ | ਅੱਖਰ | ਅਧ | ਅੱਧ |
| ਅਖੜੀਆ | ਅੱਖੜੀਆਂ | ਅਨਰੁਧ | ਅਨਰੁੱਧ |
| ਅਗਥ | ਅਗੱਥ | ਅਪਰਸ | ਅਪੱਰਸ |
| ਅਠ | ਅੱਠ | ਇਖ | ਇੱਖ |
| ਅਚਲ | ਅਚੱਲ | ਇਛਾ | ਇੱਛਾ |
| ਅਠਤਰੇ | ਅਠੱਤਰੇ | ਇਠੜੇ | ਇੱਠੜੇ |
| ਅਠੇ | ਅੱਠੇ | ਸਚ | ਸੱਚ |
| ਅਤੁਟ | ਅਤੁੱਟ | ਸਮਰਥ | ਸਮਰੱਥ |
| ਅਤੁਲ | ਅਤੁੱਲ | ਸਵਦ | ਸਵੱਦ |

ਇਹ ਉਪ੍ਰੋਕਤ ਪਦ ਨਮੂਨੇ ਵਜੋਂ ਹੀ ਲਿਖੇ ਹਨ, ਨਹੀਂ ਤਾਂ ਗੁਰਬਾਣੀ ਵਿਚੋਂ ਸੈਂਕੜੇ ਅਜਿਹੇ ਸ਼ਬਦ ਇਕੱਠੇ ਕੀਤੇ ਜਾ ਸਕਦੇ ਹਨ। ਵਿਸਥਾਰ ਦੇ ਭੈ ਤੋਂ ਬਹੁਤੇ ਪਦ ਨਹੀਂ ਲਿਖੇ। ਉਂਝ ਮੈਂ ਅੱਖਰਾਂ ਤੇ ਮਾਤ੍ਰਾ ਦੇ ਕ੍ਰਮ ਅਨੁਸਾਰ ਅਜਿਹੇ ਪਦਾਂ ਦੀ ਇਕ ਸੂਚੀ ਤਿਆਰ ਕਰ ਲਈ ਹੈ।

ਮਹਲਾ ਪਦ ਦੇ ਉਚਾਰਣ ਸਬੰਧੀ ਇਕ ਹੋਰ ਨੁਕਤਾ ਵੀ ਧਿਆਨ ਗੋਚਰੇ ਕਰਨ ਵਾਲਾ ਹੈ। ਉਹ ਇਹ ਕਿ ਸ੍ਰੀ ਰਾਗ ਦੇ ਪਹਿਲੇ ਸ਼ਬਦ ਦੇ ਮੁੱਢ 'ਚ ਜੋ ਸ੍ਰੀ ਰਾਗ ਮਹਲਾ ਪਹਿਲਾ ੧ ਲਿਖਿਆ ਹੋਇਆ ਹੈ ਉਥੇ ਪਹਿਲਾ ਪਦ ਦੇ ਹਾਹੇ ਨੂੰ ਨੂੰ ਸਿਹਾਰੀ ਲਗੀ ਹੋਈ ਹੈ ਪਰ ਮਹਲਾ ਪਦ ਦਾ 'ਹ' ਮੁਕਤਾ ਹੈ। ਜੇ ਮਹਲਾ ਪਦ ਦਾ ਉਚਾਰਣ ਮਹਿਲਾ ਹੁੰਦਾ ਤਾਂ ਮਹਲਾ ਪਦ ਦੇ 'ਹ' ਨੂੰ ਵੀ ਸਿਹਾਰੀ ਲੱਗੀ ਹੁੰਦੀ। ਪਰ ਮਹਲਾ ਪਦ ਦਾ 'ਹ' ਮੁਕਤਾ ਹੈ। ਇਸ ਲਈ ਇਸ ਦਾ ਮਹੱਲਾ ਉਚਾਰਣ ਕਰਨਾ ਹੀ ਸਹੀ ਹੈ ਜਿਵੇਂ ਮਹਤ ਤੇ ਬਹਤਰ ਪਦਾਂ ਦੇ ਹਾਹੇ ਮੁਕਤੇ ਹਨ

ਤੇ ਉਨ੍ਹਾਂ ਦੇ ਹਾਹੇ ਅੱਖਰ ਉਪਰ ਅਧਿਕ ਉਚਾਰਣ ਕੀਤਾ ਜਾਂਦਾ ਹੈ।

ਉਪ੍ਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ ਗੁਰਬਾਣੀ ਵਿੱਚ ਗੁਰੂ ਸਾਹਿਬਾਨ ਲਈ ਵਰਤਿਆ ਸੰਕੇਤਕ ਪਦ ਮਹਲਾ ਦਾ ਉਚਾਰਣ ਮਹੱਲਾ ਹੀ ਸ਼ੁੱਧ ਹੈ। ਸਾਡੀ ਇਸ ਰਾਇ ਨਾਲ ਸਹਿਮਤ ਹਨ :—ਦਬਿਸਤਾਨਿ ਮਜ਼ਾਹਬ ਦੇ ਲੇਖਕ ਮੁਹਸਨ ਫਾਨੀ, ਪ੍ਰਸਿਧ ਸਿੱਖ ਇਤਿਹਾਸਕਾਰ ਡਾ: ਗੰਡਾ ਸਿੰਘ, ਸ੍ਰ: ਕਪੂਰ ਸਿੰਘ ਨੈਸ਼ਨਲ ਪ੍ਰੋ: ਆਫ ਸਿਖਇਜ਼ਮ, ਡਾਕਟਰ ਟ੍ਰੰਪ ਮਿਸਟਰ ਮੈਕਾਲਫ, ਸ਼ਮਸ਼ੇਰ ਸਿੰਘ ਅਸ਼ੋਕ ਰੀਸਰਚ ਸਕਾਲਰ ਸ਼ਰੋਮਣੀ ਕਮੇਟੀ, ਅੰਮ੍ਰਿਤਸਰ, ਡਾ: ਪਿਆਰ ਸਿੰਘ ਸਾਬਕਾ ਮੁੱਖੀ ਪੰਜਾਬੀ ਭਾਸ਼ਾ ਤੇ ਸਭਿਆਚਾਰ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਪ੍ਰੋ: ਪ੍ਰੀਤਮ ਸਿੰਘ ਮੁੱਖੀ ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸੰਤ ਗਿ: ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ, ਸੰਤ ਗਿਆਨੀ ਮੋਹਨ ਸਿੰਘ ਮੁਖੀ ਸੰਪ੍ਰਦਾਇ ਭਿੰਡਰਾਂ (ਅਜ ਕਲ) ਸੰਤ ਗਿ: ਅਮੀਰ ਸਿੰਘ ਜੀ ਗਲੀ ਸਤੋਵਾਲੀ, ਅੰਮ੍ਰਿਤਸਰ, ਸੰਤ ਨਿਰੰਜਨ ਸਿੰਘ ਪਟਿਆਲਾ, ਗਿ: ਗੁਰਦਿਤ ਸਿੰਘ ਜੀ ਜਨਰਲ ਸਕੱਤ੍ਰ ਸ੍ਰੀ ਗੁਰੂ ਸਿੰਘ ਸਭਾ ਪ੍ਰਸਿੱਧ ਕਥਾਕਾਰ ਗਿਆਨੀ ਸੰਤ ਸਿੰਘ ਜੀ ਮਸਕੀਨ, ਸ੍ਰ: ਪ੍ਰਕਾਸ਼ ਸਿੰਘ ਜੀ ਰੀਸਰਚ ਸਕਾਲਰ, ਖਾਲਸਾ ਕਾਲਜ, ਅੰਮ੍ਰਿਤਸਰ, ਭਾਈ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ, ਪ੍ਰਸਿੱਧ ਕਥਾਕਾਰ ਗਿਆਨੀ ਮੇਵਾ ਸਿੰਘ ਮੈਂਬਰ ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਭਾਈ ਸਾਹਿਬ ਭਾਈ ਜੋਗਿੰਦਰ ਸਿੰਘ ਜੀ "ਵੇਦਾਂਤੀ" ਅਰਦਾਸੀਆ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਅਤੇ ਹੋਰ ਬਹੁਤ ਸਾਰੇ ਵਰਤਮਾਨ ਸਿੱਖ ਵਿਦਵਾਨ।

## 'ਰਹਾਉ'

(੧੬) 'ਰਹਾਉ' ਨੂੰ ਇਕ ਰਹਾਉ ਨਹੀਂ ਕੇਵਲ 'ਰਹਾਉ' ਹੀ ਉਚਾਰਨ ਕਰਨਾ ਹੈ। ਗੁਰਬਾਣੀ ਵਿਚ ਜਿੱਥੇ ਵੀ ਦੁਪਾਸੀਂ ਡੰਡੀਆਂ ਦੇ ਵਿਚਕਾਰ ਏਕਾ ਅੰਗ ॥ ੧ ॥ ਰਹਾਉ ॥ ਤੋਂ ਪਹਿਲਾਂ ਲਿਖਿਆ ਹੁੰਦਾ ਹੈ ਜਿਸ ਨੂੰ ਅਨਜਾਣ ਪਾਠਕ 'ਇਕ ਰਹਾਉ' ਪੜ੍ਹ ਜਾਂਦੇ ਹਨ ਜੋ ਬਿਲਕੁਲ ਅਸ਼ੁਧ ਪਾਠ ਕਰਦੇ ਹਨ। ਇਹ ਏਕਾ ਅੰਗ ਰਹਾਉ ਦੀਆਂ ਤੁਕਾਂ ਦੇ ਪਦ ਦੀ ਗਿਣਤੀ ਦਾ ਨੰਬਰ ਹੁੰਦਾ ਹੈ। ਇਸ ਨੂੰ ਸਿਰਫ 'ਰਹਾਉ' ਹੀ ਪੜ੍ਹਨਾ ਸ਼ੁੱਧ ਪਾਠ ਹੈ। ਪੰਨਾ ੯੬ ਤੇ ਚਾਰ ਵਾਰ ਤੇ ਪੰਨਾ ੯੨ ਤੇ ਇਕੋ ਹੀ ਸ਼ਬਦ ਵਿਚ ਛੇ ਵਾਰ ਰਹਾਉ ਸ਼ਬਦ ਆਉਂਦਾ ਹੈ, ਪਰ ਹਰ ਇਕ ਰਹਾਉ ਤੋਂ ਪਹਿਲਾਂ ਡੰਡੀਆਂ ਦੇ ਵਿਚਕਾਰ ਏਕਾ ਅੰਗ ਹੀ ਲਿਖਿਆ ਹੁੰਦਾ ਹੈ। ਸੋਰਠਿ ਰਾਗ ਵਿਚ ਵਧੇਰੇ ਰਹਾਉ ਬਿਨਾਂ ਇਕਾਂਗ ਤੋਂ ਹੀ ਆਉਂਦੇ ਹਨ। ਜਿੱਥੇ ਅੱਖਰਾਂ 'ਚ 'ਰਹਾਉ ਦੂਜਾ' ਲਿਖਿਆ ਹੋਵੇ ਉਥੇ ਅੱਖਰਾਂ ਨੂੰ ਜ਼ਰੂਰ ਪੜ੍ਹਨਾ ਹੈ। ਕਿਸੇ ਥਾਂ ਵੀ ਇਕ ਰਹਾਉ ਨਹੀਂ ਪੜ੍ਹਨਾ, ਸਗੋਂ ਸਭ ਥਾਈਂ ਕੇਵਲ 'ਰਹਾਉ' ਹੀ ਪੜ੍ਹਨਾ ਹੈ।

ਇਹ 'ਗੁਰਬਾਣੀ ਪਾਠ ਦਰਸ਼ਨ' ਪੁਸਤਕ, ਜਨ ਸਾਧਾਰਨ ਅਪੇਕਸ਼ਾ (ਨਿਸਬਤ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਜ ਪਾਠੀਆਂ, ਅਖੰਡ ਪਾਠੀਆਂ, ਕਥਾ ਵਾਚਕਾਂ, ਰਾਗੀਆਂ, ਧਰਮ ਪ੍ਰਚਾਰਕਾਂ, ਖੋਜੀਆਂ, ਲਿਖਾਰੀਆਂ, ਨਿਤਨੇਮੀਆਂ, ਵਿਦਿਆਰਥੀਆਂ ਤੇ ਅਧਿਆਪਕਾਂ ਲਈ ਵਧੇਰੇ ਲਾਭਕਾਰੀ ਸਾਬਤ ਹੋਵੇਗੀ। ਗੁਰਬਾਣੀ ਦੇ ਸ਼ੁੱਧ ਪਾਠ ਤੇ ਸ਼ੁੱਧ ਉਚਾਰਨ ਲਈ ਇਹ ਪੁਸਤਕ ਇਕ ਚੰਗੇਰੇ ਉਸਤਾਦ ਦਾ ਕੰਮ ਕਰੇਗੀ। ਗੁਰਮਤਿ ਅਤੇ ਗੁਰਬਾਣੀ ਦੇ ਰਸੀਆਂ ਦੇ ਘਰ ਤੇ ਹਿਰਦੇ ਦਾ ਸ਼ਿੰਗਾਰ ਬਣੇਗੀ।

ਮੈਂ ਗੁਰਬਾਣੀ ਦੇ ਪ੍ਰੇਮੀਆਂ ਤੇ ਗੁਰਮਤਿ ਵਿੱਦਿਆ ਦੇ ਕਦਰਦਾਨਾਂ ਪਾਸ ਪੁਰ ਜ਼ੋਰ ਅਪੀਲ ਕਰਾਂਗਾ ਕਿ ਉਹ ਇਹ ਪੁਸਤਕ ਨੂੰ ਹਰ ਘਰ ਤੇ ਹਰ ਪੁਸਤਕਾਲਯ ਵਿਚ ਪਹੁੰਚਾ ਕੇ ਲੇਖਕ ਅਤੇ ਪ੍ਰਕਾਸ਼ਕ ਦੀ ਵੱਧ ਤੋਂ ਵੱਧ ਹੌਸਲਾ ਅਫਜ਼ਾਈ ਕਰਨ।

-ਗੁਰਬਾਣੀ ਪ੍ਰੇਮੀਆਂ ਦਾ ਦਾਸ-

ਕ੍ਰਿਪਾਲ ਸਿੰਘ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ
ਅਤੇ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ
ਅੰਮ੍ਰਿਤਸਰ

੨੩ ਫਰਵਰੀ ੧੯੯੮ ਈ:
ਕੋਠੀ ਨੰ: 258 ਅਜੀਤ ਨਗਰ
ਨੇੜੇ ਸੁਲਤਾਨਵਿੰਡ ਗੇਟ, ਅੰਮ੍ਰਿਤਸਰ
ਫੋਨ : ੪੬੬੦੦



## ਯਯੇ ਅੱਖਰਾਂ ਵਾਲੇ ਪਾਠਾਂ ਦਾ ਉਚਾਰਨ)

| ਪਾਠ | ਉਚਾਰਨ | ਅਰਥ |
|---|---|---|
| ਦੁਯਾ | ਦੁਇਆ | ਦੂਜਾ |
| ਦਯੁ | ਦਈਉ | ਪ੍ਰੇਰਕ, ਦਿਆਲੂ |
| ਦਯੈ | ਦਈਐ | ਪ੍ਰੇਰਕ ਨੂੰ |
| ਦੁਯੈ | ਦੁਇਐ | ਦ੍ਵੈਤ ਭਾਵ |
| ਭਯਾ | ਭਈਆ | ਭਾਈ, ਭਰਾ |
| ਰਯਤਿ | ਰਈਅਤਿ | ਪਰਜਾ |
| ਦਯਿ | ਦਈਇ | ਪ੍ਰੇਰਕ, ਦਿਆਲੂ |
| ਮੁਯੇ | ਮੁਈਏ | ਪਿਆਰੀਏ |
| ਪਾਯੰ | ਪਾਇਅੰ | ਪਾਉਣਾ |
| ਰਮਯੇ | ਰਮਈਏ | ਰਮਿਆ ਹੋਇਆ |
| ਅਯੋ | ਅਇਓ | ਆਇਆ |
| ਦੁਯੀ | ਦੁਇਈ | ਦੂਜੀ |
| ਅਯਾਨਾ | ਅਇਆਨਾ | ਬਾਲਕ ਅਞਾਣਾ |
| ਕਾਯਾ | ਕਾਇਆ | ਦੇਹ, ਸਰੀਰ |
| ਪਯਾ | ਪਇਆ | ਪਈ, ਲਿਖਤ |
| ਕਾਯਉ | ਕਾਇਅਉ | ਦੇਹ |
| ਭੈਯਾਨ | ਭੈਇਆਨ | ਭੈ-ਦਾਇਕ |
| ਤੁਯੰ | ਤੁਇਅੰ | ਤੇਰੀ, ਤੇਰੇ ਤੇ |
| ਮਯਹ | ਮਇਅਹ | ਸਰੂਪ |
| ਧਾਯੰਤੇ | ਧਾਇਅੰਤੇ | ਧਾਵਾ ਕਰਨਾ |
| ਰਮਣੀਯ | ਰਮਣੀਅ | ਸੁੰਦਰ |
| ਪਯਾਲ | ਪਇਆਲ | ਪਤਾਲ |
| ਦ੍ਰਿੜੰਤਣ : | ਦ੍ਰਿੜੰਤਣਹ | ਦ੍ਰਿੜ ਕਰਨਾ |
| ਮਯ | ਮੈ | ਸਰੂਪ |
| ਚਾਯ | ਚਾਇ | ਉਤਸ਼ਾਹ |
| ਨਯਣਿ | ਨੈਣ | ਨੇਤ੍ਰ, ਅੱਖਾਂ |
| ਬਯਣਿ | ਬੈਣ | ਬਚਨ |
| ਜਯੋ | ਜਇਓ | ਜੈ ਜੈ ਕਾਰ |
| ਜਯ | ਜੈ | ਜੈ ਜੈ ਕਾਰ |

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਵਰਤੇ ਗਏ ਖਾਸ ਖਾਸ ਅੱਖਰਾਂ ਸੰਬੰਧੀ

## ਸੂਚਨਾ

ਉ–ਔਂਕੁੜ ਤੇ ਹੋੜੇ ਦੀ ਵਰਤੋਂ
ਸੁੋਈ–ਦੁਮਿਆਨੀ ਅਵਾਜ਼ ਵਾਸਤੇ
ਗਾਵਨਿ੍–ਪੈਰ ਹਾਹੇ ਦੀ ਵਰਤੋਂ
ਗ੍ਯ਼ਾਨ–ਅੱਧੇ ਯਯੇ ਦੀ ਵਰਤੋਂ
ਕੰੀ–ਬਿੰਦੀ ਦੀ ਥਾਂ ਟਿੱਪੀ ਦੀ ਵਰਤੋਂ
ਹੱਉ–ਟਿੱਪੀ ਦੀ ਥਾਂ ਚੰਦ ਦੀ ਵਰਤੋਂ
ਕ੍ਰਿਸੰ–ਅੱਧੇ ਨੱਨੇ ਦੀ ਵਰਤੋਂ
ਨ
ਗ੍ਰਿਸ–ਅੱਧੇ ਟੈਂਕੇ ਦੀ ਵਰਤੋਂ
ਟ
ਕਲੁਚਰੇ–ਅੱਧੇ ਊੜੇ ਦੀ ਵਰਤੋਂ
ਬਿਸ੍ਵ–ਅੱਧੇ ਵਵੇ ਦੀ ਵਰਤੋਂ
ਅਸੰਰਜ–ਅੱਧੇ ਚੱਚੇ ਦੀ ਵਰਤੋਂ
ਚ
ਦ੍ਰਿੜੰਤਣ:–ਹਾਹੇ ਦੀ ਵਰਤੋਂ
ਅਚਿਥੰਤੰ–ਅੱਧੇ ਸੱਸੇ ਦੀ ਵਰਤੋਂ
ਦਸਗੀਰੀ–ਅੱਧੇ ਤੱਤੇ ਦੀ ਵਰਤੋਂ
ਤ

ਨੋਟ—ਸਹਸਕ੍ਰਿਤ ਤੇ ਸਵੱਯਾਂ ਵਿਚ ਜੋ ਅੱਖਰਾਂ ਦੇ ਚਰਨਾਂ ਵਿਚ ਯੱਯੇ ਅੱਖਰਾਂ ਦਾ ਨਿਸ਼ਾਨ ਹੈ ਓਹ ਐੜੇ ਦੇ ਥਾਂ ਬੋਲਦਾ ਹੈ ਜੇ ਅਖਰ ਹੇਠ ( _ ) ਔਂਕੜ ਹੋਵੇ ਤਾਂ ਊੜੇ ਦੇ ਥਾਂ ਬੋਲੇਗਾ ਕਈ ਥਾਂਈਂ ਚਰਨੀ ਯੱਯੇ ਦਾ ਨਿਸ਼ਾਨ ਹੁੰਦਾ ਹੈ ਤੇ ਅੱਖਰ ਨੂੰ ਲਗਾਂ ਭੀ ਹੁੰਦੀਆਂ ਹਨ ਜਿਹਾ ਕਿ 'ਅਤੁੰਤ' ਇਥੇ ਚਰਨਾਂ ਵਾਲੇ ਅੱਖਰ ਨੂੰ ਅੱਧਾ ਯਯਾ ਬੋਲਦਾ ਹੈ ਇਸੇ ਤਰ੍ਹਾਂ ਹੋਰ ਥਾਂ ਸਮਝੋ।

# ਵਿਸ਼ੇਸ਼ ਵੀਚਾਰ

ਨੋਟ—ਗੁਰਬਾਣੀ ਪਾਠ ਦਰਸ਼ਨ ਪੋਥੀ ਵਿੱਚ ਆਏ ਪਾਠਾਂ ਦੇ ਸਬੰਧਕ ਚਿੰਨ੍ਹਾਂ ਦਾ ਹੋਰ ਥੋੜਾ ਜਿਹਾ ਨਿਰਣਾ :—

(੧) ਜਿਥੇ ਪਦਾਂ ਵਿੱਚ ( - ) ਸਬੰਧਕ ਚਿਨ੍ਹ ਦੇ ਕੇ ਉੱਤੋਂ ਖੁਲ੍ਹਾ ਛਡਿਆ ਗਿਆ ਹੈ। ਯਥਾ:-ਬਹੁਰਿ ਹਮ ਕਾਹੇ ਆਵਹਿਗੇ ॥ ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥

ਪ੍ਰਸ਼ਨ ਹੁੰਦਾ ਹੈ ਕਿ ਆਵਹਿਗੇ, ਸਮਾਵਹਿਗੇ, ਇਹਨਾਂ ਪਦਾਂ ਨਾਲ 'ਗਗੇ ਅਖਰ' ਨਾਲ਼ ਬੋਲਣੇ ਹਨ; ਜਾਂ ਵਖਰੇ। ਇਵੇਂ ਹੀ-ਆਨੀਲੇ ਕਾਗਦੁ ਕਾਟੀਲੇ ਗੂਡੀ; ਅਕਾਸ ਮਧੇ ਭਰਮੀਅਲੇ ॥

ਇਸ ਪੰਗਤੀ ਵਿੱਚ ਆਨੀਲੇ, ਕਾਟੀਲੇ, ਇਹਨਾਂ ਪਦਾਂ ਵਿੱਚ 'ਲਲੇ' ਅਖਰ ਨਾਲ ਉਚਾਰਨੇ ਹਨ ਜਾਂ ਵੱਖਰੇ।

ਉੱਤਰ:-ਐਸੇ ਪੂਰਬੋਕਤ ਪਦਾਂ ਦੇ ਉਚਾਰਨ ਵਾਸਤੇ ਉਤੋਂ ਮੇਲਣ ਤੋਂ ਬਿਨਾ ( - ) ਸਬੰਧਕ ਚਿੰਨ੍ਹ ਦੇਣ ਦਾ ਭਾਵ, ਕਿ ਅਖੀਰਲਾ ਅਖ਼ਰ ਪਦ ਦੇ ਨਾਲ ਭੀ ਹੈ ਪਰ ਥੋੜਾ ਜਿਹਾ ਦੂਰ ਦਾ ਸਬੰਧ ਰਖ਼ਣ ਤੋਂ ਉਤੋਂ ਲਕੀਰ ਨਹੀਂ ਮੇਲੀ ਗਈ। ਪਦ ਇਕੋ ਹੀ ਹੈ। ਬੋਲਣਾ ਭੀ ਨਖੇੜ ਕੇ ਨਾਲ ਹੀ ਹੈ।

ਯਥਾ-ਆਵਹਿ-ਗੇ, ਸਮਾਵਹਿ-ਗੇ, ਆਨੀ-ਲੇ, ਕਾਟੀ-ਲੇ ਆਦਿ।

(੨) ਇਵੇਂ ਹੀ ਪੁਛ ਹੁੰਦੀ ਹੈ ਕਿ ਜਾ-ਕਉ, ਮੋ-ਕਉ ਆਦਿ ਇਹਨਾਂ ਨੂੰ ਇਕੱਠਾ ਬੋਲਣਾ ਹੈ ਜਾਂ ਵੱਖਰਾ, ਐਸੇ ਪਦਾਂ ਵਿੱਚ ਵੀ ਉਤੋਂ ਮੇਲਣ ਤੋਂ ਬਿਨਾ ( - ) ਥੋੜਾ ਦੂਰ ਦਾ ਸਬੰਧਕ ਚਿੰਨ੍ਹ ਦਿਤਾ ਗਿਆ ਹੈ। ਜਿਸਦਾ ਮਤਲਬ ਐਸੇ ਪਦਾਂ ਦਾ ਆਪੋ ਵਿੱਚ ਥੋੜਾ ਜਾਂ ਦੂਰ ਦਾ ਸਬੰਧ ਹੈ, ਇਸ ਲਈ ਬੋਲਣੇ ਵੱਖਰੇ ਹਨ।

(੧) ਐਸੇ ਪਦ ਜੋ ਉਤੋਂ ਲਕੀਰ ਮੇਲ ਕੇ ਵਿੱਚ (-) ਸਬੰਧਕ ਚਿੰਨ੍ਹ, ਦਿਤਾ ਗਿਆ ਹੈ।

ਯਥਾ-ਸਾਰਿੰਗ-ਪਾਣ, ਗੁਣ-ਤਾਸੁ ਆਦਿ ਦਾ ਮਤਲਬ ਪ੍ਰਮੇਸਵਰ ਦੇ ਨਾਂਵਾਂ ਤੋਂ ਹੀ ਹੈ ਪਰ ਹੈ ਜੁੜਵੇਂ ਪਦ ਕੇਵਲ ਰੂੜੀ ਸ਼ਬਦ ਨਹੀਂ ਹਨ। ਸਗੋਂ ਯੋਗ ਰੂੜੀ ਮੰਨ ਕੇ ਪ੍ਰਮੇਸ਼ਵਰ ਦਾ ਅਰਥ ਲਿਆ ਜਾਂਦਾ ਹੈ। ਇਸਦਾ ਮਤਲਬ ਆਪੋ ਵਿਚੀ ਪਦਾਂ ਦਾ ਬਹੁਤ ਨੇੜ ਦਾ ਸਬੰਧ ਹੈ ਪਰ ਬੋਲਣੇ ਥੋੜੇ ਜਿਹੇ ਵੱਖਰੇ ਹਨ।

(੨) ਇਵੇਂ ਹੀ ਪਰਜਾਰੇ, ਪਰਜਾਲੀਐ ਆਦਿ ਦਾ ਉਚਾਰਨ ਆਪੋ ਵਿੱਚੀਂ ਬਹੁਤ ਨੇੜ ਦਾ ਸਬੰਧ ਰੱਖਣ ਤੋਂ ( - ) ਸਬੰਧਕ ਚਿੰਨ੍ਹ ਦੇ ਕੇ ਉਤੋਂ ਮੇਲ ਦਿੱਤਾ ਹੈ।

ਯਥਾ–ਪਰ-ਜਾਰੈ, ਪਰ-ਜਾਲੀਐ ਆਦਿ ਜਿਸਦਾ ਮਤਲਬ ਪਦ ਇਕੋ ਹੀ ਹੈ ਐਪਰ 'ਪਰ' ਦਾ ਉਚਾਰਨ ਥੋੜਾ ਜਿਹਾ ਵੱਖਰਾ ਨਾਲ ਹੀ ਕਰਨਾ ਹੈ।

(੩) ਐਸੇ ਹੀ ਪ੍ਰਸ਼ਨ ਹੁੰਦਾ ਹੈ ਕਿ ਪਰਉਪਕਾਰੀਆ, ਵੇਪਰਵਾਹ ਅਤੇ ਨਿਮੁਨੀਆਦਾ ਆਦਿ ਪਦਾਂ ਵਿੱਚ 'ਪਰ' ਦਾ 'ਵੇ' ਅਤੇ 'ਨਿ' ਦਾ ਉਚਾਰਨ ਨਾਲ ਹੀ ਕਰਨਾ ਹੈ ਜਾਂ ਵੱਖਰਾ ਐਸੇ ਪਦਾਂ ਵਿੱਚ ਭੀ ( - ) ਸਬੰਧਕ ਚਿੰਨ੍ਹ ਦੇ ਕੇ ਉਤੋਂ ਮੇਲ ਦਿੱਤਾ ਹੈ।

ਯਥਾ–ਪਰ-ਉਪਕਾਰੀਆ, ਵੇ-ਪਰਵਾਹ ਅਤੇ ਨਿ-ਮੁਨੀਆਦਾ ਜਿਸਦਾ ਮਤਲਬ ਪਦ ਇਕੋ ਹੀ ਹਨ ਪਰ ਵਧੇਰੇ ਨੇੜ ਦਾ ਸਬੰਧ ਹੋਣ ਕਰਕੇ ( - ) ਸਬੰਧਕ ਚਿਨ੍ਹ ਦੇ ਕੇ ਉਤੋਂ ਮੇਲ ਦਿੱਤੇ ਹਨ, ਪਰ ਬੋਲਣ ਵਿੱਚ ਥੋੜਾ ਜਿਹਾ ਵੱਖਰਾ ਕਰਕੇ ਨਾਲ ਹੀ ਬੋਲਣਾ ਹੈ।

(੪) ਇਵੇਂ ਹੀ– ਤੁਮ ਕਹੀਅਤ-ਹੌ ਜਗਤ ਗੁਰ ਸੁਆਮੀ ॥ ਜਾਂ ਤੋਆ ਆਖੈ-ਹਉ ਬਹੁ ਬਿਧਿ ਹਛਾ; ਤੋਐ ਬਹੁਤ ਬਿਕਾਰਾ ॥ ਇਹਨਾਂ ਪੰਕਤੀਆਂ ਵਿੱਚ ਕਹੀਅਤ-ਹੌ, ਆਖੈ-ਹਉ ਦਾ ਅਰਥ 'ਕਹੀਦੇ ਹੋ, ਅਤੇ 'ਆਖਦੇ ਹੋ' ਹੈ। ਇਸ ਲਈ ਅਰਥ ਇਕੋ ਹੀ ਹੋਣ ਤੋਂ ਵਿਚਾਲੇ ( - ) ਨੇੜ ਦਾ ਸਬੰਧਕ ਚਿੰਨ੍ਹ ਦੇ ਕੇ ਉਤੋਂ ਮੇਲ ਦਿਤੇ ਹਨ। ਜਿਸਦਾ ਭਾਵ, ਪਦ ਇਕੋ ਹੀ ਹੈ, ਬੋਲਣਾ ਵੀ ਨਾਲ ਹੀ ਥੋੜਾ ਜਿਹਾ ਵੱਖਰਾ ਹੈ।



# ਗੁਰੂ ਗੱਦੀ ਪ੍ਰਾਪਤ ਸ੍ਰੀ ਦਮਦਮੀ ਬੀੜ ਤੇ ਸ੍ਰੀ ਕਰਤਾਰਪੁਰ ਸਾਹਿਬ ਜੀ ਵਾਲੀ ਬੀੜ ਦੇ 'ਪਾਠ-ਭੇਦਾਂ' ਦੀ ਵੰਨਗੀ

| ਪੰਨਾ | ਤੁਕ | ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚੱਲਤ ਪਾਠ | ਸ੍ਰੀ ਕਰਤਾਰਪੁਰੀ ਬੀੜ ਦੇ ਲਿਖਤੀ ਪਾਠ |
|---|---|---|---|
| ੧ | ੪ | ਨਾਨਕ ਹੋਸੀ ਭੀ ਸਚੁ ॥੧॥ | ॥੧॥ ਨਹੀਂ ਹੈ |
| ੧ | ੫ | ਚੁਪੈ ਚੁਪਿ ਨ ਹੋਵਈ | ਚੁਪ |
| ੨੫ | ੪ | ਕਰਣੀ ਬਾਝਹੁ ਘਟੇ ਘਟਿੰ | ਵਾਝਹੁ |
| ੫੪ | | ਦੁਇ ਕਰ ਜੋੜਿ ਖੜੀ ਤਕੈ | ਥਕੀ ਤਕੈ |
| ੭੪ | ੭ | ਦੀਪ ਲੋਅ ਪਇਆਲਿਆ | ਲੋਆ |
| ੮੨ | ੯ | ਵਿਰਲੇ ਕੇਈ ਕੇਇ | ਕੇ |
| ੧੩੬ | ੧੦ | ਜਿਸ ਕਉ ਨਦਰਿ | ਜਿਨ |
| ੧੩੬ | ੧੭ | ਕਹੀਐ ਕਿਥੈ ਵੈਣ | ਵੇਣ |
| ੧੪੩ | ੧੮ | ਅਫਜੂ ਖੁਦਾਇਆ | ਖੁਦਾਇ |
| ੧੪੬ | ੫ | ਤਾ ਕਿਆ ਹੋਰਿ | ਕਿਅ |
| ੧੫੮ | ੧ | ਕਰਣੈ ਵਾਲਾ | ਕਹਣੈ |
| ੧੫੭ | ੧੦ | ਨਿਰਭਉ ਕਾ ਸੋਹਿਲਾ | ਸੋਹੇਲਾ |
| ੧੭੩ | ੧੭ | ਸਭ ਦਾਲਦ | ਸਬ |
| ੧੭੮ | ੧੫ | ਕਿ ਆਖਿ ਵਖਾਨੈ | ਕਿਆ |
| ੧੮੮ | ੧੩ | ਕਉਨ ਵਡਾ ਮਾਇਆ | ਕੋਉ ਨ |
| ੧੯੯ | ੧੭ | ਜੀਅ ਕੈ ਸਾਥੇ | ਸਾਥੈ |
| ੨੧੩ | ੧੪ | ਸਭਹੂ ਕੋ ਰਸੁ ਹਰਿ | ਸਬ ਹੂ |
| ੨੧੯ | ੧੬ | ਪਤਿਤ ਪੁਨੀਤ | ਪਤਤਿ |
| ੨੨੦ | ੭ | ਜਾਨਹੁ ਗਿਆਨੀ | ਜਾਨਉ |
| ੨੫੬ | ੧੫ | ਰੈਣਿ ਦਿਨਸੁ | ਦਿਣਸੁ |
| ੩੦੪ | ੧੪ | ਜੋਰਾ ਪੁਰਖ | ਪੁਰਸ |
| ੩੧੧ | ੧੧ | ਸਲੋਕ ਮਹਲਾ ੩ | ਸਲੋਕ ਮਹਲ ੩ |
| ੩੧੫ | ੧੭ | ਉਸਤਤਿ ਵਿਚਿ | ਉਸਤਤੀ |
| ੩੧੬ | ੨ | ਖੜਿ ਪਾਇਅਹੁ | ਪਾਇਹੁ |
| ੩੧੭ | ੧ | ਓਨ੍ਹਾ ਗੁਣੈ ਨੋ | ਗੁਣਾ ਨੋ |
| ੩੨੩ | ੧੭ | ਸੂਅਟਾ ਤੋਰ | ਸੁਅਟਾ |
| ੩੨੪ | ੧੩ | ॥੧॥ਰਹਾਉ॥ | ਰਹਾਉ |

| ਪੰਨਾ | ਤੁਕ | ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚੱਲਤ ਪਾਠ | ਸ੍ਰੀ ਕਰਤਾਰਪੁਰੀ ਬੀੜ ਦੇ ਲਿਖਤੀ ਪਾਠ |
|---|---|---|---|
| ੩੨੪ | ੧੬ | ਕਬ ਕੇ ਹੋਏ | ਹੁਏ |
| ੩੨੬ | ੯ | ਉਠਿ ਆਇਆ | ਆਇਅ |
| ੩੩੩ | ੧੬ | ਗਉੜੀ ਪੰਚਪਦਾ | ਪੰਚਪਦ |
| ੩੪੬ | ੧੭ | ਜਾਤੇ ਆਵਾਗਵਨੁ | ਜਾਤਿ |
| ੩੪੮ | ੬ | ਆਪੇ ਭੁਗਤਾ ਜੀ ਹਉ | ਭੁਗਤਾ ਹਉ |
| ੩੫੬ | ੫ | ਪੰਚਪਦੇ | ਪੰਚਪਦ |
| ੩੭੫ | ੧੬ | ਆਸਾ ਮ: ੫ | ਆਸਾ ੫ |
| ੪੦੯ | ੭ | ਆਸਾਵਰੀ | ਆਸਾਵਰੀ |
| ੪੩੬ | ੧੨ | ਆਸਾ ਮਹਲਾ ੧ | ਮਹਲਾ ੧ |
| ੪੩੮ | ੯ | ਸੰਸਾਰਿ ਜੀਉ | ਜੀ |
| ੪੪੨ | ੧੫ | ਲਾਹਾ ਹਰਿ ਨਾਮੁ ਲੈ ਜਾਹਿ | ਰਾਮੁ |
| ੪੫੦ | ੧੦ | ਅਗੈ ਭੁਖਾ ਕਿਆ ਖਾਏ | ਭੁਖ |
| ੪੫੦ | ੧੫ | ਆਸਾ ਮਹਲਾ ੪ | ਮਹਲਾ ੪ |
| ੪੫੫ | ੧੪ | ਜਪ ਤਾਪ ਸੰਜਮ ਕਿਰਿਆ ਪੂਜਾ | ਕਿਰਿਅ |
| ੪੬੦ | ੧੮ | ਮਹਲਾ ੨ | ਮਹਲ ੨ |
| ੪੭੩ | ੧੨ | ਸਲੋਕ ਮ: ੧ | ਸਲੋਕੁ |
| ੪੭੫ | ੧੫ | ਰਹਾਉ | ਰਹਉ |
| ੪੮੦ | ੧੬ | ਸੁਪਨੀ ਸੁਪਨੀ ਕਿਆ ਕਹਉ | ਕਹਹੁ |
| ੪੮੯ | ੭ | ਆਵਤ ਜਾਤ ਰਹੈ ਗੁਬਾਰਿ | ਜਾਵਤ |
| ੫੦੦ | ੧ | ਗੂਜਰੀ ਮਹਲਾ ੫ | ਮਹਲ ੫ |
| ੫੦੯ | ੨ | ਸਲੋਕ ਮ: ੩ | ਸਲੋਕੁ ੩ |
| ੫੧੬ | ੧੮ | ਤਿਸੁ ਆਗੈ ਅਰਦਾਸਿ | ਅਗੈ |
| ੫੧੯ | ੩ | ਨਾਉ ॥੧॥ ਮ: ੫ ॥ ਸਿਮਰਤ | ॥੧॥ ਸਿਮਰਤ |
| ੫੨੪ | ੧੬ | ਤਨਨਾ ਬੁਨਨਾ | ਤਤਨਾ |
| ੫੨੫ | ੮ | ॥ਰਹਾਉ॥ | ॥ ਰਹਉ ॥ |
| ੫੨੯ | ੮ | ਗਰੀਬ ਬੁਲਾਵਉ | ਬਲਾਵਉ |
| ੫੫੯ | ੪ | ਮਿਲਾਏ ॥੨॥ ਮੇਰੀ | ਮਿਲਾਏ ਮੇਰੀ |
| ੫੬੮ | ੧੭ | ਗੁਰੁ ਆਪਣਾ | ਅਪਣਾ |
| ੫੯੮ | ੧੦ | ਪੰਚਪਦੇ | ਪੰਚਪਦ |
| ੬੧੭ | ੧੬ | ਸੋਰਠਿ ਮਹਲਾ ੫ | ਸੋਰਠਿ ਮਹਲ ੫ |

| ਪੰਨਾ | ਤੁਕ | ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚੱਲਤ ਪਾਠ | ਸ੍ਰੀ ਕਰਤਾਰਪੁਰੀ ਬੀੜ ਦੇ ਲਿਖਤੀ ਪਾਠ |
|---|---|---|---|
| ੬੩੨ | ੩ | ਨਾ ਗੁਰ ਜਨੁ | ਨ ਗੁਰ ਜਨ |
| ੬੪੮ | ੧੨ | ਮ: ੩ | ਮ: ੧ |
| ੬੬੧ | ੯ | ਧਨਾਸਰੀ ਮਹਲਾ ੧ | ਮਹਲਾ ੩ |
| ੬੬੬ | ੬ | ਦੂਜਾ ਅਵਰੁ | ਦੂਆ |
| ੬੯੨ | ੧੬ | ਮਾਰਕੰਡੇ ਤੇ ਕੋ ਅਧਿਕਾਈ | ਮਾਰਕੰਡ |
| ੬੯੫ | ੧੨ | ਸੈਣੁ ਭਣੈ | ਸੈਨੁ |
| ੭੨੧ | ੧੦ | ਅਤੀਤੁ | ਤੀਤੁ |
| ੭੩੧ | ੧੯ | ਦੀਜੈ ਦਾਨੁ | ਕੀਜੈ |
| ੭੭੯ | ੧੦ | ਹਮ ਬਹੁਰੀਆ | ਹਮਾ |
| ੭੮੭ | ੧੦ | ॥ ੨ ॥ ਮ: ੩ ॥ | ॥੨॥੩॥ |
| ੮੦੨ | ੮ | ਜਾਨੜੀਏ ਕੈ ਘਰਿ ਗਾਵਣਾ | ਜਾਨੜੀਏ ਕੈ ਘਰਿ |
| ੮੧੭ | ੧੨ | ਦੀਨੋ ਦਾਨਿ | ਦੀਨੋ ਜਾਨਿ |
| ੮੨੨ | ੪ | ਚੀਤਿ ਚਿਤਵਉ | ਚੀਤਿ ਚਿਤਉ |
| ੮੩੧ | ੧੮ | ਊਤਮ ਕਰਾਮੰ | ਊਤਮਾ ਕਰਮੰ |
| ੮੫੩ | ੧੩ | ਨ ਮਰੈ | ਨੰ ਮਰੈ |
| ੮੭੫ | ੧੮ | ॥੪॥੨॥੧੧॥੭॥੨॥੪੯॥ ਜੋੜੁ | ॥੪॥੨॥ |
| ੮੭੭ | ੪ | ॥੧॥ਰਹਾਉ॥ | ॥੧॥ |
| ੮੮੯ | ੧ | ਕਤਹੂ ਨ ਧਾਵੈ | ਕਤਹੂ ਧਾਵੈ |
| ੯੦੮ | ੧੦ | ਮਹਲਾ ੩ | ਮਹਲ ੩ |
| ੯੪੨ | ੮ | ਤ੍ਰਿਪਤਿ ਨਹੀ | ਤ੍ਰਿਪਤ ਨਾਹੀ |
| ੯੫੩ | ੧੨ | ਲੇਖਾ ਰਬ ਮੰਗੇਸੀਆ | ਮੰਗਸੀਆ |
| ੯੫੪ | ੩ | ਕਿਰਪਨ ਸੰਚਹਿ | ਕਿਰਪ |
| ੯੫੪ | ੧੧ | ਸਾਰ ਨ ਜਾਣਦੀ | ਜਾਣਨੀ |
| ੯੫੭ | ੪ | ਪੂਰੈ ਵੇਖਾਲਿਆ | ਦੇਖਾਲਿਆ |
| ੯੬੫ | ੯ | ਮਹਲਾ ੫ | ਮਹਲ ੫ |
| ੯੬੮ | ੬ | ਕਿਆ ਸਾਲਾਹੀ | ਕਿਅ |
| ੯੬੮ | ੧੨ | ਗੁਰੁ ਅਮਰੁ ਤੂ | ਅਮਰੂ |
| ੯੬੮ | ੧੬ | ਦੂਣੀ ਚਉਣੀ ਕਰਾਮਾਤਿ | ਦੂਣੀ ਚਊਣੀ |
| ੯੮੩ | ੮ | ॥੧॥ਰਹਾਉ॥ | ॥ ਰਹਾਉ ॥ |

ਇਤਿਆਦਿਕ ਕ੍ਰੀਬਨ ਪੰਦ੍ਰਾਂ ਸੌ ਪਾਠ ਹਨ ਜੋ ਦਮਦਮੀ ਬੀੜ ਦੇ ਪਾਠਾਂ ਨਾਲ ਨਹੀਂ ਮਿਲਦੇ।

# ਜਪੁ ਜੀ ਉਥਾਨਕਾ

ਇਕ ਸਮੇਂ ਜਦੋਂ ਸੰਤ ਰੇਣ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਸ਼ਾਦਿ ਛਕਾ ਕੇ ਸਚਾ ਸੌਦਾ ਕੀਤਾ ਸੀ ਓਹ ਸਹਿਤ ਬੈਰਾਗੀਆਂ ਦੀ ਜਮਾਤ ਦੇ ਕਰਤਾਰਪੁਰ ਵਿਖੇ ਆਇਆ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਆਏ ਗਏ ਗੁਰਮੁਖਾਂ ਦੀ ਸੇਵਾ ਤੇ ਹੋਇਆ ਕਰਦੇ ਸਨ, ਸੰਤ ਰੇਣ ਨੇ ਇਹ ਪੁਛਿਆ ਕਿ ਆਪਦਾ ਮਾਲਾ ਮੰਤ੍ਰ, ਮੂਲਮੰਤ੍ਰ ਤੇ ਗੁਰਮੰਤ੍ਰ ਕਿਹੜਾ ਹੈ ਤਾਂ ਕਿਹਾ ਕਿ ਗੁਰਮੰਤ੍ਰ ਵਾਹਿਗੁਰੂ ਤੇ ਮੂਲਮੰਤ੍ਰ ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਪਰ ਮਾਲਾ ਮੰਤ੍ਰ ਅਸੀਂ ਨਹੀਂ ਪੁਛਿਆ, ਪੁਛ ਕੇ ਦਸਾਂਗੇ। ਦੂਸਰੇ ਦਿਨ ਦੂਜੇ ਪਾਤਿਸ਼ਾਹ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਪੁਛਿਆ ਤੇ ਦਸਿਆ ਕਿ ਪੁਰਖਾ! ਮਾਲਾ ਮੰਤ੍ਰ ਤਾਂ ਜਪੁਜੀ ਸਾਹਿਬ ਹੈ ਜੋ ਅਸੀਂ ਅਕਾਲ ਪੁਰਖ ਦੇ ਸਨਮੁਖ ਉਚਾਰਿਆ ਸੀ, ਦੂਜੀ ਵੇਰ ਸਿਧਾਂ ਨਾਲ ਉਚਾਰ ਆਏ ਹਾਂ, ਲੈ ਅਸੀਂ ਹੁਣ ਫੇਰ ਨੰਬਰ ਵਾਰ ਪਉੜੀਆਂ ਦਸਦੇ ਹਾਂ ਸੋ ਸ੍ਰੀ ਕਰਤਾਰਪੁਰ ਜ਼ਿਲਾ ਗੁਰਦਾਸਪੁਰ ਵਿਖੇ ਜਪੁਜੀ ਸਾਹਿਬ ਸੁਣਾਇਆ ਤੇ ਸੰਗਤਾਂ ਵਿਚ ਪ੍ਰਚੱਲਤ ਹੋਇਆ। ਗੁਰੂ ਅੰਗਦ ਦੇਵ ਜੀ ਨੇ ਲਿਖਿਆ।

## ਜਪੁ ਨੀਸਾਣ

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਜਪੁ ॥

## ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

ਮੂਲ ਮੰਤ੍ਰ ਦਾ ਸੁਖੈਨ ਅਰਥ ਨੰ: ੧

੧ = ਜੋ ਇਕੋ ਇਕ ਪ੍ਰਮੇਸ਼ਰ ਹੈ ਅਦਵੈਤ ਸਰੂਪ ਅਖੰਡ, ਓ–ਪ੍ਰਕਾਸ਼ ਸਰੂਪ ਹੈ। ਸਤਿ=ਨਾਸ ਤੋਂ ਰਹਿਤ ਹੈ। ਨਾਮੁ=ਪ੍ਰਸਿੱਧ ਹੈ। ਕਰਤਾ=ਸਭ ਨੂੰ ਪੈਦਾ ਕਰਨ ਵਾਲਾ ਹੈ। ਨਿਰਭਉ=ਪੁਰਖੁ= ਪੂਰਨ ਹੈ। ਭੈ ਤੋਂ ਰਹਿਤ ਹੈ। ਨਿਰਵੈਰੁ=ਵੈਰ ਤੋਂ ਰਹਿਤ ਹੈ। ਅਕਾਲ=ਕਾਲ, ਕਲਪਨਾ ਤੋਂ ਰਹਿਤ ਹੈ। ਮੂਰਤਿ=ਸਰੂਪ ਹੈ। ਅਜੂਨੀ=ਜੂਨਾਂ ਤੋਂ ਰਹਿਤ ਹੈ। ਸੈਭੰ=ਸੁਤੇ ਪ੍ਰਕਾਸ਼ ਹੈ। ਗੁਰ-ਪ੍ਰਸਾਦਿ=(ਗੁ) ਅਗਿਆਨ ਅੰਨੇਰੇ ਨੂੰ ਦੂਰ ਕਰ ਕੇ (ਰ) ਗਿਆਨ ਦਾ ਪ੍ਰਸ ਪ੍ਰਕਾਸ਼ਕ ਹੈ। ਗੁਰੂ ਦੀ ਕ੍ਰਿਪਾ ਕਰ ਕੇ ਪ੍ਰਾਪਤ ਹੁੰਦਾ ਹੈ। ਜਪੁ=ਜਪੋ ਇਸ ਨੂੰ। ਆਦਿ ਸਚੁ=ਭੂਤ ਭਵਿਖ ਵਰਤਮਾਨ ਤੇ ਮਧਿਕਾਲ ਵਿਚ ਸਚ ਸਰੂਪ ਹੈ। ਜੁਗਾਦਿ=ਜੁਗਾਂ ਜੁਗਾਂ ਵਿਚ ਭੀ।

# ਨੰ: ੨ ਮੂਲ ਮੰਤ੍ਰ ਦਾ ਸੰਕੇਤੀ ਸੰਪ੍ਰਦਾਈ ਪਦ ਅਰਥ

੧-ਏਕਾ ਏਕੰਕਾਰ ਲਿਖ ਵੇਖਾਲਿਆ।

ਤਥਾ ਹੀ-ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਿਖਾਇਆ ॥ ਸਤਿਨਾਮ ਕਰਤਾ ਪੁਰਖੁ ਨਿਰਭਉ ਹੁਇ ਨਿਰਵੈਰੁ ਸਦਾਇਆ ॥ ਅਕਾਲ ਮੂਰਤ ਪ੍ਰਤੱਖ ਸੋਇ, ਨਾਉ ਅਜੂਨੀ ਸੰਭੰ ਭਾਇਆ ॥ ਗੁਰਪ੍ਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰ ਹੋਦਾਂ ਆਇਆ ॥ ਹੈ ਭੀ ਹੋਸੀ ਸਚ ਨਾਉਂ ਸਚ ਨਾਨਕ ਸਤਿਗੁਰੂ ਦਿਖਾਇਆ ॥ ਸ਼ਬਦ ਸੁਰਤ ਲਿਵ ਲੀਣ ਹੁਇ ਗੁਰ ਚੇਲਾ ਪਰਚਾ ਪਰਚਾਇਆ॥ ਗੁਰ ਚੇਲਾ ਰਹਿਰਾਸ ਕਰ ਵੀਹ ਇਕੀਹ ਚੜਾਉ ਚੜਾਇਆ ॥ ਗੁਰਮੁਖ ਸੁਖ ਫਲ ਅਲਖ ਲਖਾਇਆ ॥ (੩੯ ਵੀਂ ਵਾਰ ਦੀ ਪਹਿਲੀ ਪਉੜੀ, ਭਾਈ ਗੁਰਦਾਸ ਜੀ) ਭਾਵ ਏਕਾ ਇਕ ਦਾ ਸਰੂਪ ਲਿਖਕੇ ਦਿਖਾਇਆ ਹੈ । ਵਾ ਏਕਾ ਅਦ੍ਵੈਤ ਦਾ ਬੋਧਕ ਹੈ। 'ਤਿਸਦਾ ਸਰੀਰ ਕੋਇ ਨਾਹੀ ਜਿਸਨੋ ਲਵੈ ਲਾਇ ਸੁਣਾਇਆ ॥' ਜੋ ਜਾਤੀ ਬਿਜਾਤੀ ਸ੍ਵੈਗਤ, ਭੇਦ ਸੋ ਰਹਿਤ, ਸੋ ਕਹੀਏ ਇਕ। ਦੇਸ ਕਾਲ ਵਸਤੂ ਪ੍ਰਛੇਦ ਸੇ ਰਹਿਤ ਸੋ ਕਹੀਏ ਇਕ।

ਪ੍ਰਸ਼ਨ ੧-ਏਕਾ ਕਿਉਂ ਲਿਖਿਆ ? ਏਕ ਮੇਵਾ ਅਦੁਤੀਯ ਬ੍ਰਹਮ।

ਜਦੋਂ ਮਹਾਰਾਜ ਸਾਹਿਬ ਜੀ ਤੀਰਥਾਂ ਤੇ ਗਏ ਤਾਂ ਕਾਂਸ਼ੀ ਵਿਖੇ ਆਪਸ ਵਿਚ ਜੋ ਆਪਣੇ ਆਪਣੇ ਮਤਾਂ ਦੇ ਓਅੰਕਾਰ ਅਖਰ ਦੇ ਵੀਚਾਰ ਤੇ ੬੩ ਤਰ੍ਹਾਂ ਦੇ ਝਗੜੇ ਪਏ ਹੋਏ ਸਨ ਤਾਂ ਮਹਾਰਾਜ ਜੀ ਨੇ ਪਹਿਲੇ ੧-ਏਕਾ ਲਗਾ ਕੇ ਇਕ ਓਅੰਕਾਰ ਉਚਾਰਨ ਕੀਤਾ ਤੇ ਕਿਹਾ ਭਾਈ ਏਹ ਇਕ ਦਾ ਵਾਚਕ ਹੈ ਤੇ ਸਾਡਾ ਅਦ੍ਵੈਤ ਮਤ ਹੈ । ਵਾ ਈਸਾਈਆਂ ਦੇ ਮਤ ਵਿਚ, ਰੂਹ ਉਕੱਦਸ, ਖੁਦਾ ਤੇ ਪੈਗੰਬਰ ਮੰਨੇ ਹਨ । ਮੁਸਲਮਾਨਾਂ ਨੇ ਖੁਦਾ ਤੇ ਪੈਕੰਬਰ ਮੰਨੇ ਹਨ। ਇਹ ਭੇਦ ਮੇਟਣ ਲਈ ਏਕਾ ਲਿਖਿਆ ਹੈ ਵਾ(ਓਅੰਕਾਰ ਤੋਂ) ਪਹਿਲੀ ਗਲ ਪ੍ਰਗਟ ਕੀਤੀ। ਪੰਡਿਤ ਦਾ ਲਿਹਾਜ਼ੀ ਅਰਥ-ਨੁਖਾ ਸਹੁਰੇ ਵਾਂਗ ਸਭ ਮਤਾਂ ਨੂੰ ਸਾਂਝਾ।

ਓ ਰੂੜੀ ਸ਼ਬਦ ਹੈ ਇਸ ਦਾ ਉਚਾਰਨ 'ਓਅੰਕਾਰ' ਕਰਨਾ ਹੈ।
ਸੰਕੇਤੀ ਅਰਥ-ਸਰਬ ਦੇ ਪ੍ਰਕਾਸ਼ਕ ਦਾ ਨਾਮ ਓਅੰਕਾਰ ਹੈ।

ਵਿਆਕਰਣ ਅਨੁਸਾਰ—ਅਵ ਧਾਤੂ ਤੋਂ ਮੰਨਿਆ ਹੈ (ਰਖਯਾ ਅਰਥੇ) ਜੋ ਉਚਾਰਨ ਮਾਤ੍ਰ ਸੇ ਰਖਯਾ ਕਰੇ।

ਜੋਗ ਅਰਥ :—ਜੋ ਪ੍ਰਾਣੀ ਨੂੰ ਊਰਧ ਨੂੰ ਲਿਜਾਣ ਵਾਲਾ ਹੈ ਸੋ ਕਹੀਏ ਓਅੰਕਾਰ। ਭਗਤਿ ਅਰਥ-ਜੋ ਅੰਗੀਕਾਰ ਕਰਨ ਵਾਲਾ ਹੋਵੇ ਆਪਣੇ ਪਯਾਰਿਆਂ ਨੂੰ ਸੋ ਕਹੀਏ ਓਅੰਕਾਰ।

ਲਕੀਰਾਂ ਦੇ ਭੇਦ ਕਰਕੇ :—(ਅਕਾਰ) ਬ੍ਰਹਮਾ ਦਾ ਰੂਪ ਹੈ, ਰਜੋ ਗੁਣ ਦੀ ਪ੍ਰਧਾਨਤਾ ਕਰਕੇ (ਓਕਾਰ) ਸਤੋ ਗੁਣ ਦੀ ਪ੍ਰਧਾਨਤਾ ਕਰਕੇ ਵਿਸ਼ਨੂੰ ਦਾ ਰੂਪ ਹੈ। (ਮਕਾਰ) ਤਮੋ ਗੁਣ ਦੀ ਪ੍ਰਧਾਨਤਾ ਕਰਕੇ ਸ਼ਿਵ ਦਾ ਰੂਪ ਹੈ । (ਅਰਧ ਬਿੰਦੂ) ਕੁੰਡਲ ਜੋ ਇਹ, ਇਹਨਾਂ ਦਾ ਅਧਿਸ਼ਟਾਨ ਲਖ ਭਾਗ ਪ੍ਰਕਾਸ਼ਕ ਸੋ ਕਹੀਏ ਓਅੰਕਾਰ।

ਲੈ ਚਿੰਤਨ ਸੇ ਅਰਥ :—(ਅਕਾਰ) ਜਿਥੇ ਜਾਗ੍ਰਤ ਵਿਖੇ ੪੨ ਭਾਵ ਪ੍ਰਗਟ ਸਫੁਰਨ ਹੈ ਤਿਸਦਾ ਵਸਜਟੀ ਭੇਦ ਸੇ ਵਿਸ਼ਵ ਨਾਮਾ ਜੀਵ ਅਭਿਮਾਨੀ ਹੈ ਅਤੇ ਸਭ ਸੰਸਾਰ ਕਾ ਅਭਿਮਾਨੀ ਵੈਰਾਟ ਹੈ । ਇਹ ਵੈਰਾਟ ਅਭਿੰਨ ਵਿਸ਼੍ਵ ਨਾਮੇ ਜੀਵਕਾ ਵਾਚਕ ਹੈ । ਓਹ ਵਾਚ ਸਰੂਪ ਹੈ । (ਓਕਾਰ) ਵਜਸਟੀ ਭੇਦ ਸੇ ਤੈਜਸ ਨਾਮਾ ਜੀਵ ਸੁਪਨ ਅਵਸਥਾ ਦਾ ਅਭਿਮਾਨੀ ਹੈ । ਸਮੱਸਟੀ ਭੇਦ ਸੇ ਸੂਖਮ ਸ੍ਰਿਸ਼ਟੋ ਕਾ ਹਿਰਨ ਪ੍ਰਕਾਸ਼ਕ) ਗਰਭ (ਕਾਰਨ) ਅਭਿਮਾਨੀ ਹੈ । ਓਂਕਾਰ ਹਿਰਨ ਗਰਭ ਤੇਜਸ ਨਾਮੇ ਜੀਵ ਕਾ ਵਾਚਕ ਹੈ ਓਹ ਵਾਚ ਸਰੂਪ ਹੈ। (ਮਕਾਰ) ਇਸ ਪ੍ਰਾਗ ਨਾਮਾ ਜੀਵ ਸੁਖੋਪਤ ਦਾ ਅਭਿਮਾਨੀ ਹੈ । ਅਤੇ ਸਰਬ ਦੀ ਸੁਖੋਪਤ ਦਾ ਈਸ਼ਰ ਅਭਿਮਾਨੀ ਹੈ । ਈਸ਼ਰ ਅਭਿੰਨ ਪ੍ਰਾਗ ਦਾ ਵਾਚਕ ਹੈ, ਉਹ ਵਾਚ ਸਰੂਪ ਹੈ । (ਅਰਧ) ਅਧੇ ਭਾਗ ਦਾ (ਬਿੰਦੂ) ਪ੍ਰਕਾਸ਼ਕ ਹੋਣੇ ਸੇ ਸ਼ੁਧ ਦਾ ਵਾਚਕ ਹੈ (ਵਾ) ਪੁਰਖ ਪਕ੍ਰਿਤੀ ਮਹਿਤੁਤ, ਤ੍ਰਿਪਾਹੰਕਾਰ, ਸੂਖਮ ਪੰਜ ਤਨ ਮਾਤ੍ਰਾ, ਪੰਜ ਤੱਤ, ਪੰਜ ਸਥੂਲ ਤੱਤ, ਇਨ੍ਹਾਂ ਦਾ ਫੇਰ ਲੈ ਕਰਕੇ ਲਖ ਭਾਗ ਦਾ ਚਿੰਤਨ ਕਰਨਾ ।

**ਸਤਿ**—ਤ੍ਰੈ ਈ ਕਾਲ ਅਬਾਧਤ੍ਰੰ ਸਤ੍ਰਵੰ । ਜੋ ਤਿੰਨ ਕਾਲ ਨਾਸ ਨਾ ਹੋਵੇ ਸੋ ਸਤਿ ਹੈ । (ਵਾ) ਜਿਸਦੀ ਸਾਰਿਆਂ ਵਿਚ ਸਤਾ ਹੈ (ਵਾ) ਜੋ ਸਾਰਿਆਂ ਵਿੱਚ ਸਤ ਰੂਪ ਹੈ ਵਾ ਸਭ ਨੂੰ ਸਤਾ ਸ਼ਫੁਰਤੀ ਦੇਣ ਵਾਲਾ ਸੋ ਸਤਿ ਹੈ ।

**ਨਾਮੁ**—ਪ੍ਰਸਿਧ ਜੋ ਹੋਵੇ ਸੋ ਨਾਮੁ (ਯਥਾ) ਰਲਾਣੇ ਦਾ ਨਾਮ ਭਾਵ ਪ੍ਰਸਿਧ (ਮਸ਼ਹੂਰ) ਹੈ । ਸਚਾ ਨਾਮ (ਸਬੰਧਕ ਅਰਥ) ਜਿਸ ਵਿੱਚ ਬੋਧਕ ਭਾਵ ਹੋਵੇ ਸੋ ਕਹੀਏ ਨਾਮੁ (ਸਤਿ ਬੋਧ ਰੂਪ ਤੇ (ਨਾਮੁ) ਬੋਧਕ । (ਵਾ) ਜਿਸ ਵਿੱਚ ਨਾ—ਆਮ—ਆਮ ਖਾਸ ਪ੍ਰਪੰਚ ਨਾ ਹੋਵੇ । (ਵਾ) ਰੋਗ ਨਹੀਂ (ਵਾ) ਮਾ—ਮੋਹ ਨਹੀਂ ਜਿਸ ਵਿੱਚ ਸੋ ਕਹੀਏ ਨਾਮੁ ।

**ਕਰਤਾ**—ਸਾਰੀ ਰਚਨਾ ਨੂੰ ਕਰਨ ਵਾਲਾ ਹੈ । ਵਾ ਹੁਕਮ ਰੂਪੀ ਰੋਜ਼ੀ ਰੂਪੀ ਤੇ ਚੇਤਨ ਸੱਤਾਂ ਰੂਪੀ ਤਾਰ, ਜਿਸਦੇ ਹਥ ਵਿੱਚ ਹੈ ਸੋ ਕਹੀਏ ਕਰਤਾ। (ਵਾ) ਜਿਸ ਨੇ ਸਭ ਤੱਤਾਂ ਨੂੰ ਭਰਿਆ ਹੈ ।

**ਪੁਰਖੁ**—ਪੂਰਨ ਹੈ, ਵਿਆਪਕ ਹੈ (ਵਾ) ਪੂਨਰਕਾਦਿ ਤੋਂ ਰਖਿਆ ਕਰਨ ਵਾਲਾ ਹੈ। ਪ੍ਰਮਾਣ—ਇਸ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ । (ਵਾ) ਪੁਰ—ਖੈ—ਦੋਹਾਂ ਰੂਪੀ ਪੁਰੀਆਂ ਵਿਚ ਖੈ, ਸੈ—ਸੈਨ ਕਰਨ ਵਾਲਾ ਹੈ । (ਵਾ) ਪੁਰ—ਖੈ ਬ੍ਰਹਮੰਡਾਂ ਰੂਪੀ ਪੁਰੀਆਂ ਦਾ ਨਾਸ ਕਰਨੇ ਵਾਲਾ ਹੈ ।

**ਨਿਰਭਉ**—ਭੈ ਤੋਂ ਰਹਿਤ ਸਰੂਪ 'ਨਾਨਕ ਨਿਰਭਉ' । (ਵਾ) ਨਿਰ—ਵਿਸ਼ੇਸ਼ ਕਰਕੇ ਕਲਿਆਨ ਭਵ—ਸਰੂਪ ਹੈ । (ਵਾ) ਉਤਪਤੀ ਸੇ ਰਹਿਤ ਹੈ (ਵਾਂ) ਸੰਸਾਰ ਤੋਂ ਭੀ ਰਹਿਤ ਹੈ ।(ਵਾ) ਨਿਰ—ਵਿਸ਼ੇਸ਼ ਕਰਕੇ ਦੁਸ਼ਟਾਂ ਨੂੰ ਭੈ ਦੇਣ ਵਾਲਾ ਹੈ ।

ਪ੍ਰਸ਼ਨ—ਨਿਰਭੈ ਕਿਉਂ ਨਹੀਂ ਕਹਿ ਦਿਤਾ ?

੧. ਮਹਾਰਾਜ ਸੁਤੰਤਰ ਹੈ ਜੀਵ ਦੀ ਸ਼ੰਕਾ ਈਸ਼ਰ ਦੀ ਰਚਨਾ ਤੇ ਬਣਦੀ ਨਹੀਂ ।

੨. ਮਹਾਰਾਜ ਕੋਈ ਅਗਿਆਨੀ ਨਹੀਂ ਇਹ ਇਕ ਦਾ ਵਾਚਕ ਹੈ । (ਭੈ ਵਿਚਿ ਪਵਣ) ਇਹ ਤਾਂ ਹੀ ਲਿਖਿਆ ਹੈ ਨਹੀਂ ਤਾਂ ਇਥੇ ਨਿਰਭੈ ਲਿਖ ਦਿੰਦੇ ।

**ਨਿਰਵੈਰੁ =** ਵੈਰ ਤੋਂ ਰਹਿਤ ਸਰੂਪ ਹੈ (ਵਾ) ਨਿਰ-ਵੈਲ-ਵੈਲ ਤੋਂ ਰਹਿਤ ਹੈ।

**ਅਕਾਲ ਮੂਰਤਿ =** ਕਾਲ (ਕਲਪਨਾ) ਤੋਂ ਰਹਿਤ (ਮੂਰਤੀ) ਹਸਤੀ ਹੈ ਸਪੂਪ ਹੈ (ਸੰਸ:) ਸਰੂਪ । (ਵਾ) ਅਕਾਲ ਸਭ ਕਾਲਾਂ ਵਿੱਚ ਆਇਆ ਹੋਇਆ ਹੈ (ਵਾ) ਕਾਲ-ਅਗਿਆਨ ਰੂਪੀ ਕਾਲਖ ਨਹੀਂ ਹੈ । ਕਾਲ (ਦੁਰਭਿਖ) ਪੈਣ ਤੋਂ ਰਹਿਤ ਹੈ ਵਾ ਮੂ-ਰਤਿ-ਮੇਰੀ ਉਸ ਵਿਖੇ ਪ੍ਰੀਤੀ ਹੈ ਵਾ (ਅ) ਵਿਸ਼ਨੂੰ (ਕਾ) ਬ੍ਰਹਮਾ (ਲ) ਸ਼ਿਵ ਸਰੂਪ ਭੀ ਆਪ ਹੀ ਹੈ। ਅਕਾਲ-ਅਕ-ਦੁਖਾਂ ਨੂੰ ਲ-ਨਾਸ ਕਰਨ ਵਾਲਾ ਹੈ।

**ਅਜੂਨੀ =** ਜੂਨੀ ਸੇ ਰਹਿਤ ਹੈ ਵਾ ਸਰਬ ਦਾ ਕਾਰਨ ਰੂਪ ਹੈ ਵਾ(ਆ)ਆਇਆ ਹੋਇਆ ਹੈ ਸਭ ਵਿੱਚ (ਵਾ) ਅਜ-ਊਨੀ ਬ੍ਰਹਮਾਦਿਕ ਭੀ ਊਣੇ ਹਨ ਉਸ ਤੋਂ (ਵਾ) ਅਜ-ਮਾਇਆ ਦਾ ਭੀ ਕਾਰਨ ਰੂਪ ਹੈ ਤੇ ਮਾਇਆ (ਊਨੀ) ਉਸ ਤੋਂ ਉਰੇ ਹੈ।

**ਸੈਭੰ =** ਸੁਤੇ ਪ੍ਰਕਾਸ਼ ਰੂਪ ਹੈ। (ਵਾ) ਸੈ-ਸੈਂਕੜਿਆਂ ਨੂੰ ਭੈ-ਪ੍ਰਕਾਸ਼ਨ ਵਾਲਾ ਹੈ (ਵਾ) ਭੰ-ਨਾਸ ਕਰਨ ਵਾਲਾ ਹੈ (ਵਾ) ਸੈ-ਸੰਸ਼ਿਆਂ ਨੂੰ ਨਾਸ ਕਰਨ ਵਾਲਾ ਹੈ।

**ਗੁਰ =** ਚੇਤਨ ਸਰੂਪ ਹੈ ਸਭ ਸ੍ਰਿਸ਼ਟੀ ਅੰਦਰ ਗੁਰੂ ਰੂਪ ਆਪ ਹੈ। (ਵਾ) ਗੁ-ਅਗਿਆਨ ਰੂਪੀ ਅੰਧੇਰੇ ਨੂੰ ਦੂਰ ਕਰਕੇ ਰ-ਰੂ-ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ। 'ਗੋ-ਤਮ ਨਾਮ ਅਗਿਆਨ ਅਨਿਤ ॥ ਰੂ ਪ੍ਰਕਾਸ਼ ਕੀਯੋ ਜਿਨ ਚਿਤ ।।' (ਵਾ) ਵਡਾ ਹੈ ਜੋ ਮੁੱਢ ਰੂਪ ਹੈ (ਸੰਸ:) ਗੁਰ ਗੀਰ ਧਾਤੂ ਤੋਂ ਅਰਥੇ : ਬਾਣੀ ਰੂਪ ਹੈ।

**ਪ੍ਰਸਾਦਿ =** ਅਨੰਦ ਸਰੂਪ ਜੋ ਪਾਰਬ੍ਰਹਮ ਹੈ ਵਾ ਸੁਆਦਾਂ ਤੋਂ ਜੋ ਪਰੇ ਹੈ ਵਾ (ਮੰਦਰ) ਅਧਿਸ਼ਟਾਨ ਸਰੂਪ ਜੋ ਹੈ, ਵਾ ਕ੍ਰਿਪਾਲੂ ਅਤੇ ਪ੍ਰਸੰਨ ਸਰੂਪ ਹੈ।

**ਜਪੁ =** ਪ੍ਰਮੇਸ਼ਰ ਦੇ ਸਰੂਪ ਨੂੰ ਜਪਾ ਕੇ ਪ੍ਰਗਟ ਕਰਾਉਣ ਵਾਲਾ ਚਿੰਨ੍ਹ ਹੈ-ਜਪੁ ਗਿਆਨ ਸਰੂਪ ਹੈ, ਜਾਨਣ ਯੋਗ ਹੈ, ਜਪਣ ਯੋਗ ਹੈ, ਜਪਣ ਦੀ ਆਗਿਆ ਹੈ।

**ਆਦਿ ਸਚੁ =** ਜੋ ਜਗਤ ਦੇ ਆਦਿ ਵਿਚ ਵੀ ਸਚ ਸਰੂਪ ਸੀ।

**ਜੁਗਾਦਿ ਸਚੁ =** ਸਤਿਜੁਗ, ਤ੍ਰੇਤਾ, ਦੁਆਪਰ ਆਦਿਕ ਜੁਗਾਂ ਦੇ ਆਦਿ (ਪ੍ਰਾਰੰਭ) ਵਿਚ ਭੀ ਸਚ ਸਰੂਪ ਸੀ।

**ਹੈ ਭੀ ਸਚੁ =** ਹੈ ਹੁਣ ਵਵਰਤਮਾਨ ਸਮੇਂ ਵਿਚ ਭੀ ਨਾਸ ਤੋਂ ਰਹਿਤ ਸਰੂਪ ਹੈ

**ਨਾਨਕ =** ਦਵੈਤ ਤੋਂ ਰਹਿਤ ਪ੍ਰਮੇਸ਼ਰ ਸਤਿਗੁਰੂ ਜੀ ਫੁਰਮਾਉਂਦੇ ਹਨ।

**ਹੋਸੀ ਭੀ ਸਚੁ =** ਭਵਿਖਤ ਕਾਲ ਵਿਚ ਭੀ ਕੇਵਲ ਵਾਹਿਗੁਰੂ ਹੀ ਸਚੁ ਸਰੂਪ ਹੋਵੇਗਾ। (ਇਥੋਂਦਕ ਮੂਲ ਮੰਤ੍ਰ ਹੈ)

| ਪੰਨਾ | ਸਤਰ | ਸ਼ਬਦ | ਜਪੁ ਨੀਸਾਣੁ |
|---|---|---|---|
| ੧ | ੫ | ੧ | ਸੋਚੈ, ਸੋਚਿ ਨ ਹੋਵਈ; ਜੇ ਸੋਚੀ ਲਖ ਵਾਰ ॥ [ਲੱਖ ਪੜ੍ਹੋ] |
| | | | ਚੁਪੈ, ਚੁਪ ਨ ਹੋਵਈ; ਜੇ ਲਾਇ ਰਹਾ ਲਿਵ ਤਾਰ ॥ |
| | | | ਭੁਖਿਆ, ਭੁਖ ਨ ਉਤਰੀ; ਜੇ ਬੰਨਾ ਪੁਰੀਆ ਭਾਰ ॥ |
| | ੧੦ | ੨ | ਨਾਨਕ ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ ॥ [ਬੁੱਝੈ ਪੜ੍ਹੋ] |
| | ੧੦ | ੩ | ਗਾਵੈ ਕੋ ਤਾਣੁ; ਹੋਵੈ ਕਿਸੈ ਤਾਣੁ ॥ ਗਾਵੈ ਕੋ ਦਾਤਿ; ਜਾਣੈ ਨੀਸਾਣੁ ॥ |
| | | | ਗਾਵੈ ਕੋ; ਗੁਣ 'ਵਡਿਆਈਆ' [1]ਚਾਰ ॥ |
| | | | [ਬਾਕੀ ਦੀਆਂ ਸਾਰੀਆਂ ਤੁਕਾਂ ਦੇ ਬਿਸ੍ਰਾਮ 'ਗਾਵੈ ਕੋ' ਤੇ ਹਨ] |
| ੨ | ੪ | ੪ | ਫੇਰਿ, ਕਿ ਅਗੈ ਰਖੀਐ; ਜਿਤੁ ਦਿਸੈ ਦਰਬਾਰੁ ॥ |
| | | | ਮੁਹੌ, ਕਿ ਬੋਲਣੁ ਬੋਲੀਐ; ਜਿਤੁ ਸੁਣਿ ਧਰੇ ਪਿਆਰੁ ॥ |
| | ੬ | ੪ | ਨਾਨਕ, ਏਵੈ ਜਾਣੀਐ; ਸਭੁ ਆਪੇ ਸਚਿਆਰੁ ॥ |
| | ੮ | ੫ | ਦੁਖੁ [2]ਪਰਹਰਿ ਸੁਖੁ ਘਰਿ ਲੈ ਜਾਇ ॥ |
| | | | ਗੁਰਮੁਖਿ [3]ਨਾਦੰ ਗੁਰਮੁਖਿ [4]ਵੇਦੰ; ਗੁਰਮੁਖਿ ਰਹਿਆ ਸਮਾਈ ॥ |
| | | | ਗੁਰੁ [5]ਈਸਰੁ ਗੁਰੁ [6]ਗੋਰਖੁ, ਬਰਮਾ ਗੁਰੁ; ਪਾਰਬਤੀ [7]ਮਾਈ ॥ |
| | ੧੦ | ੫ | ਗੁਰਾ; ਇਕ ਦੇਹਿ ਬੁਝਾਈ ॥ [ਗੁਰਾਂ ਨਹੀਂ ਪੜ੍ਹਨਾ] |
| | ੧੧ | ੬ | ਤੀਰਥਿ ਨਾਵਾ ਜੇ ਤਿਸੁ ਭਾਵਾ; [ਨ੍ਹਾਵਾ ਪੜ੍ਹੋ] |
| | | | ਵਿਣੁ ਭਾਣੇ, ਕਿ ਨਾਇ ਕਰੀ ॥ [ਨ੍ਹਾਇ ਪੜ੍ਹੋ] |
| | | | ਜੇਤੀ ਸਿਰਠਿ ਉਪਾਈ ਵੇਖਾ; ਵਿਣੁ ਕਰਮਾ, ਕਿ ਮਿਲੈ ਲਈ ॥ |
| | | | ਮਤਿ ਵਿਚਿ, [8]ਰਤਨ [9]ਜਵਾਹਰ [10]ਮਾਣਿਕ; ਜੇ ਇਕ ਗੁਰ ਕੀ ਸਿਖ ਸੁਣੀ ॥ |
| | ੧੭ | ੮ | ਸੁਣਿਐ; ਸਿਧ ਪੀਰ ਸੁਰਿ ਨਾਥ ॥ |
| | ੧੮ | ੮ | ਨਾਨਕ, ਭਗਤਾ ਸਦਾ ਵਿਗਾਸੁ ॥ |
| | | | [ਚਾਰੇ ਪਉੜੀਆਂ ਦੇ ਬਿਸ੍ਰਾਮ 'ਸੁਣਿਐ' ਤੇ ਹਨ] |
| ੩ | ੫ | ੧੨ | ਮੰਨੇ ਕੀ ਗਤਿ; ਕਹੀ ਨ ਜਾਇ ॥ |
| | | | [ਅਗੇ ਤਿੰਨਾਂ ਪਉੜੀਆਂ ਦੇ ਬਿਸ੍ਰਾਮ 'ਮੰਨੈ' ਤੇ ਹਨ] |
| | ੫ | ੧੨ | ਕਾਗਦਿ ਕਲਮ; ਨ ਲਿਖਣਹਾਰੁ ॥ |

੧. ਸੁੰਦਰ । ਆਚਾਰ ਪਾਠ ਭੀ ਕਰਦੇ ਹਨ । ਆਚਾਰ ਕਰਤੱਬ ਦਾ ਨਾਮ ਹੈ । ਅਸਲ ਵਿਚ ਵਡਿਆਈਆ ਚਾਰ ਐੜੇ ਦੇ ਕੰਨੇ ਵਿਚੋਂ ਅਰਥ ਕਰਨ ਲਗਿਆਂ ਐੜਾ ਕਢੀਏ ਆਚਾਰ ਬਣਾਈਏ ਤਾਂ ਨਾਲੇ ਵਡਿਆਈਆ ਬਹੁ ਵਚਨ ਰਹਿ ਜਾਂਦਾ ਹੈ ਤੇ ਨਾਲੇ ਆਚਾਰ ਸ਼ਬਦ ਬਣਕੇ ਕਰਤੱਬ ਹੋ ਜਾਂਦਾ ਹੈ । ਟਕਸਾਲੀ ਚਾਰ=ਸੁੰਦਰ ਦਾ ਨਾਮ ਹੈ, ਸੁੰਦਰ ਗੁਣ, ਸੁੰਦਰ ਵਡਿਆਈਆਂ ਕੋਈ ਗਾਉਂਦਾ ਹੈ । ੨. ਛਡ ਕੇ, ਤਿਆਗ ਕੇ । ੩. ਉਪਦੇਸ਼ । ੪. ਵਿਚਾਰ, ਗਿਆਨ । ੫. ਸ਼ਿਵ ਜੀ । ੬. ਵਿਸ਼ਨੂੰ । ੭. ਮਾ=ਲਛਮੀ, ਈ=ਸੁਰਸਤੀ । ੮ ਵੈਰਾਗ । ੯. ਗਿਆਨ । ੧੦. ਸੰਕੇਤੀ ਅਰਥ ਸ੍ਰਵਣ, ਮੰਨਣ, ਨਿਧਿਆਸਣ ।

| ਪੰਨਾ | ਸਤਰ | ਸ਼ਬਦ | ਜਪੁ ਨੀਸਾਣੁ |
|---|---|---|---|
| ੩ | ੫ | ੧੨ | ਮੰਨੇ ਕਾ; [1]ਬਹਿ ਕਰਨਿ ਵੀਚਾਰੁ ॥ |
| | ੬ | ੧੨ | ਜੇ ਕੋ ਮੰਨਿ ਜਾਣੈ; ਮਨਿ ਕੋਇ ॥ |
| | | | [ਬਾਕੀ ਤਿੰਨਾਂ ਪਉੜੀਆਂ ਵਿਚ ਵੀ 'ਜਾਣੈ' ਤੇ ਬਿਸ੍ਰਾਮ ਹੈ] |
| | ੯ | ੧੪ | ਮੰਨੈ; [2]'ਮਗੁ' ਨ ਚਲੈ ਪੰਥੁ ॥ |
| | ੧੦ | ੧੫ | ਮੰਨੈ; ਪਾਵਹਿ ਮੋਖੁ ਦੁਆਰੁ (੨) ਮੋਖੁਦੁਆਰੁ ॥ |
| | ੧੦ | ੧੫ | ਮੰਨੈ; ਤਰੈ ਤਾਰੇ ਗੁਰੁਸਿਖ ॥ (੨) ਗੁਰੁ ਸਿਖ ॥ |
| | ੧੨ | ੧੬ | ਪੰਚੇ ਸੋਹਹਿ; ਦਰਿ [3]ਰਾਜਾਨੁ ॥ ਪੰਚਾ ਕਾ; ਗੁਰੁ ਏਕੁ ਧਿਆਨੁ ॥ |
| | ੧੮ | ੧੬ | ਤੂ ਸਦਾ ਸਲਾਮਤਿ; ਨਿਰੰਕਾਰ ॥ |
| | ੧੯ | ੧੭ | ਅਸੰਖ ਪੂਜਾ; ਅਸੰਖ ਤਪ ਤਾਉ ॥ |
| ੪ | ੪ | ੧੮ | ਅਸੰਖ ਅਮਰ; ਕਰਿ ਜਾਹਿ ਜੋਰ ॥ |
| | ੫ | ੧੮ | ਨਾਨਕੁ ਨੀਚੁ; ਕਹੈ ਵੀਚਾਰੁ ॥ |
| | ੮ | ੧੯ | ਅਖਰੀ; ਗਿਆਨੁ ਗੀਤ ਗੁਣ ਗਾਹ ॥ |
| | | | ਅਖਰੀ; ਲਿਖਣੁ ਬੋਲਣੁ ਬਾਣਿ ॥ |
| | ੧੧ | ੨੦ | ਭਰੀਐ; ਹਥੁ ਪੈਰੁ ਤਨੁ ਦੇਹ ॥ |
| | | | ਪਾਣੀ ਧੋਤੈ; ਉਤਰ ਸੁ ਖੇਹ ॥ (੨) ਉਤਰਸੁ ਖੇਹ ॥ |
| | ੧੪ | ੨੧ | ਜੇ ਕੋ ਪਾਵੈ ਤਿਲ ਕਾ ਮਾਨੁ ॥ |
| | ੧੬ | ੨੧ | [4]ਸੁਅਸਤਿ [5]ਆਥਿ; [6]ਬਾਣੀ [7]ਬਰਮਾਉ ॥ |
| | ੧੭ | ੨੧ | ਕਵਣਿ ਸਿ ਰੁਤੀ, ਮਾਹੁ ਕਵਣੁ; ਜਿਤੁ ਹੋਆ ਆਕਾਰੁ ॥ |
| ੫ | ੧ | ੨੧ | ਨਾਨਕ ਆਖਣਿ ਸਭੁ ਕੋ ਆਖੈ; ਇਕ-ਦੂ ਇਕੁ, ਸਿਆਣਾ ॥ |
| | ੨ | ੨੨ | ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥ |
| | | | ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ ॥ |
| | | | [8]ਸਹਸ ਅਠਾਰਹ ਕਹਨਿ ਕਤੇਬਾ; [9]ਅਸੁਲੂ ਇਕੁ ਧਾਤੁ ॥ (੨) ਅਸੁ ਲੂ । |
| | ੫ | ੨੩ | ਨਦੀਆ ਅਤੈ [10]ਵਾਹ; ਪਵਹਿ ਸਮੁੰਦਿ, ਨ ਜਾਣੀਅਹਿ ॥ |
| | | | [ਅੱਤੈ ਪਾਠ ਨਹੀਂ ਕਰਣਾ] |
| | ੯ | ੨੪ | ਤਾ ਕੇ ਅੰਤ; ਨ ਪਾਏ ਜਾਹਿ ॥ |
| | ੧੧ | ੨੪ | ਨਾਨਕ; ਨਦਰੀ ਕਰਮੀ ਦਾਤਿ ॥ |
| | ੧੨ | ੨੫ | ਕੇਤੇ; ਖਪਿ ਤੁਟਹਿ ਵੇਕਾਰ ॥ |
| | ੧੩ | ੨੫ | ਕੇਤੇ, ਮੂਰਖ; ਖਾਹੀ ਖਾਹਿ ॥ |

੧. ਇਸਥਿਤ ਹੋ ਕੇ ਸੰਗਤ ਵਿਚ। ੨. ਮੌਤ ਦੇ ਰਾਹ ਜਾਂ ਦੁਨੀਆਂ ਦੇ ਮਾਰਗਾਂ ਦੇ ਪੈਂਡੇ ਨਹੀਂ ਚਲਦਾ। ੩. ਪ੍ਰਕਾਸ਼ ਸਰੂਪ ਦੇ ਦਰ ਵਿਚ। ੪. ਕਲਿਆਣ ਸਰੂਪ। ੫. ਮਾਇਆ। ੬. ਓਅੰਕਾਰ ਅਥਵਾ ਬਣਾਵਟ। ੭. ਬ੍ਰਹਮੰਡ, ਬ੍ਰਹਮਾ ਆਦਿ। ੮. ਹਜ਼ਾਰ ਆਲਮ। ੯. ਅਸਲ ਵਿਚ। (ਅ) ਧਾਤੂ=ਮਾਇਆ ਰੂਪੀ ਘੋੜੇ ਦੇ ਇਕ ਇਕ ਲੂੰ ਵਿਚ ਸੰਸਾਰ ਦਾ ਪਸਾਰਾ ਹੈ। ੧੦. ਨਾਲੇ।

| ਪੰਨਾ | ਸਤਰ | ਸ਼ਬਦ | ਰਾਗੁ ਆਸਾ |
|---|---|---|---|
| ੪੮੬ | ੧੭ | ੩ | ਰਾਜਾਰਾਮ ਕੀ ਸੇਵ ਨ ਕੀਨੀ; ਕਹਿ ਰਵਿਦਾਸ ਚਮਾਰਾ ॥ |
| | ੧੮ | ੪ | ਤੁਝਹਿ ਚਰਨ ਅਰਬਿੰਦ; [1]ਭਵਨ ਮਨੁ ॥ (ਪਾ:) ਭਵਰ ਮਨੁ |
| | | | [2]ਪਾਨ ਕਰਤ ਪਾਇਓ; ਪਾਇਓ ਰਾਮਈਆ ਧਨੁ ॥ |
| ੪੮੭ | ੨ | ੫ | ਹਰਿ ਹਰਿ ਹਰਿ ਹਰਿ; ਹਰਿ ਹਰਿ ਹਰੇ ॥ |
| | | | ਹਰਿ ਸਿਮਰਤ; ਜਨ ਗਏ ਨਿਸਤਰਿ ਤਰੇ ॥ |
| | ੩ | ੫ | 'ਨਿਮਤ' ਨਾਮਦੇਉ; ਦੂਧੁ ਪੀਆਇਆ ॥ (ਨਿਮੱਤ ਨਹੀਂ ਪੜ੍ਹਨਾ) |
| | | | ਆਸਾ ਬਾਣੀ ਭਗਤ ਧੰਨੇ ਜੀ ਕੀ |
| | ੧੦ | ੧ | ਲਾਲਚ ਬਿਖ, ਕਾਮ [3]ਲੁਬਧ ਰਾਤਾ; ਮਨਿ ਬਿਸਰੇ ਪ੍ਰਭ ਹੀਰੇ ॥ |
| | ੧੩ | ੧ | ਬਿਖੁ ਫਲ ਸੰਚਿ, ਭਰੇ ਮਨ ਐਸੇ; ਪਰਮ ਪੁਰਖ ਪ੍ਰਭ, ਮਨ ਬਿਸਰੇ ॥ |
| | ੧੩ | ੧ | ਗਿਆਨ ਪ੍ਰਵੇਸੁ, ਗੁਰਹਿ ਧਨੁ ਦੀਆ; ਧਿਆਨੁ ਮਾਨੁ ਮਨ ਏਕ ਮਏ ॥ |
| | ੧੪ | ੧ | ਜੋਤਿ ਸਮਾਇ ਸਮਾਨੀ ਜਾਕੈ; 'ਅਛਲੀ' ਪ੍ਰਭੁ ਪਹਿਚਾਨਿਆ ॥ |
| | | | (ਅ-ਛਲੀ ਨਹੀਂ ਬੋਲਣਾ) |
| | ੧੭ | ੨ | ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ [4]ਗਹੀਰਾ ॥ (ਗੁਨੀਅ ਬੋਲੋ) |
| | ੧੯ | ੨ | ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ ॥ |
| ੪੮੮ | ੨ | ੩ | ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ; |
| | | | [5]ਬਿਬਹਿ ਨ ਜਾਨਸਿ ਕੋਈ ॥ (ਦਇਆਲ ਬੋਲੋ) |
| | ੩ | ੩ | ਜਨਨੀ ਕੇਰੇ, ਉਦਰ ਉਦਕ ਮਹਿ; ਪਿੰਡੁ ਕੀਆ ਦਸ ਦੁਆਰਾ ॥ |
| | ੪ | ੩ | [6]ਕੁੰਮੀ ਜਲ ਮਾਹਿ, [7]ਤਨ ਤਿਸੁ ਬਾਹਰਿ; ਪੰਖ ਖੀਰੁ ਤਿਨ ਨਾਹੀ ॥ |
| | ੫ | ੩ | ਪਾਖਣਿ ਕੀਟੁ, ਗੁਪਤੁ ਹੋਇ ਰਹਤਾ; ਤਾ-ਚੋ ਮਾਰਗੁ ਨਾਹੀ ॥ |
| | | | ਆਸਾ ਸੇਖ ਫਰੀਦ ਜੀਉ ਕੀ ਬਾਣੀ ॥ |
| | ੧੧ | ੧ | ਸੇਖ ਫਰੀਦੈ; ਖੈਰੁ ਦੀਜੈ ਬੰਦਗੀ ॥ |
| | ੧੨ | ੨ | ਆਜੁ ਮਿਲਾਵਾ, ਸੇਖ ਫਰੀਦ; ਟਾਕਿਮ ਕੂੰਜੜੀਆ, ਮਨਹੁ ਮਚਿੰਦੜੀਆ ॥ |
| | ੧੪ | ੨ | ਜੋ ਗੁਰੁ ਦਸੈ ਵਾਟ; ਮੁਰੀਦਾ [8]ਜੋਲੀਐ ॥ |
| | ੧੬ | ੨ | ਸੇਖ, [9]'ਹੈਯਾਤੀ' ਜਗਿ; ਨ ਕੋਈ ਥਿਰੁ ਰਹਿਆ ॥ (ਹੈਇਆਤੀ ਬੋਲੋ) |
| | ੧੭ | ੨ | ਕਤਿਕ ਕੂੰਜਾਂ, ਚੇਤਿ [10]ਡਉ; ਸਾਵਣਿ ਬਿਜੁਲੀਆਂ ॥ |
| | ੧੭ | ੨ | ਚਲੇ ਚਲਣਹਾਰ; ਵਿਚਾਰਾ ਲੇਇ ਮਨੋ ॥ |
| | ੧੮ | ੨ | ਜਿਮੀ ਪੁਛੈ, ਅਸਮਾਨ ਫਰੀਦਾ; [11]ਖੇਵਟ ਕਿੰਨਿ ਗਏ ॥ |

–o–

੧. ਘਰ ਜਾਂ ਭੌਰੇ ਨੂੰ । ੨, ਅੰਮ੍ਰਿਤ ਨਾਮ ਪੀਂਦਿਆਂ ਦਾ । ੩. ਲੁਭਾਇਮਾਨ ਹੋ ਕੇ ਹੇੜੀ ਦੀ ਨਿਆਈਂ । ੪. ਸਮੁੰਦਰ । ੫. ਦੂਜਾ । ੬. ਕੱਛੂ ਦੇ ਘਰ ਵਾਲੀ ਕਛੋਪਰੀ । ੭. ਪੁੱਤਰ । ੮. ਚੱਲੀ । ੯. ਅਮਰ ਹੋ ਕੇ ਆਪਣੀ ਉਮਰ ਤੋਂ ਉਪਰੰਤ । ੧੦. ਡਉ ਅਗਨੀ ਜੋ ਬਾਂਸ ਘਸ ਕੇ ਪੈਦਾ ਹੁੰਦੀ ਹੈ । ੧੧. ਮਲਾਹ ਪੀਰ ਸੀ ਜੋ ।

# ਰਾਗੁ ਗੂਜਰੀ

| ਪੰਨਾ | ਸਤਰ | ਸ਼ਬਦ | |
|---|---|---|---|
| | | | ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥ |
| ੪੮੯ | ੫ | ੧ | ਤੇਰਾ ਨਾਮੁ, ਕਰੀ [1]ਚਨਣਾਠੀਆ; ਜੇ ਮਨੁ [2]ਉਰਸਾ ਹੋਇ ॥ |
| | ੧੨ | ੨ | ਰਵਿ ਸਸਿ ਦੀਪਕ, ਜਾ ਕੇ ਤ੍ਰਿਭਵਣਿ; ਏਕਾ ਜੋਤਿ ਮੁਰਾਰਿ ॥ |
| | | | ਰਾਗੁ ਗੂਜਰੀ ਮਹਲਾ ੩ ਘਰੁ ੧ ॥ |
| ੪੯੦ | ੩ | ੩ | ਐਸਾ ਸਤਿਗੁਰੁ ਸੇਵੀਐ ਮਨਾ, ਜਿਤੁ ਸੇਵਿਐ, ਗੋਵਿਦ ਪ੍ਰੀਤਿ ਊਪਜੈ; ਅਵਰ ਵਿਸਰਿ ਸਭ ਜਾਇ ॥ |
| | ੧੦ | ੪ | ਹਰਿ ਮੇਰੀ ਪ੍ਰੀਤਿ, ਰੀਤਿ ਹੈ ਹਰਿ ਮੇਰੀ; ਹਰਿ ਮੇਰੀ ਕਥਾ ਕਹਾਨੀ ਜੀ ॥ |
| | ੧੨ | ੪ | ਹਰਿ ਕੀ, ਮੈ ਭੂਖ ਲਾਗੈ; ਹਰਿ ਨਾਮਿ, ਮੇਰਾ ਮਨੁ ਤ੍ਰਿਪਤੈ; ਹਰਿ ਮੇਰਾ ਸਾਕੁ, ਅੰਤਿ ਹੋਇ ਸਖਾਈ ॥ |
| | ੧੪ | ੪ | ਕਹੈ ਨਾਨਕੁ ਹਰਿ ਕਾ ਭਾਣਾ ਹੋਆ; ਕਹਣਾ ਕਛੂ ਨ ਜਾਈ ॥ |
| | ੧੫ | ੫ | ਬਿਨੁ ਨਾਵੈ ਮੁਕਤਿ ਨ ਹੋਵਈ; ਵੇਖਹੁ ਕੋ; [3]ਵਿਉਪਾਇ ॥ |
| ੪੯੧ | ੧੬ | ੮ | ਪੰਚ ਭੂ-[4]ਆਤਮਾ ਵਸਿ ਕਰਹਿ; ਤਾ ਤੀਰਥ ਕਰਹਿ ਨਿਵਾਸੁ ॥ |
| | ੧੭ | ੮ | ਇਹੁ ਮਨੁ ਕਾਸੀ, ਸਭਿ ਤੀਰਥ ਸਿਮ੍ਰਿਤਿ; ਸਤਿਗੁਰ ਦੀਆ ਬੁਝਾਇ ॥ |
| ੪੯੨ | ੧ | ੯ | ਗੂਜਰੀ ਮਹਲਾ ੩ ਤੀਜਾ ॥ (ਤੀਜਾ ਦੋ ਵਾਰ ਪੜ੍ਹਨਾ) ਏਕੋ ਨਾਮੁ ਨਿਧਾਨੁ ਪੰਡਿਤ; ਸੁਣਿ ਸਿਖੁ ਸਚੁ ਸੋਈ ॥ |
| | | | ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥ |
| | ੧੦ | ੧ | ਮੇਰੇ ਮੀਤ ਗੁਰਦੇਵ; ਮੋ-ਕਉ ਰਾਮ ਨਾਮੁ ਪਰਗਾਸਿ ॥ |
| | ੧੭ | ੨ | ਮੇਰੇ ਭਾਈ ਜਨਾ; ਮੋ-ਕਉ ਗੋਵਿੰਦੁ, ਗੋਵਿੰਦੁ ਗੋਵਿੰਦੁ ਮਨੁ ਮੋਹੈ ॥ |
| | ੧੯ | ੨ | ਸੁਖ ਸਾਗਰ ਹਰਿ ਭਗਤਿ ਹੈ, ਗੁਰਮਤਿ; ਕਉਲਾ ਰਿਧਿ ਸਿਧਿ, ਲਾਗੈ ਪਗਿ ਓਹੈ ॥ |
| ੪੯੩ | ੨ | ੨ | ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ; ਜਿਤੁ ਨਾਤੈ, ਕਊਆ ਹੰਸੁ ਹੋਹੈ ॥ ਨਾਨਕ ਧਨੁ ਧੰਨੁ, ਵਡੇ ਵਡਭਾਗੀ;ਜਿਨ ਗੁਰਮਤਿ ਨਾਮੁ, ਰਿਦੈ ਮਲੁ ਧੋਹੈ ॥ |
| | ੧੧ | ੪ | ਸਭਿ ਸੁਖ ਸਭਿ ਗੁਣ; ਸਭਿ ਨਿਧਾਨ ਹਰਿ; ਜਿਤੁ ਜਪਿਐ, ਦੁਖ ਭੁਖ ਸਭ ਲਹਿ ਜਾਈ ॥ |
| | ੧੭ | ੫ | ਗੁਰਮੁਖਿ ਸਖੀ ਸਹੇਲੀ ਮੇਰੀ, ਮੋ-ਕਉ ਦੇਵਹੁ ਦਾਨੁ, ਹਰਿ ਪ੍ਰਾਨ ਜੀਵਾਇਆ ॥ |
| | ੧੯ | ੫ | ਮੇਰੈ ਮਨਿ ਤਨਿ ਬਿਰਹੁ; ਗੁਰਸਿਖ ਪਗ ਲਾਇਆ ॥ |
| ੪੯੪ | ੧੬ | ੭ | ਹਰਿ ਕਾ ਤਨੁ ਮਨੁ; ਸਭੁ ਹਰਿ ਕੈ ਵਸਿ ਹੈ ਸਰੀਰ ॥ |
| ੪੯੫ | ੧੧ | ੨ | ਕਿਰਿਆਚਾਰ, ਕਰਹਿ ਖਟੁ ਕਰਮਾ; ਇਤੁ ਰਾਤੇ ਸੰਸਾਰੀ ॥ ('ਕਰਹਿ' ਦੇਹਲ਼ੀ ਦੀਪਕ ਹੈ) |

੧. ਚੰਨਣ ਦੀ ਲੱਕੜੀ। ੨. ਚੰਨਣ ਘਸਾਉਣ ਵਾਲੀ ਸਿਲਾ ਦੀ ਨਿਆਈਂ ਮਨ ਅਚੱਲ ਹੋਵੇ। ੩. ਨਿਰਣਾ ਕਰਕੇ। ੪. ਮਨ।

| ਪੰਨਾ | ਸਤਰ | ਸ਼ਬਦ | ਰਾਗੁ ਗੂਜਰੀ |
|---|---|---|---|
| ੪੯੫ | ੧੨ | ੨ | ਮੇਰੇ ਠਾਕੁਰ; ਰਖਿ ਲੇਵਹੁ ਕਿਰਪਾ ਧਾਰੀ ॥ |
| | ੧੭ | ੩ | ਨਿਮਖ ਨ ਬਿਸਰਉ ਮਨ ਤੇ, ਹਰਿ ਹਰਿ; ਸਾਧ ਸੰਗਤਿ ਮਹਿ, ਪਾਇਆ ॥ |
| ੪੯੬ | ੪ | ੪ | ਪੂਤਾ; ਮਾਤਾ ਕੀ, ਆਸੀਸ ॥ |
| | ੧੦ | ੫ | ਖਿਨ ਮਹਿ, ਥਾਪਿ ਉਥਾਪਨਹਾਰਾ; ਆਪਨ ਹਾਥਿ [1]ਮਤਾਤ ॥ |
| | ੧੧ | ੫ | ਜੋ [2]ਅਨਰੂਪਿਓ ਠਾਕੁਰਿ ਮੇਰੈ; ਹੋਇ ਰਹੀ, ਉਹ ਬਾਤ ॥ |
| | ੧੧ | ੫ | ਦੇਸੁ ਕਮਾਵਨ, ਧਨ ਜੋਰਨ ਕੀ ਮਨਸਾ; ਬੀਚੇ ਨਿਕਸੇ ਸਾਸ ॥ |
| | | | ਲਸਕਰ ਨੇਬ ਖਵਾਸ ਸਭ ਤਿਆਗੇ; ਜਮ-ਪੁਰਿ ਊਠਿ ਸਿਧਾਸ ॥ |
| | ੧੨ | ੫ | ਹੋਇ [3]ਅਨੰਨਿ, ਮਨ ਹਠ ਕੀ ਦ੍ਰਿੜਤਾ; ਆਪਸ ਕਉ ਜਾਨਾਤ ॥ |
| ੪੯੭ | ੩ | ੭ | ਗੁਰ ਹਰਿ ਬਿਨੁ; ਕੋ ਨ ਬ੍ਰਿਥਾ ਦੁਖੁ ਕਾਟੈ ॥ |
| | ੭ | ੭ | ਸਾਧ ਕੇ ਚਰਨ ਧੂਰਿ, ਜਨੁ ਬਾਛੈ; ਸੁਖੁ ਨਾਨਕ ਇਹੁ ਪਾਇਆ ॥ |
| | ੧੦ | ੮ | [4]ਚਿਤ੍ਰ-ਸਾਲ, ਸੁੰਦਰ ਬਾਗ ਮੰਦਰ; ਸੰਗਿ ਨ ਕਛਹੂ ਜਾਇਆ ॥ |
| | ੧੦ | ੮ | ਅਵਰ ਸਭ ਮਿਥਿਆ; ਲੋਭ 'ਲਬੀ' ॥ (ਲੱਬੀ ਬੋਲੋ) |
| ੪੯੮ | ੮ | ੧੧ | ਹੈ ਨਾਹੀ ਕੋਊ, ਬੂਝਨਹਾਰੋ; ਜਾਨੈ ਕਵਨੁ ਭਤਾ ॥ ('ਭੱਤਾ' ਗੱਤਾ' ਨਹੀਂ ਬੋਲਣਾ) |
| | ੧੩ | ੧੨ | ਜਪ ਤਪ ਸੰਜਮ ਕਰਮ ਧਰਮ; ਹਰਿ ਕੀਰਤਨੁ ਜਨਿ ਗਾਇਓ ॥ |
| | ੧੯ | ੧੪ | ਮੁਨਿ ਜੋਗੀ [5]ਸਾਸਤ੍ਰਗਿ ਕਹਾਵਤ; ਸਭ ਕੀਨੇ ਬਸਿ ਅਪਨਹੀ ॥ (ਸਾਸਤ੍ਰੱਗ ਬੋਲੋ) |
| | ੧੯ | ੧੪ | ਤੀਨਿ ਦੇਵ ਅਰੁ ਕੋੜਿ ਤੇਤੀਸਾ; ਤਿਨ ਕੀ [6]ਹੈਰਤਿ ਕਛੁ ਨ ਰਹੀ ॥ |
| ੪੯੯ | ੧ | ੧੪ | ਬਲਵੰਤਿ; ਬਿਆਪਿ ਰਹੀ ਸਭ ਮਹੀ ॥ |
| | ੧੦ | ੧੭ | ਆਲ ਜਾਲ ਭ੍ਰਮ ਮੋਹ ਤਜਾਵੈ; ਪ੍ਰਭ ਸੇਤੀ ਰੰਗੁ ਲਾਈ ॥ |
| | ੧੩ | ੧੭ | ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ; ਭਵਜਲੁ ਪਾਰਿ ਪਰਾਈ ॥ |
| | ੧੪ | ੧੮ | ਧਿਆਈਐ ਅਪਨੋ, ਸਦਾ ਹਰੀ ॥ |
| | ੧੬ | ੧੮ | ਅਚੇਤ ਇਆਨੇ ਬਾਰਿਕ ਨਾਨਕ ਹਮ; ਤੁਮ ਰਾਖਹੁ ਧਾਰਿ ਕਰੀ ॥ |
| ੫੦੦ | ੫ | ੨੧ | ਬ੍ਰਹਮ ਲੋਕ ਅਰੁ ਰੁਦ੍ ਲੋਕ; ਆਈ ਇੰਦ੍ ਲੋਕ ਤੇ ਧਾਇ ॥ |
| | ੬ | ੨੧ | ਗੁਹਜ ਪਾਵਕੋ ਬਹੁਤੁ ਪ੍ਰਜਾਰੈ; ਮੋ-ਕਉ ਸਤਿਗੁਰਿ ਦੀਓ ਹੈ ਬਤਾਇ ॥ |
| | ੧੨ | ੨੩ | 'ਬਿਸੁੰ ਭਰ' ਜੀਅਨ ਕੋ ਦਾਤਾ; ਭਗਤਿ, ਭਰੇ ਭੰਡਾਰ ॥ (ਬਿਸਅੰ-ਭਰ ਬੋਲੋ) |
| ੫੦੧ | ੧ | ੨੫ | ਕਉਡੀ ਕਉਡੀ ਜੋਰਤ ਕਪਟੇ; ਅਨਿਕ ਜੁਗਤਿ ਕਰਿ ਧਾਰਿਓ ॥ |
| | ੫ | ੨੬ | ਨਾਮੁ ਏਕੁ ਅਧਾਰੁ ਭਗਤਾ; [7]ਈਤ ਆਗੈ, [8]ਟੇਕ ॥ |
| | ੧੩ | ੨੭ | ਅਗਮ ਦਇਆਲ ਪ੍ਰਭੂ ਊਚਾ; ਸਰਣਿ ਸਾਧੂ, ਜੋਗੁ ॥ |

੧. ਸਿਧਾਂਤ, ਮਤਾ, ਸਲਾਹ। ੨. ਜੋ ਬਣਾਇਆ ਹੈ ਵਾ ਜੋ ਮਿਥੀ ਹੈ। ੩. ਇਕ ਰਸ, ਦੂਜੇ ਨੂੰ ਨਾ ਜਾਨਣਾ। ੪. ਚਿਤ੍ਰਕਾਰੀਆਂ ਵਾਲੇ ਘਰ। ੫. ਸ਼ਾਸਤ੍ਰਾਂ ਦੇ ਗਿਆਤੇ। ੬. ਅਕਲ, ਹੋਸ਼। ੭. ਏਥੇ। ੮. ਆਸਰਾ।

| ਪੰਨਾ | ਸਤਰ | ਸ਼ਬਦ | ਰਾਗੁ ਗੂਜਰੀ |
|---|---|---|---|
| ੫੦੨ | ੪ | ੨੯ | ਦੀਨ ਦਰਦ ਨਿਵਾਰਿ, ਤਾਰਣ; ਦਇਆਲ ਕਿਰਪਾ ਕਰਣ ॥ |
| | | | ਅਟਲ ਪਦਵੀ ਨਾਮ ਸਿਮਰਣ; ਦ੍ਰਿੜੁ ਨਾਨਕ ਹਰਿ ਹਰਿ ਸਰਣ ॥ |
| | | | (ਅਟੱਲ ਬੋਲੋ) |
| | ੬ | ੩੦ | ਅਹੰ-ਬੁਧਿ ਬਹੁ ਸਘਨ ਮਾਇਆ; ਮਹਾ ਦੀਰਘ, ਰੋਗੁ ॥ |
| | ੮ | ੩੦ | ਆਦਿ ਅੰਤੇ ਮਧਿ ਆਸਾ; ਕੂਕਰੀ ਬਿਕਰਾਲ ॥ (ਚਾਲ ਵਾਸਤੇ) |
| | ੯ | ੩੦ | ਕਾਮ ਕ੍ਰੋਧ ਲੋਭ ਮੋਹ ਮੂਠੇ, ਸਦਾ ਆਵਾ ਗਵਣ ॥ |
| | ੧੦ | ੩੦ | ਮਿਤ੍ਰ ਪੁਤ੍ਰ ਕਲਤ੍ਰ ਸੁਰਰਿਦ; ਤੀਨਿ ਤਾਪ ਜਲੰਤ ॥ |
| | ੧੧ | ੩੦ | ਸਰਬ ਬਿਧਿ ਭ੍ਰਮਤੇ ਪੁਕਾਰਹਿ; ਕਤਹਿ ਨਾਹੀ ਛੋਟਿ ॥ |
| | | | ਹਰਿ ਚਰਣ ਸਰਣ, ਅਪਾਰ ਪ੍ਰਭ ਕੇ; ਦ੍ਰਿੜੁ ਗਹੀ; ਨਾਨਕ ਓਟ ॥ |
| | ੧੪ | ੩੧ | ਗੁਣ ਰਮਣ, ਸ੍ਰਵਣ, ਅਪਾਰ ਮਹਿਮਾ; ਫਿਰਿ ਨ ਹੋਤ ਬਿਓਗੁ ॥ |
| | ੧੫ | ੩੧ | ਮਨ; ਚਰਣਾਰਬਿੰਦ [1]ਉਪਾਸ ॥ |
| | | | ਗੂਜਰੀ ਅਸਟਪਦੀਆ ਮਹਲਾ ੧ ਘਰੁ ੧ ॥ |
| ੫੦੩ | ੩ | ੩੨ | ਚਰਣ ਅਧਾਰੁ ਤੇਰਾ, ਪ੍ਰਭ ਸੁਆਮੀ; ਓਤਿ ਪੋਤਿ ਪ੍ਰਭੁ ਸਾਥਿ ॥ |
| | ੬ | ੧ | [2]ਤ੍ਰਿਹਦ ਸਮਾਲ ਰਖੈ, ਜੋ ਨਾਨਕ; ਮੋਖ ਮੁਕਤਿ ਸੋ ਪਾਵੈ ॥ |
| | | | (੨) [3]ਤ੍ਰਿਹ ਦਸ ਮਾਲ |
| | ੭ | ੧ | ਚੇਤਹੁ; ਬਾਸੁਦੇਉ ਬਨਵਾਲੀ ॥ |
| | ੭ | ੧ | [4]ਉਰਧ ਮੂਲ ਜਿਸੁ, [5]ਸਾਖ [6]'ਤਲਾਹਾ'; ਚਾਰਿ ਬੇਦ ਜਿਤੁ ਲਾਗੇ ॥ |
| | | | ਸਹਜ ਭਾਇ [7]ਜਾਇਤੇ, ਨਾਨਕ; ਪਾਰਬ੍ਰਹਮ ਲਿਵ ਜਾਗੇ ॥ |
| | ੮ | ੧ | 'ਪਾਰਜਾਤੁ' ਘਰਿ ਆਗਨਿ ਮੇਰੈ; ਪੁਹਪ ਪਤ੍ਰ ਤਤੁ ਡਾਲਾ ॥ |
| | ੯ | ੧ | ਸੁਣਿ 'ਸਿਖਵੰਤੇ' ਨਾਨਕੁ ਬਿਨਵੈ; ਛੋਡਹੁ ਮਾਇਆ ਜਾਲਾ ॥ |
| | ੧੧ | ੧ | ਤਿਸੁ ਕਾਰਣਿ ਕੰਮੁ ਨ, ਧੰਧਾ ਨਾਹੀ; ਧੰਧੈ, ਗਿਰਹੀ ਜੋਗੀ ॥ |
| | ੧੩ | ੧ | ਬ੍ਰਹਮ ਕਮਲ ਮਧੁ, ਤਾਸੁ [8]ਰਸਾਦੰ; ਜਾਗਤ, ਨਾਹੀ ਸੂਤਾ ॥ |
| | ੧੪ | ੧ | ਮਹਾ ਗੰਭੀਰ ਪਤ੍ਰ ਪਾਤਾਲਾ; ਨਾਨਕ, ਸਰਬ ਜੁ ਆਇਆ ॥ |
| | | | ਉਪਦੇਸ ਗੁਰੂ ਮਮ, ਪੁਨਹਿ ਨ ਗਰਭੰ; ਬਿਖੁ ਤਜਿ ਅੰਮ੍ਰਿਤੁ ਪੀਆਇਆ ॥ |
| | ੧੬ | ੨ | ਐ ਜੀ, ਜਪੁ ਤਪੁ ਸੰਜਮੁ, ਸਚੁ ਅਧਾਰ ॥ |
| | ੧੯ | ੨ | ਨਾ ਤਦਿ ਮਾਇਆ, ਮਗਨੁ ਨ [9]ਛਾਇਆ; |
| | | | ਨਾ ਸੂਰਜ ਚੰਦ ਨ, ਜੋਤਿ ਅਪਾਰ ॥ (ਨੰਨਾ ਦੋਲ੍ਹੀ ਦੀਪਕ ਹੈ) |

੧. ਭਗਤੀ। ੨. ਦੇਵਤੇ ਇੰਦ੍ਰਿਆਂ ਦੇ ਵਾ ਚੋਰ। (ਤ੍ਰਿਹਦ) ਪਾਠ ਭਾਈ ਵੀਰ ਸਿੰਘ ਦੇ ਕੋਸ਼ਾਂ ਅਨੁਸਾਰ ਕੀਤਾ ਹੈ। ੩. ਤਿੰਨ ਗੁਣ, ਦਸ ਇੰਦ੍ਰੇ, ਸ਼ੁਭ ਗੁਣਾਂ ਦਾ ਮਾਲ। ੪. ਉਤਲੇ ਲੋਕ, ਬ੍ਰਹਮ ਲੋਕ। ੫. ਡਾਹਣੀਆਂ। ੬. ਥਲੇ ਦੀਆਂ ਨੀਵੀਆਂ। ੭. ਪੈਦਾ ਹੋ ਰਿਹਾ ਹੈ। ੮. ਰਸ ਦਾ ਅਸਨ ਕਰਕੇ ਖਾਂਦੇ ਹਨ। ੯. ਅਵਿਦਿਆ।

| ਪੰਨਾ | ਸਤਰ | ਸ਼ਬਦ | ਰਾਗੁ ਗੂਜਰੀ |
|---|---|---|---|
| ੫੦੪ | ੯ | ੩ | ਐ ਜੀ; ਬਹੁਤੇ ਭੇਖ ਕਰਹਿ ਭਿਖਿਆ ਕਉ;<br>ਕੇਤੇ, ਉਦਰੁ ਭਰਨ ਕੈ ਤਾਈ ॥ |
| | ੧੧ | ੩ | ਐ ਜੀ, ਕਾਲੁ ਸਦਾ ਸਿਰ ਊਪਰਿ ਠਾਢੇ; ਜਨਮਿ ਜਨਮਿ ਵੈਰਾਈ ॥ |
| | ੧੯ | ੪ | ਨਾਮ ਰਤੇ ਕੇਵਲ ਬੈਰਾਗੀ; ਸੋਗ ਬਿਜੋਗ [1]ਬਿਸਰਜਿਤ ਰੋਗ ॥<br>(ਬਿਸੱਰਜਿਤ ਬੋਲੋ) |
| ੫੦੫ | ੨ | ੪ | ਬਿਨੁ ਹਰਿ ਨਾਮ, ਬ੍ਰਿਥਾ ਜਗਿ ਜੀਵਨੁ;<br>ਹਰਿ ਬਿਨੁ, ਨਿਹਫਲ [2]'ਮੇਕ' ਘਰੀ ॥ |
| | ੫ | ੪ | ਐ ਜੀ, ਸਰਣਿ ਪਰੇ ਪ੍ਰ੍ਭੁ ਬਖਸਿ ਮਿਲਾਵੈ;<br>ਬਿਲਮ ਨ, [3]ਅਧੂਆ ਰਾਈ ॥ |
| | ੭ | ੪ | ਐ ਜੀ; ਸਦਾ ਦਇਆਲੁ, ਦਇਆ ਕਰਿ ਰਵਿਆ;<br>ਗੁਰਮਤਿ ਭ੍ਰਮਨਿ ਚੁਕਾਈ ॥ |
| | ੮ | ੪ | ਪੁਨਰਪਿ ਜਨਮੁ ਨਾਹੀ, ਜਨ ਸੰਗਤਿ; ਜੋਤੀ ਜੋਤਿ ਮਿਲਾਈ ॥ |
| | ੧੩ | ੫ | ਸੰਸਾਰ ਸਾਗਰ ਤਾਰਿ ਤਾਰਣ; ਰਮ ਨਾਮ, ਕਰਿ ਕਰਣੀ ॥ |
| | ੧੫ | ੫ | ਚਲ, ਚਿਤ ਵਿਤ, ਭ੍ਰਮਾ ਭ੍ਰਮੰ; ਜਗੁ ਮੋਹ ਮਗਨ ਹਿਤੰ ॥<br>ਥਿਰੁ ਨਾਮੁ ਭਗਤਿ, ਦਿੜੰ ਮਤੀ; ਗੁਰ ਵਾਕਿ ਸਬਦ ਰਤੰ ॥ |
| | ੧੮ | ੫ | ਗੁਰਮਤਿ ਨਿਹਚਲ, ਮਨਿ ਮਨੁ; ਮਨੰ ਸਹਜ ਬੀਚਾਰੰ ॥<br>(ਬਿਸ੍ਰਾਮ ਗੋਵਿੰਦ ਦਾਸ ਦੇ ਪ੍ਰਯਾਵਾਂ ਅਨੁਸਾਰ) |
| | | | ਗੂਜਰੀ ਮਹਲਾ ੩ ਘਰੁ ੧ ॥ |
| ੫੦੬ | ੪ | ੬ | ਨਿਰਤਿ ਕਰੀ; ਇਹੁ ਮਨੁ ਨਚਾਈ ॥ |
| | ੭ | ੬ | ਸਕਤੀ ਘਰਿ ਜਗਤੁ ਸੂਤਾ, ਨਾਚੈ ਟਾਪੈ ਅਵਰੋ ਗਾਵੈ;<br>ਮਨਮੁਖਿ ਭਗਤਿ ਨ ਹੋਈ ॥ |
| | ੮ | ੬ | ਸੁਰਿ ਨਰ, ਵਿਰਤਿ ਪਖਿ, ਕਰਮੀ ਨਾਚੇ; ਮੁਨਿ ਜਨ, ਗਿਆਨ ਬੀਚਾਰੀ ॥ |
| | | | ਗੂਜਰੀ ਮਹਲਾ ੪ ਘਰੁ ੨ ॥ |
| ੫੦੭ | ੩ | ੭ | ਭਗਤ ਜਨਾ ਕੀ, ਊਤਮ ਬਾਣੀ; ਗਾਵਹਿ ਅਕਥ ਕਥਾ ਨਿਤ ਨਿਆਰੀ ॥ |
| | ੮ | ੭ | ਰਸ [4]'ਨਿਰਸਨਿ', ਰਸਿ ਗਾਵਹਿ ਹਰਿ ਗੁਣ; ਰਸਨਾ ਹਰਿ ਰਸੁ ਧਾਰੀ ॥<br>(ਨਿ-ਰਸਨਿ ਬੋਲੋ)<br>(੨) [5]ਰਸਨਿ ਰਸਨਿ, ਰਸਿ ਗਾਵਹਿ ਹਰਿ ਗੁਣ |
| | | | ਗੂਜਰੀ ਮਹਲਾ ੫ ਘਰੁ ੨ ॥ |
| | ੧੭ | ੮ | ਲਖਿਮੀ ਕੇਤਕ, ਗਨੀ ਨ ਜਾਈਐ; ਗਨਿ ਨ ਸਕਉ [6]ਸੀਕਾ ॥ |
| ੫੦੮ | ੪ | ੧ | ਨਾਥ 'ਨਰਹਰ', ਦੀਨ ਬੰਧਵ; ਪਤਿਤ ਪਾਵਨ ਦੇਵ ॥ |
| | ੬ | ੧ | ਕਾਮ ਕ੍ਰੋਧ ਹਰਨ, ਮਦ ਮੋਹ [7]'ਦਹਨ'; ਮੁਰਾਰਿ, ਮਨ ਮਕਰੰਦ ॥ |

੧. ਚਲੇ ਗਏ। ੨. ਇਕ। ੩. ਅੱਧੀ ਰਾਈ ਜਿੰਨੀ। ੪. ਨਿਰਾਸ ਹੋ ਕੇ। ੫. ਰਸਨਾ ਨੂੰ ਰਸਨ=ਰਸਾ ਕੇ, ਰਸ=ਪ੍ਰੇਮ ਸਹਿਤ। ੬. ਹੁਕਮ ਰੂਪੀ ਸਿਕਾ। ੭. ਸਾੜਨਾ।

| ਪੰਨਾ | ਸਤਰ | ਸ਼ਬਦ | ਰਾਗੁ ਗੂਜਰੀ |
|---|---|---|---|
| ੫੦੮ | ੭ | ੧ | ਜਲਤ, ਅਨਿਕ ਤਰੰਗ ਮਾਇਆ; ਗੁਰ ਗਿਆਨ ਹਰਿ ਰਿਦ ਮੰਤ ॥ |
| | ੭ | ੧ | ਛੋਦਿ ਅਹੰ-ਬੁਧਿ 'ਕਰੁਣਾਮੈ'; ਚਿੰਤ ਮੇਟਿ ਪੁਰਖ ਅਨੰਤ ॥ |
| | ੧੦ | ੧ | ਧਨਾਢਿ ਆਢਿ, ਭੰਡਾਰ ਹਰਿ ਨਿਧਿ; ਹੋਤ ਜਿਨਾ ਨ ਚੀਰ ॥ |
| | ੧੮ | ੧ | ਖਲ ਮੁਗਧ ਮੂੜ, ਕਟਾਖੵ ਸ੍ਰੀਧਰ; ਭਏ ਗੁਣ ਮਤਿ ਧੀਰ ॥ |
| | ੧੨ | ੧ | ਜੀਅ ਦਇਆ ਮਇਆ, ਸਰਬਤ੍ਰ ਰਮਣੰ; ਪਰਮਹੰਸਹ ਰੀਤਿ ॥ |
| | ੧੨ | ੧ | ਦੇਤ ਦਰਸਨੁ, ਸ੍ਰਵਨ ਹਰਿ ਜਸੁ; (ਨੇਤ ਪਾਠ ਭੀ ਹੁੰਦਾ ਹੈ)<br>ਰਸਨ ਨਾਮ ਉਚਾਰ ॥ |
| | | | ਗੂਜਰੀ ਕੀ ਵਾਰ ਮਹਲਾ ੩ ॥ |
| ੫੦੯ | ੧ | ੧ | ਹਰਿ ਨਾਮੁ ਨ ਪਾਇਆ, ਜਨਮੁ ਬਿਰਥਾ ਗਵਾਇਆ;<br>ਨਾਨਕ ਜਮੁ ਮਾਰਿ ਕਰੇ ਖੁਆਰ ॥ |
| | ੪ | ੨ | ਓਹੁ ਅਉ [1]ਹਾਣੀ ਕਦੇ ਨਾਹਿ; ਨਾ ਆਵੈ ਨਾ ਜਾਇ ॥ (੨) ਅਉਹਾਣੀ) |
| | ੬ | ੨ | ਨਿਹਫਲੁ ਤਿਨ ਕਾ ਜੀਵਿਆ; ਜਿ ਖਸਮੁ ਨ ਜਾਣਹਿ ਆਪਣਾ;<br>ਅਵਰੀ ਕਉ ਚਿਤੁ ਲਾਇ ॥ |
| | ੭ | ੨ | ਨਾਨਕ ਏਵ ਨ ਜਾਪਈ; ਕਰਤਾ ਕੇਤੀ ਦੇਇ ਸਜਾਇ ॥ |
| | ੮ | ੨ | ਕਥਨੀ ਬਦਨੀ ਕਰਤਾ ਫਿਰੈ; ਹੁਕਮੈ ਮੂਲਿ ਨ ਬੁਝਈ,<br>ਅੰਧਾ [2]ਕਚੁਨਿ ਕਚੁ ॥ (੨) [3]ਕਚੁ ਨਿਕਚੁ |
| | ੧੦ | ੨ | ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ; ਸਿਰਿ ਧੰਧੈ ਲਾਇਆ ॥ |
| | ੧੧ | ੨ | ਮਾਇਆ ਕਾ ਮੂਲੁ ਰਚਾਇਓਨੁ; ਤੁਰੀਆ ਸੁਖੁ ਪਾਇਆ ॥ |
| | ੭ | ੪ | ਮਨੁ ਤਉ ਮੈਗਲੁ ਹੋਇ ਰਹਾ; ਨਿਕਸਿਆ ਕਿਉ ਕਰਿ ਜਾਇ ॥ |
| | ੧੮ | ੪ | ਨਾਨਕ ਮੁਕਤਿ ਦੁਆਰਾ ਅਤਿ ਨੀਕਾ; [4]ਨਾਨ੍ਹਾ ਹੋਇ, ਸੁ ਜਾਇ ॥ |
| | ੧੯ | ੪ | ਹਉਮੈ, ਮਨੁ ਅਸਥੂਲੁ ਹੈ; ਕਿਉ ਕਰਿ, ਵਿਚੁ [5]ਦੇ ਜਾਇ ॥ |
| ੫੧੦ | ੨ | ੪ | ਗਣਤੈ ਪ੍ਰਭੂ ਨ ਪਾਈਐ; ਦੂਜੈ ਭਰਮੀਤਾ ॥ |
| ੫੧੧ | ੭ | ੭ | ਗੁਣਵੰਤੀ ਸਾਲਾਹਿਆ; ਸਦਾ ਥਿਰੁ ਨਿਹਚਲੁ, ਹਰਿ ਪੂਰਾ ॥ |
| | ੧੩ | ੮ | ਨਾਨਕ ਕਰਤੈ ਬਣਤ ਬਣਾਈ, ਮਨਮੁਖ ਕੂੜੁ ਬੋਲਿ ਬੋਲਿ ਡੁਬੇ;<br>ਗੁਰਮੁਖਿ ਤਰੇ ਜਪਿ ਹਰਿ ਨਾਉ ॥ |
| ੫੧੨ | ੪ | ੧੦ | ਬ੍ਰਹਮੁ ਬਿੰਦੇ, ਸੋ ਬ੍ਰਾਹਮਣੁ ਕਹੀਐ; ਜਿ ਅਨ-ਦਿਨੁ ਹਰਿ ਲਿਵ ਲਾਏ ॥ |
| ੫੧੩ | ੬ | ੧੨ | ਆਪਿ ਤਰਿਆ ਕੁਲ ਜਗਤੁ ਤਰਾਇਆ; ਧੰਨੁ ਜਣੇਦੀ ਮਾਇਆ ॥<br>(ਕੁੱਲ ਪਾਠ ਨਹੀਂ ਕਰਣਾ। ਦੂਜੇ ਅਰਥ ਵਿਚ ਕੁੱਲ ਕਰਣਾ) |
| | ੯ | ੧੨ | ਦੂਜੈ ਭਾਇ, ਪੜਹਿ ਨਿਤ ਬਿਖਿਆ; ਨਾਵਹੁ ਦਯਿ ਖੁਆਇਆ ॥<br>(ਦਈਇ ਬੋਲੋ) |

੧. ਉਸਦੀ ਹਾਨੀ ਕਦੇ ਨਹੀਂ ਹੁੰਦੀ, ਉਸਦੇ ਬਰਾਬਰ ਦਾ ਕੋਈ ਨਹੀਂ। ੨. ਕੱਚ ਤੋਂ ਭੀ ਕੱਚਾ। ੩. ਕੱਚ ਤੋਂ ਭੀ ਨਿਕੰਮਾਂ। ੪. ਛੋਟਾ। ੫. ਮੁਕਤੀ ਦੇ ਦਰਵਾਜ਼ੇ ਵਿਚ ਦੀ ਕਿਵੇਂ ਲੰਘਿਆ ਜਾਏ।

| ਪੰਨਾ | ਸਤਰ | ਸ਼ਬਦ | ਰਾਗੁ ਗੂਜਰੀ |
|---|---|---|---|
| ੫੧੩ | ੧੧ | ੧੨ | ਛਾਦਨੁ ਭੋਜਨੁ, ਨ ਲੈਹੀ [1]ਸਤ ਭਿਖਿਆ; ਮਨ ਹਠਿ ਜਨਮੁ ਗਵਾਇਆ ॥ ਏਤੜਿਆ ਵਿਚਹੁ ਸੋ ਜਨੁ [2]'ਸਮਧਾ'; ਜਿਨਿ ਗੁਰਮੁਖਿ ਨਾਮੁ ਧਿਆਇਆ ॥ (ਸਮੱਧਾ ਨਹੀਂ ਬੋਲਣਾ) |
| | ੧੩ | ੧੨ | ਏਹ ਜਮ ਕੀ ਸਿਰ ਕਾਰ ਹੈ; (੨) ਸਿਰਕਾਰ ਏਨਾ ਉਪਰਿ 'ਜਮ' ਕਾ ਡੰਡੁ ਕਰਾਰਾ ॥ |
| | ੧੬ | ੧੩ | ਗੁਰ ਕੈ ਸਬਦਿ ਪਰ-ਜਾਲੀਐ; ਤਾ ਏਹ ਵਿਚਹੁ ਜਾਇ ॥ |
| ੫੧੪ | ੬ | ੧੪ | ਵਾਹੁ ਵਾਹੁ ਕਰਤੀ; ਰਸਨਾ ਸਬਦਿ ਸੁਹਾਈ ॥ |
| | ੧੩ | ੧੫ | ਵਾਹੁ ਵਾਹੁ; ਕਰਮੀ, ਬੋਲੈ ਬੋਲਾਇ ॥ |
| ੫੧੫ | ੧੦ | ੧੭ | ਵਾਹੁ ਵਾਹੁ ਹਿਰਦੈ ਉਚਰਾ; ਮੁਖਹੁ ਭੀ ਵਾਹੁ ਵਾਹੁ ਕਰੇਉ ॥ |
| | ੧੩ | ੧੭ | ਵਾਹੁ ਵਾਹੁ, ਗੁਰਸਿਖ ਨਿਤ ਸਭ ਕਰਹੁ; ਗੁਰ ਪੂਰੇ ਵਾਹੁ ਵਾਹੁ ਭਾਵੈ ॥ |
| ੫੧੬ | ੪ | ੧੮ | ਜਿਨਾ ਸਤਿਗੁਰ ਸਿਉ ਚਿਤੁ ਲਾਇਆ; ਸੁ ਖਾਲੀ ਕੋਈ ਨਾਹਿ ॥ |
| | ੧੦ | ੧੯ | ਓਹ ਕੁਚਜੀ ਕੁਲਖਣੀ; ਪਰਹਰਿ ਛੋਡੀ ਭਤਾਰਿ ॥ (ਕੁਚੱਜੀ ਬੋਲੋ) |
| | ੧੮ | ੨੦ | ਮਨੁ ਕੁੰਚਰੁ, [3]ਪੀਲਕੁ ਗੁਰੂ, ਗਿਆਨੁ ਕੁੰਡਾ; ਜਹ ਖਿੰਚੇ ਤਹ ਜਾਇ ॥ |
| ੫੧੭ | ੨ | ੨੦ | ਨਾਨਕ ਭਏ ਅਚਿੰਤੁ; ਹਰਿ ਧਨੁ ਨਿਹਚਲਾਇਆ ॥ |
| | ੩ | ੨੧ | ਮਹਲ ਭਗਤੀ ਘਰਿ ਸਰੈ; ਸਜਣ ਪਾਹੁਣਿਅਉ ॥ |
| | ੪ | ੨੧ | ਬਰਸਨਾ ਤ ਬਰਸੁ ਘਨਾ; ਬਹੁੜਿ ਬਰਸਹਿ ਕਾਹਿ ॥ |
| | ੧੨ | ੨੨ | ਆਪੇ ਗੁਰੁ, ਚੇਲਾ ਹੈ ਆਪੇ; ਆਪੇ ਦਸੇ ਘਾਟੁ ॥ |
| | | | ਰਾਗੁ ਗੂਜਰੀ ਵਾਰ ਮਹਲਾ ੫ ॥ |
| ੫੧੮ | ੨ | ੧ | ਸਭਸੈ ਦੇ ਦਾਤਾਰੁ; ਜੇਤ [4]ਉਪਾਰੀਐ ॥ ਇਕਤੁ ਸੂਤਿ, ਪਰੋਇ; ਜੋਤਿ [5]ਸੰਜਾਰੀਐ ॥ |
| | ੫ | ੨ | ਜਾ ਤੂੰ ਤੁਸਹਿ ਮਿਹਰਵਾਨ; ਨਉ ਨਿਧਿ ਘਰ ਮਹਿ ਪਾਹਿ ॥ |
| | ੭ | ੨ | ਕਿਤੀ [6]ਬੈਹਨਿ ਬੈਹਣੇ; [7]ਮੁਚੁ, 'ਵਜਾਇਨਿ' [8]ਵਜ ॥ |
| | ੭ | ੨ | ਤੁਧੁ, ਧਿਆਇਨਿ ਬੇਦ; ਕਤੇਬਾ, ਸਣੁ ਖੜੇ ॥ |
| | ੯ | ੨ | ਪੀਰ ਪਿਕਾਬਰ ਸੇਖ; [9]ਮਸਾਇਕ ਅਉਲੀਏ ॥ |
| | ੧੧ | ੩ | ਚੰਗਿਆਈ [10]ਆਲਕੁ ਕਰੇ; ਬੁਰਿਆਈ, ਹੋਇ ਸੇਰੁ ॥ |
| | ੧੨ | ੩ | ਕ੍ਰਿਤੀਆ ਕੁਢੰਗ; ਗੁਝਾ ਥੀਐ, ਨ ਹਿਤੁ ॥ ਨਾਨਕ ਤੇ ਸਹਿ ਢਕਿਆ; ਮਨ ਮਹਿ ਸਚਾ ਮਿਤੁ ॥ |
| | ੧੮ | ੪ | ਨਿਤ ਜਪੀਐ ਸਾਸਿ ਗਿਰਾਸਿ; ਨਾਉ ਪਰਵਦਿਗਾਰ ਦਾ ॥ |

੧. ਸ਼ਰਧਾ ਨਾਲ ਦਿੱਤੀ ਭਿਛਿਆ ਵਾ ਸੱਤ ਬਚਨ ਕਹਿ ਕੇ ਨਹੀਂ ਲੈਂਦੇ। ੨. ਸਮਝਿਆ ਹੈ। ੩. ਮਹਾਵਤ। ੪. ਉਤਪੰਨ ਕੀਤੀ ਹੋਈ। ੫. ਪ੍ਰਾਪਤ ਕੀਤੀ ਹੈ। ੬. ਸਿੰਘਾਸਣ। ੭. ਬਹੁਤੇ। ੮. ਵਾਜੇ। ੯. ਮਿਹਨਤ ਕਰਣ ਵਾਲੇ। ੧੦. ਆਲਸ।

| ਪੰਨਾ | ਸਤਰ | ਸ਼ਬਦ | ਰਾਗੁ ਗੂਜਰੀ |
|---|---|---|---|
| ੫੧੯ | ੧ | ੪ | ਸਭੁ ਕਿਛੁ ਜਾਣੈ ਜਾਣੁ; ਬੁਝਿ ਵੀਚਾਰਦਾ ॥ |
| | ੨ | ੪ | ਸਦਾ ਅਭਗੁ ਦੀਬਾਣੁ ਹੈ; ਹਉ ਤਿਸੁ ਨਮਸਕਾਰਦਾ ॥ (ਅਭੱਗ ਬੋਲੋ) |
| | ੧੩ | ੬ | ਖਿਨ ਮਹਿ ਕਰੇ ਨਿਹਾਲੁ; ਊਣੇ, 'ਸੁਭਰ' ਭਰਿ ॥ |
| | ੧੪ | ੭ | ਲਗੜੀ 'ਸੁਥਾਨਿ'; ਜੋੜਣ-ਹਾਰੈ ਜੋੜੀਆ ॥ |
| | | | ਨਾਨਕ, ਲਹਰੀ ਲਖ [1]ਸੈ, ਆਨ; ਡੁਬਣ ਦੇਇ ਨ, ਮਾ ਪਿਰੀ ॥ |
| | ੧੫ | ੭ | ਬਨਿ 'ਭੀਹਾਵਲੈ', ਹਿਕੁ ਸਾਥੀ ਲਧਮੁ; ਦੁਖ ਹਰਤਾ ਹਰਿ ਨਾਮਾ ॥ |
| | ੧੯ | ੭ | ਹਰਿ ਹਰਿ, ਹਰਿ ਹਰਿ ਨਾਮੁ; ਜੀਵਾ ਸੁਣਿ ਸੁਣੇ ॥ |
| ੫੨੦ | ੧ | ੮ | ਪ੍ਰੇਮ ਪਟੋਲਾ, ਤੈ ਸਹਿ ਦਿਤਾ; ਢਕਣ ਕੂ, ਪਤਿ ਮੇਰੀ ॥ |
| | ੨ | ੮ | ਤੈਡੈ ਸਿਮਰਣਿ ਹਭੁ ਕਿਛੁ ਲਧਮੁ; ਬਿਖਮੁ, ਨ ਡਿਠਮੁ ਕੋਈ ॥ |
| | ੭ | ੯ | ਤਉ ਸਹ ਚਰਣੀ, ਮੈਡਾ [2]'ਹੀਅੜਾ' [3]ਸੀਤਮੁ; |
| | | | ਹਰਿ ਨਾਨਕ ਤੁਲਹਾ ਬੇੜੀ ॥ |
| | ੧੩ | ੧੦ | ਬਾਰਿ [4]ਵਿਡਾਨੜੈ [5]ਹੁੰਮਸ ਧੁੰਮਸ; ਕੂਕਾ ਪਈਆ ਰਾਹੀ ॥ |
| | ੧੯ | ੧੧ | ਵਿਛੋਹੇ ਜੰਬੂਰ; [6]ਖਵੇ ਨ [7]ਵੰਞਨਿ, [8]ਗਾਖੜੇ ॥ |
| | | | ਜੇ ਸੋ ਧਣੀ ਮਿਲੰਨਿ; ਨਾਨਕ ਸੁਖ ਸੰਬੂਹ ਸਚੁ ॥ |
| ੫੨੧ | ੩ | ੧੧ | ਸਰਣਿ ਪਰੇ ਤੇਰੀ, ਦਾਸ; ਕਰਿ ਗਤਿ ਹੋਇ ਮੇਰੀਆ ॥ |
| | ੬ | ੧੨ | ਖੋਜੀ ਲਧਮੁ ਖੋਜੁ; ਛਡੀਆ ਉਜਾੜਿ ॥ |
| | ੧੧ | ੧੩ | ਲਧਮੁ 'ਲਭਣ-ਹਾਰੁ'; ਕਰਮੁ ਕਰੰਦੋ ਮਾ ਪਿਰੀ ॥ |
| | | | ਇਕੋ 'ਸਿਰਜਣ-ਹਾਰੁ'; ਨਾਨਕ [9]ਬਿਆ ਨ [10]ਪਸੀਐ ॥ |
| | ੧੨ | ੧੩ | [11]ਪਾਪੜਿਆ ਪਛਾੜਿ; ਬਾਣੁ ਸਚਾਵਾ ਸੰਨ੍ਹਿ ਕੈ ॥ |
| | ੧੬ | ੧੩ | ਵਡੀ ਹੂ ਵਡਾ, ਅਪਾਰ ਖਸਮੁ; ਜਿਸੁ ਲੇਪੁ ਨ, ਪੁੰਨਿ ਪਾਪ ॥ |
| ੫੨੨ | ੨ | ੧੪ | ਪੀਵਤਿ ਅੰਮ੍ਰਿਤ ਨਾਮੁ ਜਨ; ਨਾਮੇ ਰਹੇ ਅਘਾਇ ॥ |
| | ੪ | ੧੫ | ਨਾਨਕ ਅਨ-ਦਿਨੁ ਬਿਲਪਤੇ; ਜਿਉ ਸੁੰਞੈ ਘਰਿ ਕਾਉ ॥ |
| | ੬ | ੧੫ | ਫਉਜ 'ਸਤਾਣੀ' [12]ਹਾਠ; ਪੰਚਾ ਜੋੜੀਐ ॥ |
| | | | ਦਸ ਨਾਰੀ [13]ਅਉਧੂਤ; ਦੇਨਿ ਚਮੋੜੀਐ ॥ |
| | ੭ | ੧੫ | ਭਰਮੁ ਕੋਟੁ, ਮਾਇਆ ਖਾਈ; ਕਹੁ ਕਿਤੁ ਬਿਧਿ ਤੋੜੀਐ ॥ |
| | ੧੬ | ੧੭ | ਨਾਨਕ ਨਾਮੁ ਨ ਵਿਸਰਉ, ਇਕ ਘੜੀ; ਕਰਿ ਕਿਰਪਾ ਭਗਵੰਤ ॥ |
| ੫੨੩ | ੮ | ੧੯ | ਨਾਨਕ ਦੁਨੀਆ ਸੰਗਿ [14]ਗੁਦਾਰਿਆ; ਸਾਕਤ ਮੂੜ 'ਨਪਾਕ' ॥ |
| | ੧੯ | ੨੦ | ਪ੍ਰਭ ਦਾਸ ਕਾ ਦੁਖੁ ਨ [15]ਖਵਿ ਸਕਹਿ; ਫੜਿ ਜੋਨੀ ਜੁਤੇ ॥ |
| ੫੨੪ | ੭ | ੨੧ | ਗੁਰ ਪ੍ਰਸਾਦਿ ਨਾਨਕ; ਸਚਿ ਸਮਾਇਆ ॥ ਸੁਧੁ ॥ |

੧. ਹੈ ਵਾ ਸੈਂਕੜੇ। ੨. ਹਿਰਦਾ। ੩. ਜਿਊਂਤਾ ਹੋਇਆ। ੪. ਬਿਗਾਨੇ ਬਾਰ। ੫. ਡੰਡ ਰੋਲਾ। ੬. ਸਹਾਰੇ ਨਹੀਂ। ੭. ਜਾਂਦੇ। ੮. ਕਠਨ। ੯. ਦੂਜਾ। ੧੦. ਦੇਖੀਦਾ। ੧੧. ਪਾਪਾਂ ਨੂੰ ਪਛਾੜ ਕੇ। ੧੨. ਤਰਫਾਂ। ੧੩. ਵਿ-ਰਕਤ। ੧੪. ਗੁਜ਼ਾਰਿਆ। ੧੫. ਸਹਾਰ ਨਹੀਂ ਸਕਦੇ।

| ਪੰਨਾ | ਸਤਰ | ਸ਼ਬਦ | ਰਾਗੁ ਗੂਜਰੀ |
|---|---|---|---|
| | | | ਰਾਗੁ ਗੂਜਰੀ, ਭਗਤਾ ਕੀ ਬਾਣੀ |
| ੫੨੪ | ੧੦ | ੧ | ਚਾਰਿ ਪਾਵ, ਦੁਇ ਸਿੰਗ, ਗੁੰਗ ਮੁਖ; ਤਬ ਕੈਸੇ ਗੁਨ ਗਈ ਹੈ ॥ |
| | ੧੧ | ੧ | ਫਾਟੇ 'ਨਾਕਨ', ਟੂਟੇ ਕਾਧਨ; ਕੋਦਉ ਕੋ ਭੁਸੁ ਖਈ ਹੈ ॥ |
| | ੧੪ | ੧ | ਭ੍ਰਮਤ ਫਿਰਤ, [੧]ਤੇਲਕ ਕੇ [੨]ਕਪਿ ਜਿਉ; ਗਤਿ ਬਿਨੁ ਰੈਨਿ ਬਿਹਈ ਹੈ ॥ |
| | ੧੭ | ੨ | ਜਬ ਲਗੁ; ਤਾਗਾ 'ਬਾਹਉ' [੩]ਬੇਹੀ ॥ |
| | ੧੯ | ੨ | ਹਮਰਾ ਇਨਕਾ ਦਾਤਾ; ਏਕੁ, ਰਘੁਰਾਈ ॥ |
| ੫੨੫ | ੪ | ੧ | ਬਹੁਰਿ ਨ ਹੋਇ; ਤੇਰਾ ਆਵਨ ਜਾਨੁ ॥ |
| | ੪ | ੧ | ਸਭ ਤੈ ਉਪਾਈ; ਭਰਮ ਭੁਲਾਈ ॥ |
| | ੭ | ੨ | ਮਲੈ ਨ [੪]ਲਾਛੈ, ਪਾਰ ਮਲੋ; [੫]ਪਰਮਲੀਓ, ਬੈਠੋ ਰੀ ਆਈ ॥ |
| | ੮ | ੨ | ਕਉਨੁ ਕਹੈ ਕਿਨਿ ਬੂਝੀਐ; ਰਮਈਆ ਆਕੁਲੁ, ਰੀ ਬਾਈ ॥ |
| | ੯ | ੨ | ਜਿਉ ਆਕਾਸੈ 'ਪੰਖੀਅਲੋ'; ਖੋਜੁ ਨਿਰਖਿਓ ਨ ਜਾਈ ॥ |
| | ੧੦ | ੨ | ਨਾਮੇ ਚੇ ਸੁਆਮੀ, ਬੀਠਲੋ; ਜਿਨਿ ਤੀਨੈ ਜਰਿਆ ॥ |
| | ੧੪ | ੧ | ਅਵਰੁ ਨ ਫੂਲੁ; [੬]ਅਨੂਪੁਨ ਪਾਵਉ ॥ (੨) ਅਨੂਪੁ ਨ ਪਾਵਉ ॥ |
| | ੧੪ | ੧ | [੭]ਮੈਲਾਗਰ; [੮]ਬੇਰ੍ਹੇ ਹੈ [੯]ਭੁਇਅੰਗਾ ॥ |
| | ੧੫ | ੧ | ਧੂਪ ਦੀਪ; 'ਨਈਬੇਦਹਿ' ਬਾਸਾ ॥ |
| ੫੨੬ | ੧ | ੧ | ਭਰਮੇ ਭੂਲੀ; ਰੇ ਜੈਚੰਦਾ ॥ |
| | | | ਨਹੀ ਨਹੀ ਚੀਨ੍ਹਿਆ, ਪਰਮਾਨੰਦਾ ॥ |
| | ੪ | ੧ | ਕਾਇ 'ਕਮੰਡਲੁ' ਕਾਪੜੀਆ ਰੇ; ਅਠਸਠਿ ਕਾਇ ਫਿਰਾਹੀ ॥ |
| | ੫ | ੨ | ਅੰਤਿ ਕਾਲਿ ਜੋ ਲਛਮੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥ |
| | | | ਸਰਪ ਜੋਨਿ; ਵਲਿ ਵਲਿ [੧੦]ਅਉਤਰੈ ॥ |
| | ੧੦ | ੨ | ਬਦਤਿ ਤ੍ਰਿਲੋਚਨੁ, ਤੇ ਨਰ ਮੁਕਤਾ; ਪੀਤੰਬਰੁ ਵਾ ਕੇ ਰਿਦੈ ਬਸੈ ॥ |
| | ੧੩ | ੧ | [੧੧]ਪਰਮਾਦਿ ਪੁਰਖ ਮਨੋਪਿਮੰ; ਸਤਿ ਆਦਿ ਭਾਵ ਰਤੰ ॥ |
| | | | [੧੨]ਪਰਮਦਭੁਤੰ ਪਰਕ੍ਰਿਤਿ ਪਰੰ; ਜਦਿ ਚਿੰਤਿ ਸਰਬ ਗਤੰ ॥੧॥ |
| | | | [੧੩]ਕੇਵਲ; ਰਾਮ ਨਾਮ ਮਨੋਰਮੰ ॥ |
| | | | ਬਦਿ ਅੰਮ੍ਰਿਤ; ਤਤ ਮਇਅੰ ॥ |

੧. ਤ੍ਰੇਲ ਦੇ ਕਿਣਕੇ। ੨. ਬਾਂਦਰ ਦੀ ਨਿਆਈਂ ਵਾ ਜੋੜੇ ਹੋਏ ਬੈਲ ਦੀ ਨਿਆਈਂ। ੩. ਨਲੀ ਦਾ ਛੇਕ। ੪. ਚਿੰਨ੍ਹ। ੫. ਚੰਨਣ। ੬. ਅਨੂਪਮ, ਉਪਮਾਂ ਤੋਂ ਰਹਿਤ। ੭. ਚੰਨਣ। ੮. ਵਲੇ ਹੋਏ। ੯. ਸੱਪਾਂ ਨੇ। ੧੦. ਜਨਮ ਧਾਰਦਾ ਹੈ। ੧੧. ਵਡਾ ਹੈ ਆਦਿ=ਮੁਢ ਰੂਪ, ਉਪਮਾਂ ਤੋਂ ਰਹਿਤ ਪੂਰਨ ਹੈ. ਸਤ ਚੇਤਨ ਅਨੰਦ ਆਦਿ ਵਿਸ਼ੇਸ਼ਣਾਂ ਦੇ ਸੰਜੁਗਤ ਹੈ। ੧੨. ਵਡਾ ਅਸਚਰਜ ਰੂਪ ਹੈ, ਮਾਇਆ ਤੋਂ ਪਰੇ ਹੈ, ਜੇਕਰ ਚਿੰਤਨ ਕਰੇ ਸਾਰਿਆਂ ਵਿਚ ਜੋ ਪ੍ਰਾਪਤ ਰੂਪ ਹੈ। ੧੩. ਇਕੋ ਇਕ ਪ੍ਰਮੇਸ਼ਰ ਦਾ ਨਾਮ ਸੁੰਦਰ ਹੈ, ਕਥਨ ਕਰ ਕੇ ਅੰਮ੍ਰਿਤ ਰੂਪ ਹੈ, ਸਿਧਾਂਤ ਰੂਪ ਹੈ।

| ਪੰਨਾ | ਸਤਰ | ਸ਼ਬਦ | |
|---|---|---|---|
| | | | ਰਾਗੁ ਗੂਜਰੀ |
| ੫੨੬ | ੧੪ | ੧ | [1]ਨ ਦਨੋਤਿ ਜ ਸਮਰਣੇਨ; ਜਨਮ ਜਰਾਧਿ, ਮਰਣ ਭਇਐਂ ।।੧।।ਰਹਾਉ।। |
| | | | [2]ਇਛਸਿ ਜਮਾਦਿ 'ਪਰਾਭਯੰ'; ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ।। |
| | | | [3]ਭਵ ਭੂਤ ਭਾਵ, ਸਮਬ੍ਯਿਅੰ; ਪਰਮੰ ਪ੍ਰਸੰਨ ਮਿਦੰ ।।੨।। |
| | | | (ਸਮੱਬਿਐਂ ਬੋਲੋ) |
| | ੧੬ | ੧ | [4]ਲੋਭਾਦਿ, ਦ੍ਰਿਸਟਿ ਪਰ ਗ੍ਰਿਹੰ; ਜਦਿ ਬਿਧਿ ਆਚਰਣੰ ।। |
| | | | [5]ਤਜਿ ਸਕਲ ਦੁਹਕ੍ਰਿਤ ਦੁਰਮਤੀ; ਭਜੁ ਚਕ੍ਰ-ਧਰ ਸਰਣੰ ।।੩।। |
| | | | [6]ਹਰਿ ਭਗਤ ਨਿਜ ਨਿਹਕੇਵਲਾ; ਰਿਦ ਕਰਮਣਾ ਬਚਸਾ ।। |
| | | | [7]ਜੋਗੇਨ ਕਿੰ, ਜਗੇਨ ਕਿੰ; ਦਾਨੇਨ ਕਿੰ, ਤਪਸਾ ।।੪।। (ਜੱਗੇਨ ਬੋਲੋ) |
| | | | (੨) ਜੋਗੇ ਨ ਕਿੰ, ਜਗੇ ਨ ਕਿੰ; ਦਾਨੇ ਨ ਕਿੰ, ਤਪਸਾ ।।੪।। |
| | | | [8]ਗੋਬਿੰਦ ਗੋਬਿੰਦੇਤਿ ਜਪਿ ਨਰ; ਸਕਲ ਸਿਧਿ ਪਦੰ ।। |
| | | | [9]ਜੈਦੇਵ ਆਇਉ ਤਸ ਸਫੁਟੰ; ਭਵ ਭੂਤ ਸਰਬ ਗਤੰ ।।੫।। (ਸਫੁ-ਟੰ ਬੋਲੋ) |
| | | | **ਰਾਗੁ ਦੇਵਗੰਧਾਰੀ** |
| | | | ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧ ।। |
| ੫੨੭ | ੫ | ੧ | ਟੂਟੇ ਮਾਇਆ ਕੇ ਬੰਧਨ ਫਾਹੇ; ਹਰਿ ਰਾਮ ਨਾਮ ਲਿਵ ਲਾਗੇ ।। |
| | ੮ | ੨ | ਮੇਰੋ ਸੁੰਦਰੁ; ਕਹਹੁ ਮਿਲੈ ਕਿਤੁ [10]ਗਲੀ ।। |
| | | | (ਗੱਲੀ ਨਹੀਂ ਕਰਣਾ) ਦੂਸਰੇ ਅਰਥ ਵਿਚ (ਗੱਲੀਂ) ਕਰਦੇ ਹਨ । |

---

੧. ਜਿਸਦਾ ਭਜਨ ਕਰ ਕੇ ਪੀੜਾ ਨਹੀਂ ਹੁੰਦੀ, ਬੁਢੇਪਾ ਆਧੀ ਬਿਆਧੀ ਅਤੇ ਜਨਮ ਮਰਨ ਦੇ ਭੈ ਦੀ। ੨. ਜੇ ਇੱਛਾ ਜਮਾਂ ਆਦਿਕਾਂ ਦੀ ਨਿਰਾਦਰੀ ਕਰਣ ਦੀ ਹੈ ਤਾਂ ਕਲਿਆਣ ਰੂਪ ਪ੍ਰਮੇਸ਼ਰ ਦਾ ਪੁੰਨ ਰੂਪ ਜਸ ਕਹਿਣਾ ਕਰੇ । ੩. ਕਲਿਆਣ ਸਰੂਪ ਭਵਿਖ ਕਾਲ ਵਿਚ ਭੂਤ ਕਾਲ ਵਿਚ ਤੇ ਭਾਵ=ਵਰਤਮਾਨ ਕਾਲ ਵਿਚ ਸਮਾਇਆ ਹੋਇਆ ਅਵਿਨਾਸ਼ੀ ਹੈ, ਵਡਾ ਅਨੰਦ ਸਰੂਪ ਐਸਾ ਹੈ। ੪. ਲੋਭ ਆਦਿਕਾਂ ਦਾ ਤਿਆਗ, ਪਰਾਏ ਘਰਾਂ ਦੀ ਦ੍ਰਿਸ਼ਟੀ ਦਾ ਤਿਆਗ ਜੇ ਕਰਕੇ ਇਸ ਬਿਧੀ ਦੇ ਕਰਤੱਬਾਂ ਨੂੰ ਕਰੇ। ੫. ਸਾਰੀ ਖੋਟੀ ਕਿਰਤ ਤੇ ਖੋਟੇ ਪੁਰਸ਼ਾਂ ਦੀ ਸਿਖਿਆ ਤਿਆਗ ਦੇਵੇ, ਚੱਕ੍ਰਧਾਰੀ ਪ੍ਰਮੇਸ਼ਰ ਦੀ ਸ਼ਰਨ ਸੇਵਨ ਕਰੇ। ੬. ਹਰੀ ਦੀ ਭਗਤੀ ਆਪ ਇਕੋ ਇਕ ਮਨ ਬਾਣੀ ਸਰੀਰ ਕਰਕੇ ਕਰੇ। ੭. ਜੋਗ ਵਿਚ ਕੀ ਹੈ, ਯੱਗਾਂ ਵਿਚ ਕੀ ਹੈ, ਦਾਨ ਵਿਚ ਕੀ ਹੈ, ਤ-ਪਸਿਆ ਵਿਚ ਕੀ ਪਿਆ ਹੈ। ਵਾ-ਕੀ ਉਸ ਨੇ ਜੋਗ ਨਹੀਂ ਕਰ ਲਿਆ ? ਯੱਗ ਦਾਨ ਤ-ਪਸਿਆ ਆਦਿ ਨਹੀਂ ਕਰ ਲਏ ? ਭਾਵ ਸਭ ਕਰ ਲਏ ਹਨ। ੮. ਗੋ=ਇੰਦ੍ਰੀਆਂ ਦਾ ਬਿੰਦ=ਜੋ ਪ੍ਰਕਾਸ਼ਕ ਹੈ, ਗੋ=ਪ੍ਰਿਥਵੀ ਦਾ ਜੋ ਰੱਖਜਕ ਹੈ 'ਏਤ' ਐਸੇ ਨਾਮ ਨੂੰ ਜਪਣਾ ਕਰ ਹੇ ਪੁਰਖ ! ਜੋ ਸਾਰੀਆਂ ਮੁਕਤੀਆਂ ਦਾ ਪਦੰ=ਥਾਨ ਹੈ। ੯. ਜੋ ਦੇਵ ਭਗਤ ਜੀ ਕਹਿੰਦੇ ਹਨ ਮੈਂ ਆਇਆ ਹਾਂ, ਤਿਸਦੀ ਸ=ਸ਼ਰਨ (ਸਫੁਟੰ) ਜੋ ਪ੍ਰਗਟ ਹੀ ਕਲਿਆਣ ਸਰੂਪ ਹੈ ਅਤੇ ਜੋ ਸਾਰਿਆਂ ਵਿਚ ਪ੍ਰਾਪਤ ਹੈ। ੧੦. ਰਸਤੇ ।

| ਪੰਨਾ | ਸਤਰ | ਸ਼ਬਦ | ਰਾਗੁ ਦੇਵਗੰਧਾਰੀ |
|---|---|---|---|
| ੫੨੭ | ੯ | ੨ | [1]ਲਟੂਰੀ [2]ਮਧੁਰੀ ਠਾਕੁਰ ਭਾਈ; ਓਹ ਸੁੰਦਰਿ, ਹਰਿ [3]ਢੁਲਿ ਮਿਲੀ ॥ |
| | ੧੧ | ੩ | ਮੇਰੇ ਮਨ; ਮੁਖਿ ਹਰਿ ਹਰਿ, ਹਰਿ ਬੋਲੀਐ ॥ |
| ੫੨੮ | ੪ | ੫ | ਤੁਮ ਪਵਿਤ੍ਰ ਪਾਵਨ ਪੁਰਖ, ਪ੍ਰਭ ਸੁਆਮੀ; |
| | | | ਹਮ ਕਿਉ ਕਰਿ ਮਿਲਹ [4]ਜੂਠਾਰੀ ॥ |
| | ੮ | ੬ | ਜਿਨ ਕੈ ਹਿਰਦੈ, ਨਾਹਿ ਹਰਿ ਸੁਆਮੀ; ਤੇ [5]ਬਿਗੜਰੂਪ [6]ਬੇਰਕਟੀ ॥ |
| | | | (ਬੇ-ਰਕਟੀ ਬੋਲੋ) |
| | ੧੦ | ੬ | ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ; |
| | | | ਤਿਨਾ ਸਾਧ ਜਨਾ ਪਗ [7]ਚਕਟੀ ॥ |
| | | | ਨਾਨਕ ਪਤਿਤ ਪਵਿਤ ਮਿਲਿ ਸੰਗਤਿ; ਗੁਰ ਸਤਿਗੁਰ ਪਾਛੈ, [8]ਛੁਕਟੀ ॥ |
| | | | ਛਕਾ ੧ (ਇਕ) (੧ ਅੰਗ ਨੂੰ ਇਕ ਠਹੋ) |
| | ੧੭ | ੨ | ਕਹ ਫੂਲਹਿ, ਆਨੰਦ ਬਿਖੈ ਸੋਗ; ਕਬ ਹਸਨੋ ਕਬ ਰੋਈਐ ॥ |
| ੫੨੯ | ੨ | ੩ | ਜੋ ਜੋ ਕਹੈ ਸੋਈ ਭਲ ਮਾਨਉ; ਨਾਹਿਨ ਕਾ ਬੋਲ ਕਰਤ ॥ |
| | | | (੨) ਨਾਹਿ ਨ ਕਾ ਬੋਲ ਕਰਤ ॥ |
| | ੪ | ੩ | ਨਿਰਗੁਨਿ ਕਰੂਪਿ ਕੁਲ ਹੀਣ, ਨਾਨਕ ਹਉ; ਅਨਦ ਰੂਪ ਸੁਆਮੀ ਭਰਤ ॥ |
| | ੭ | ੪ | ਕਹੁ ਨਾਨਕ ਮੇਰੇ ਪੂਰੇ ਮਨੋਰਥ; ਸਾਧ ਸੰਗਿ, 'ਤਜਿ' [9]ਲਬਹੂ ॥ |
| | | | ('ਸੰਗਤ' ਨਹੀਂ ਬੋਲਣਾ, 'ਸੰਗਿ' ਤੇ 'ਤਜਿ' ਬੋਲੋ) |
| | ੧੧ | ੬ | ਪ੍ਰਭ ਜੀ ਤਉ ਪ੍ਰਸਾਦਿ; ਭ੍ਰਮੁ ਡਾਰਿਓ ॥ |
| | ੧੭ | ੭ | ਖਿਨ ਮਹਿ, ਥਾਪਿ ਉਥਾਪਨ-ਹਾਰੇ; ਕੁਦਰਤਿ ਕੀਮ ਨ ਪਹੀ ॥ |
| ੫੩੦ | ੪ | ੯ | ਕਰਿ ਕਿਰਪਾ, ਕਰਿ ਲੀਨੋ ਅਪੁਨਾ; [10]'ਜਲਤੇ' ਸੀਤਲ ਹੋਣੀ ॥ |
| | ੮ | ੧੦ | ਸੁੰਦਰ ਸੁਘੜ ਸਰੂਪ ਤੇ, ਨਾਨਕ; ਜਿਨੑ ਹਰਿ ਹਰਿ ਨਾਮੁ ਵਿਸਾਹਾ ॥ |
| | ੯ | ੧੧ | ਮਨ; ਕਹ ਅਹੰਕਾਰਿ ਅਫਾਰਾ ॥ |
| | | | ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ; ਜੋ ਦੀਸੈ ਸੋ ਛਾਰਾ ॥ |
| | ੧੫ | ੧੨ | [11]ਅੰਧ ਬਿਲਾ ਤੇ, ਕਾਢਹੁ ਕਰਤੇ; ਕਿਆ ਨਾਹੀ ਘਰਿ ਤੇਰੈ ॥ |
| ੫੩੧ | ੧੨ | ੧੨ | ਦੇਵਗੰਧਾਰ ਮਹਲਾ ੫ ॥ (ਇਥੇ 'ਦੇਵਗੰਧਾਰ' ਸ਼ੁੱਧ ਹੈ) |
| | ੧੫ | ੧੭ | ਕਰੁਣਾ-ਮੈ ਪੂਰਨ ਪਰਮੇਸੁਰ; ਨਾਨਕ ਤਿਸੁ ਸਰਨਹੀਐ ॥ |
| ੫੩੨ | ੬ | ੨੦ | ਆਦਿ ਜੁਗਾਦਿ ਭਗਤ ਜਨ ਸੇਵਕ; ਤਾਕੀ, ਬਿਖੈ ਅਧਾਰਾ ॥ |
| | | | (੨) ਤਾ ਕੀ (ਤਾਕੀ ਬੋਲੋ) |

---

੧. ਚੰਚਲ ਪ੍ਰੇਮ ਦੀ ਮਸਤੀ ਵਾਲੀ। ੨. ਨੀਵੀਂ ਨਿੰਮ੍ਰਤਾ ਵਾਲੀ। ੩. ਦੇਹ ਅਭਿਮਾਨ ਤੋਂ ਢਲਕ ਕੇ। ੪. ਅਵਿਦਿਆ ਦੀ ਜੂਠ ਕਰ ਕੇ ਅਪਵਿਤ੍ਰ ਹਨ। ੫. ਬਿਗੜੇ ਸਰੂਪ ਵਾਲੇ ਹਨ ਜੋ ਬਿਨਾਂ ਪ੍ਰੀਤ ਤੋਂ ਹੈ। ੬. ਕੁਸ਼ਟੀ। ੭. ਚਾਹ, ਇੱਛਾ। ੮. ਛੁਟਕਾਰਾ। ੯. ਲਾਲਚ ਨੂੰ ਤਿਆਗ। ੧੦. ਸੜਦੇ। ੧੧. ਸਰੀਰ ਰੂਪੀ ਖੱਡ ਤੋਂ।

| ਪੰਨਾ | ਸਤਰ | ਸ਼ਬਦ | ਰਾਗੁ ਦੇਵਗੰਧਾਰੀ |
|---|---|---|---|
| ੫੩੨ | ੧੦ | ੨੧ | ਸਫਲੁ ਜਨਮੁ, ਹਰਿ ਜਨ ਕਾ ਉਪਜਿਆ; ਜਿਨਿ ਕੀਨੋ [1]ਸਉਤੁ ਬਿਧਾਤਾ ॥ |
| | ੧੩ | ੨੨ | ਟਿਕਨੁ ਨ ਪਾਵੈ ਬਿਨੁ ਸਤਸੰਗਤਿ; ਕਿਸੁ ਆਗੈ ਜਾਇ; [2]ਰੂਆਈਐ ॥ |
| | ੧੬ | ੨੩ | ਭਈ ਕਲਿਆਣ ਅਨੰਦ-ਰੂਪ ਹੋਈ ਹੈ; ਉਬਰੇ ਬਾਲ ਗੁਪਾਲ ॥ |
| ੫੩੩ | ੪ | ੨੪ | ਕਰੁ ਮਸਤਕਿ ਧਾਰਿ ਸਾਜਿ ਨਿਵਾਜੇ; ਮੁਏ ਦੁਸਟ ਜੋ [3]ਖਇਆ ॥ |
| | ੫ | ੨੪ | ਪਰ-ਉਪਕਾਰੀ ਸਰਬ ਸਧਾਰੀ; ਸਫਲ ਦਰਸਨ 'ਸਹਜਇਆ' ॥ |
| | ੭ | ੨੫ | ਆਗੈ ਪਾਛੈ; 'ਅੰਤੀਵਾਰੇ' ॥ |
| | | | (ਬਚਨਾਰੇ, ਦਰਸਾਰੇ, ਕਰਨੈਹਾਰੇ, ਸਾਰੇ ਪਾਠ ਇਕੱਠੇ ਹਨ) |
| | ੯ | ੨੫ | ਮਨਿ ਮਹਿ ਰਾਖਉ; ਏਕ [4]ਅਸਾਰੇ ॥ |
| | ੧੦ | ੨੬ | ਕ੍ਰਿਪਾ ਨਿਧਾਨ ਦਇਆਲ ਮੋਹਿ; ਦੀਜੈ ਕਰਿ ਸੰਤਨ ਕਾ ਚੇਰਾ ॥ (ਚਾਲ ਵਾਸਤੇ ਬਿਸਰਾਮ) |
| | ੧੬ | ੨੭ | ਅਨਿਕ ਅਨਿਕ ਭਾਤਿ, ਬਹੁ ਪੇਖੇ; ਪ੍ਰਿਅ, ਰੋਮ ਨ ਸਮਸਰਿ ਲਾਏ ॥ |
| | ੧੭ | ੨੭ | ਮੰਦਰਿ ਭਾਗੁ ਸੋਭ ਦੁਆਰੈ; ਅਨਹਤ ਰੁਣੁ ਝੁਣੁ ਲਾਏ ॥ |
| | | | ਕਹੁ ਨਾਨਕ ਸਦਾ ਰੰਗੁ ਮਾਣੇ; ਗ੍ਰਿਹ ਪ੍ਰਿਅ [5]ਥੀਤੇ, ਸਦ ਥਾਏ ॥ |
| ੫੩੪ | ੧ | ੨੮ | ਜੁਗਤਿ ਨ ਜਾਨਾ ਗੁਨੁ ਨਹੀ ਕੋਈ; ਮਹਾ ਦੁਤਰੁ [6]ਮਾਇਆਛੈ ॥ |
| | ੪ | ੨੯ | ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ; ਮੋਹਿ ਠਾਕੁਰ ਹੀ ਦਰਸਾਏ ॥ |
| | ੫ | ੨੯ | ਦੀਨੁ ਦੁਆਰੈ ਆਇਓ ਠਾਕੁਰ; ਸਰਨਿ ਪਰਿਓ ਸੰਤ, ਹਾਰੇ ॥ |
| | ੧੨ | ੩੧ | ਕਥਨ ਸੁਨਾਵਨ ਗੀਤ ਨੀਕੇ ਗਾਵਨ; ਮਨ ਮਹਿ ਧਰਤੇ ਗਾਰ ॥ |
| | ੩੧ | ੩੧ | ਮਾਨ ਮੋਹ ਮੇਰ ਤੇਰ ਬਿਬਰਜਿਤ; ਏਹੁ ਮਾਰਗੁ ਖੰਡੇ ਧਾਰ ॥ ('ਬਿ-ਬਰਜਿਤ' ਬੋਲੋ) |
| | ੧੭ | ੩੨ | ਆਨ ਨ ਸਮਸਰਿ ਕੋਊ ਲਾਗੈ; ਢੂਢਿ ਰਹੇ ਹਮ [7]ਮੂਚਾ ॥ |
| | ੧੮ | ੩੨ | ਬਹੁ ਬੇਅੰਤੁ, ਅਤਿ ਬਡੋ [8]ਗਾਹਰੋ; (ਅੱਤਿ ਨਹੀਂ ਕਰਣਾ) |
| | | | ਥਾਹ ਨਹੀ, [9]ਅਗਹੂਚਾ ॥ |
| | ੧੯ | ੩੨ | ਖੋਜ ਅਸੰਖਾ ਅਨਿਕ [10]ਤਪੰਥਾ; ਬਿਨੁ ਗੁਰ, ਨਹੀ ਪਹੂਚਾ ॥ |
| ੫੩੫ | ੩ | ੩੩ | ਚਾਰਿ [11]ਆਸਰਮ ਚਾਰਿ ਬਰੰਨਾ; ਮੁਕਤਿ ਭਏ [12]ਸੇਵਤੋਊ ॥ |
| | ੪ | ੩੩ | ਕਹੁ ਨਾਨਕ ਭਵ ਸਾਗਰੁ ਤਰਿਆ; ਹਰਿ ਨਿਧਿ ਪਾਈ [13]ਸਹਜੋਊ ॥ |
| | ੭ | ੩੪ | ਕਾਹੇ ਭ੍ਰਮਤ-ਹਉ ਤੁਮ ਭ੍ਰਮਹੁ ਨ ਭਾਈ; ਰਵਿਆ ਰੇ ਰਵਿਆ, ਸ੍ਰਬ ਥਾਨ ॥ |
| | ੧੦ | ੩੫ | ਕਹ [14]ਪੇਖਾਰਉ ਹਉ ਕਰਿ ਚਤੁਰਾਈ; |
| | | | ਬਿਸਮਨ ਬਿਸਮੇ, ਕਹਨ ਕਹਾਤਿ ॥ |

---

੧. ਸਫਲਾ, ਸਪੁਤ੍ਰ । ੨. ਪੁਕਾਰੀਏ । ੩. ਖਹਿੰਦੇ ਰਹਿੰਦੇ ਸੀ । ੪. ਆਸਰਾ । ੫. ਇਸਥਿਤ । ੬. ਕਠਨ ਮਾਇਆ । ੭. ਬਹੁਤਾ । ੮. ਗਹਿਰਾ ਵਾ ਗਾਹੜਾ, ਭਾਰੀ । ੯. ਗ੍ਰਹਿਣ ਤੋਂ ਰਹਿਤ, ਉਚਾ । ੧੦. ਤਪੀਏ । ੧੧. ਚਾਰ ਆਸ਼੍ਰਮ ਬ੍ਰਹਮਚਾਰੀ, ਗ੍ਰਿਹਸਤੀ, ਬਾਨਪ੍ਰਸਤੀ, ਸੰਨਿਆਸੀ । ੧੨. ਉਸ ਪ੍ਰਮੇਸ਼ਰ ਨੂੰ ਸੇਵ ਕੇ । ੧੩. ਸਹਿਜੇ ਹੀ । ੧੪. ਦਿਖਲਾਊਂ ।

| ਪੰਨਾ | ਸਤਰ | ਸ਼ਬਦ | ਰਾਗੁ ਦੇਵਗੰਧਾਰੀ |
|---|---|---|---|
| ੫੩੫ | ੧੨ | ੩੫ | ਗੁਨ ਬੇਅੰਤ ਬੇਅੰਤ ਭਨੁ, ਨਾਨਕ; ਕਹਨੁ ਨ ਜਾਈ ਪਰੈ ਪਰਾਤਿ ॥ |
| | ੧੩ | ੩੬ | ਭਉ ਨਾਹੀ, ਸੁਖ ਸਹਜ ਅਨੰਦਾ; ਅਨਿਕ ਓਹੀ ਰੇ, ਏਕ ਸਮਾਰ ॥ |
| | ੧੬ | ੩੬ | ਤਾ ਕੀ ਸਰਨਿ ਆਸਰ ਪ੍ਰਭ ਨਾਨਕ; ਜਾ ਕਾ ਅੰਤੁ ਨ. ਪਾਰਾਵਾਰ ॥ |
| | ੧੭ | ੩੭ | ਝੂਠੋ ਕੀ 'ਰੇ', ਝੂਠੁ ਪਰੀਤਿ; ਛੁਟਕੀ 'ਰੇ' ਮਨ, ਛੁਟਕੀ ਰੇ; ਸਾਕਤ ਸੰਗਿ, ਨ [1]ਛੁਟਕੀ ਰੇ ॥ |
| | ੧੮ | ੩੭ | ਜਿਉ ਕਾਜਰ ਭਰਿ, ਮੰਦਰੁ ਰਾਖਿਓ; ਜੋ ਪੈਸੈ [2]ਕਾਲੂਖੀ ਰੇ ॥ ਦੂਰਹੁ ਹੀ ਤੇ ਭਾਗਿ ਗਇਓ ਹੈ; ਜਿਸੁ ਗੁਰ ਮਿਲਿ, ਛੁਟਕੀ [3]ਤ੍ਰਿਕੁਟੀ ਰੇ ॥ |
| ੫੩੬ | ੪ | ੩੮ | ਗਾਵਨ ਭਾਵਨ, ਸੰਤਨ ਤੋਰੈ; ਚਰਨ ਉਵਾ ਕੇ, ਪਾਉ ॥ |
| | ੫ | ੩੮ | ਜਾਸਨ ਬਾਸਨ ਸਹਜ ਕੇਲ ਕਰੁਣਾ-ਮੈ; ਏਕ ਅਨੰਤ. ਅਨੂਪੈ ਠਾਉ ॥ |
| | | | ਰਾਗੁ ਦੇਵਗੰਧਾਰੀ ਮਹਲਾ ੯ ॥ |
| | ੧੨ | ੧ | ਕਹੁ ਨਾਨਕ, ਭਜੁ ਰਾਮ ਨਾਮ ਨਿਤ; ਜਾ ਤੇ ਕਾਜੁ ਸਰੈ ॥ |
| | ੧੪ | ੨ | ਮ੍ਰਿਗ ਤ੍ਰਿਸਨਾ ਜਿਉ, ਜਗ ਰਚਨਾ ਯਹ; ਦੇਖਹੁ ਰਿਦੈ ਬਿਚਾਰਿ ॥ |
| | ੧੮ | ੩ | ਮਨ ਮੂਰਖ, 'ਅਜਹੂ' ਨਹ ਸਮਝਤ; ਸਿਖ ਦੈ ਹਾਰਿਓ, ਨੀਤ ॥ |
| | | | **ਰਾਗੁ ਬਿਹਾਗੜਾ** |
| | | | ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨ ਦੇ ॥ (੨ ਅੰਗ ਨੂੰ ਦੂਜੇ ਦੇ ਪੜ੍ਹਨਾ) |
| ੫੩੭ | ੪ | ੧ | ਦੂਤਨ [4]ਸੰਗਰੀਆ ॥ [5]ਭੁਇਅੰਗਨਿ ਬਸਰੀਆ ॥ ਅਨਿਕ [6]ਉਪਰੀਆ ॥ (ਸੰ-ਗਰੀਆ, ਬ-ਸਰੀਆ, ਉ-ਪਰੀਆ ਮੋ-ਹਰੀਆ, ਬ-ਟਰੀਆ, ਇਕੱਤਰੀਆ, ਸ-ਫਰੀਆ, ਸਰ-ਨਰੀਆ ਬੋਲੋ) |
| | ੫ | ੧ | ਤਉ ਸੁਖ, ਸਹਜਰੀਆ ॥ ('ਸਹ ਜਰੀਆ' ਨਹੀਂ ਬੋਲਣਾ, ਸਹਜਰੀਆ ਇਕੱਠਾ ਹੈ) |
| | ੬ | ੧ | [7]ਅਨ ਕਉ; ਮੇਰੀਆ ॥ |
| | ੭ | ੧ | ਸਗਲ [8]ਬਟਰੀਆ ॥ ਬਿਰਖ 'ਇਕਤਰੀਆ' ॥ (ਇਕੱਤਰੀਆ ਬੋਲੋ) |
| | | | ਰਾਗੁ ਬਿਹਾਗੜਾ ਮਹਲਾ ੯ ॥ |
| | ੧੧ | ੨ | [9]ਰੀਤੇ ਭਰੇ, ਭਰੇ [10]ਸਖਨਾਵੈ; ਯਹ ਤਾ ਕੋ ਬਿਵਹਾਰੋ ॥ |
| | ੧੪ | ੨ | ਸਗਲ ਭਰਮ ਤਜਿ, ਨਾਨਕ ਪ੍ਰਾਣੀ; ਚਰਨਿ ਤਾਹਿ, ਚਿਤੁ ਲਾਇਓ ॥ |

੧. ਮੁਕਤ ਨਹੀਂ ਹੋਇਆ ਜਾਂਦਾ। ੨. ਪਾਪਾਂ ਕਰਕੇ ਕਾਲਾ ਹੋਇਆ ਹੈ। ੩. ਤਿੰਨਾਂ ਗੁਣਾਂ ਦੀ ਤ੍ਰਿਕੁਟੀ। ੪. ਕਾਮਾਦਿਕਾਂ ਦੀ ਸੰਗਤ। ੫. ਮਾਇਆ ਰੂਪ ਸੱਪਣੀ। ੬. ਅਨੇਕਾਂ ਹੀ ਪੱਟ ਦਿੱਤੇ। ੭.ਹੋਰ ਦੀਆਂ ਚੀਜ਼ਾਂ ਨੂੰ ਮੇਰੀਆਂ ਸਮਝਣਾ। ੮. ਰਾਹੀ। ੯. ਖਾਲੀ। ੧੦. ਖਾਲੀ।

| ਪੰਨਾ | ਸਤਰ | ਸ਼ਬਦ | |
|---|---|---|---|
| | | | ਰਾਗੁ ਬਿਹਾਗੜਾ |
| | | | ਰਾਗੁ ਬਿਹਾਗੜਾ ਛੰਤ ਮਹਲਾ ੪ ਘਰੁ ੧ ॥ |
| ੫੩੮ | ੨ | ੧ | ਮਨ ਚਿੰਦਿਅੜਾ ਫਲੁ ਪਾਇਆ, ਹਰਿ ਪ੍ਰਭੁ;<br>ਗੁਣ ਨਾਨਕ, ਬਾਣੀ ਬੋਲੇ ਰਾਮ ॥ |
| | | | ਨੋਟ—ਇਨ੍ਹਾਂ ਛੰਤਾਂ ਵਿਚ ਜਿੰਦੁੜੀਏ ਪਾਠ ਤੇ ਬਿਸ੍ਰਾਮ ਕਰਣੇ,<br>ਬਾਕੀ ਲੋੜਵੰਦੇ ਬਿਸ੍ਰਾਮ ਲਿਖ ਦਿਤੇ ਹਨ । |
| | ੧੮ | ੨ | ਜਿਉ ਪੰਖੀ [1]ਕਪੋਤਿ, ਆਪੁ ਬਨ੍ਹਾਇਆ, ਮੇਰੀ ਜਿੰਦੁੜੀਏ;<br>ਤਿਉ ਮਨਮੁਖ, ਸਭਿ ਵਸਿ ਕਾਲੇ ਰਾਮ ॥ |
| | ੧੯ | ੨ | ਜੋ ਮੋਹਿ ਮਾਇਆ, ਚਿਤੁ ਲਾਇਦੇ ਮੇਰੀ ਜਿੰਦੁੜੀਏ;<br>ਸੇ ਮਨਮੁਖ ਮੂੜ, ਬਿਤਾਲੇ ਰਾਮ ॥ |
| ੫੩੯ | ੭ | ੩ | ਵਡ ਪੁੰਨੀ, ਹਰਿ ਧਿਆਇਆ ਜਨ ਨਾਨਕ;<br>ਹਮ ਮੂਰਖ ਮੁਗਧ ਨਿਸਤਾਰੇ ਰਾਮ ॥ |
| | ੮ | ੩ | ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ;<br>ਤਿਨਾ ਪੰਚੇ ਵਸਗਤਿ ਆਏ ਰਾਮ ॥ |
| | ੧੧ | ੩ | ਹਮ ਪਾਪੀ [2]ਬਲ ਵੰਚੀਆ, ਮੇਰੀ ਜਿੰਦੁੜੀਏ;<br>ਪਰ ਦ੍ਰੋਹੀ, ਠਗ ਮਾਇਆ ਰਾਮ ॥ |
| ੫੪੦ | ੧੦ | ੪ | ਨਾਨਕ, ਤੇ ਹਰਿ ਦਰਿ ਪੈਨ੍ਹਾਇਆ, ਮੇਰੀ ਜਿੰਦੁੜੀਏ;<br>ਜੋ ਗੁਰਮੁਖਿ, ਭਗਤਿ ਮਨੁ ਲਾਵੈ, ਰਾਮ ॥ |
| | ੧੬ | ੫ | ਸਾ ਵੇਲਾ ਸੋ ਮੂਰਤੁ ਸਾ ਘੜੀ, ਸੋ ਮੁਹਤੁ ਸਫਲੁ ਹੈ, ਮੇਰੀ ਜਿੰਦੁੜੀਏ;<br>ਜਿਤੁ ਹਰਿ ਮੇਰਾ, ਚਿਤਿ ਆਵੈ ਰਾਮ ॥ |
| ੫੪੧ | ੩ | ੫ | ਜਿਨ੍ਹੀ ਇਕ ਮਨਿ ਇਕੁ ਅਰਾਧਿਆ, ਮੇਰੀ ਜਿੰਦੁੜੀਏ;<br>ਤਿਨਾ ਨਾਹੀ ਕਿਸੈ ਦੀ, ਕਿਛੁ [3]ਚਡਾ ਰਾਮ ॥ (ਚੱਡਾ ਬੋਲੋ) |
| | ੬ | ੬ | ਸਭਿ ਜੀਅ ਤੇਰੇ ਤੂੰ ਵਰਤਦਾ, ਮੇਰੇ ਹਰਿ ਪ੍ਰਭ;<br>ਤੂੰ ਜਾਣਹਿ, ਜੋ ਜੀਇ ਕਮਾਈਐ ਰਾਮ ॥ |
| | ੧੭ | ੦ | ਛਕਾ ੧ (ਛਕਾ ਇਕ) ਪੜ੍ਹਨਾ |
| | | | ਬਿਹਾਗੜਾ ਮਹਲਾ ੫ ਛੰਤ ਘਰੁ ੧ ॥ |
| ੫੪੨ | ੧੫ | ੨ | ਅਤਿ ਪ੍ਰੀਤਮ ਮਨ ਮੋਹਨਾ, ਘਟ ਸੋਹਨਾ; ਪ੍ਰਾਨ ਅਧਾਰਾ ਰਾਮ ॥<br>(ਅੱਤਿ ਨਹੀਂ ਕਰਣਾ) |
| | ੧੭ | ੨ | ਨੈਨ ਤਰਸਨ ਦਰਸ ਪਰਸਨ, ਨਹ ਨੀਦ, ਰੈਣਿ ਵਿਹਾਣੀਆ ॥ |
| | ੧੮ | ੨ | ਨਾਨਕ [4]ਪਇਅੰਪੈ ਸੰਤ [5]ਜੰਪੈ; ਮੇਲਿ ਕੰਤੁ ਹਮਾਰਾ ॥ |
| | ੧੮ | ੨ | ਲਾਖ [6]ਉਲਾਹਨੇ ਮੋਹਿ; ਹਰਿ ਜਬ ਲਗੁ ਨਹ ਮਿਲੈ ਰਾਮ ॥ |
| | | | ਮਿਲਨ ਕਉ ਕਰਉ ਉਪਾਵ; ਕਿਛੁ ਹਮਾਰਾ ਨਹ ਚਲੈ ਰਾਮ ॥ |

੧. ਕਬੂਤਰ । ੨. ਛਲ, ਫਰੇਬ ਕਰਣ ਵਾਲੇ । ੩. ਚਾਹ ਕਨੋਡ । ੪. ਕਥਨ ਕਰਦੇ ਹਨ ਵਾ ਆਪਣੇ ਪਤੀ । ੫. ਜਾਪਦੇ ਹਨ । ੬. ਉਲਾਂਭੇ ।

| ਪੰਨਾ | ਸਤਰ | ਸ਼ਬਦ | ਰਾਗੁ ਬਿਹਾਗੜਾ |
|---|---|---|---|
| ੫੪੩ | ੧੯ | ੨ | ਚਲ ਚਿਤ, ਬਿਤ ਅਨਿਤ, ਪ੍ਰਿਅ ਬਿਨੁ; ਕਵਨ ਬਿਧੀ ਨ ਧੀਜੀਐ ॥ |
| | ੨ | ੨ | ਸੇਜ ਏਕ ਪ੍ਰਿਉ ਸੰਗਿ; ਦਰਸੁ ਨ ਪਾਈਐ ਰਾਮ ॥ |
| | ੧੩ | ੩ | ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ; ਸਭ ਪਤਿਤ ਪੁਨੀਤਾ ਰਾਮ ॥ |
| | ੧੫ | ੩ | ਰਿਧਿ ਸਿਧਿ ਨਵ-ਨਿਧਿ, ਹਰਿ ਜਪਿ; ਜਿਨੀ੍ ਆਤਮੁ ਜੀਤਾ ॥ |
| ੫੪੪ | ੧੨ | ੪ | ਰਾਂਡ, ਨ ਬੈਸਈ; ਪ੍ਰਭ ਪੁਰਖ [1]ਚਿਰਾਣੇ ॥ |
| | ੧੩ | ੪ | ਸੁਖ ਸਹਜਿ ਸੋਵਹਿ ਕਿਲਬਿਖ ਖੋਵਹਿ; ਨਾਮ ਰਸਿ ਰੰਗਿ, ਜਾਗੀਆ ॥ |
| ੫੪੫ | ੧੧ | ੫ | ਮਿਲਿ ਬ੍ਰਹਮ ਜੋਤੀ, [2]ਓਤਿ ਪੋਤੀ; ਉਦਕੁ [3]ਉਦਕਿ ਸਮਾਇਆ ॥ |
| ੫੪੬ | ੧ | ੬ | ਅਮਿਅ ਸਰੋਵਰੋ; ਪੀਉ ਹਰਿ ਹਰਿ ਨਾਮਾ ਰਾਮ ॥ |
| | ੪ | ੬ | ਕਈ ਕੋਟਿਕ ਜਗ ਫਲਾ; ਸੁਣਿ ਗਾਵਨ-ਹਾਰੇ ਰਾਮ ॥ |
| | ੮ | ੭ | [4]ਅਨ ਕਾਏ ਰਾਤੜਿਆ; ਵਾਟ ਦੁਹੇਲੀ ਰਾਮ ॥ |
| | ੧੧ | ੭ | ਤੂੰ ਵਲ ਵੰਚ ਲੂਕਿ ਕਰਹਿ; ਸਭ ਜਾਣੈ ਜਾਣੀ ਰਾਮ ॥ |
| | ੧੩ | ੭ | ਇਕਸੁ ਹਰਿ ਕੇ ਨਾਮ ਬਾਝਹੁ; ਆਨ ਕਾਜ ਸਿਆਣੀ ॥ |
| | ੧੪ | ੭ | ਆਏ ਖਰੇ ਕਠਿਨ; ਜਮਕੰਕਰਿ ਪਕੜਿ ਲਇਆ ॥ |
| | ੧੮ | ੭ | ਪਤਿਤ ਉਧਾਰਣ; ਹਰਿ ਬਿਰਦੁ ਤੁਮਾਰਾ ਰਾਮ ॥ |
| ੫੪੭ | ੬ | ੮ | ਸਰਨਿ ਤੇਰੀ ਰਖਿ ਲੇਹੁ ਮੇਰੀ; ਸਰਬ-ਮੈ ਨਿਰੰਜਨਾ ॥ |
| | ੯ | ੮ | ਕਰਿ ਅਨੁਗ੍ਰਹੁ ਪਤਿਤ ਪਾਵਨ; ਬਹੁ ਜੋਨਿ ਭ੍ਰਮਤੇ ਹਾਰੀ ॥ |
| | ੧੨ | ੮ | ਰਤਨੁ ਤਿਆਗਿ, [5]ਸੰਗ੍ਰਹਨ ਕਉਡੀ; ਪਸੂ ਨੀਚੁ ਇਆਨਾ ॥ |
| | ੧੪ | ੮ | ਗੁਣ ਗਾਇ ਗੋਵਿਦ ਸਦਾ ਨੀਕੇ; ਕਲਿਆਣ-ਮੈ ਪਰਗਟ ਭਏ ॥ |
| | ੧੭ | ੯ | ਬੋਲਿ, ਸੁ [6]ਧਰਮੀੜਿਆ; ਮੋਨਿ ਕਤ ਧਾਰੀ ਰਾਮ ॥ |
| ੫੪੮ | ੧ | ੯ | ਮਾਇਆ ਝੂਠੁ ਰੁਦਨੁ; ਕੇਤੇ ਬਿਲਲਾਹੀ ਰਾਮ ॥ |
| | ੨ | ੯ | ਸਹਸ ਸਿਆਣਪ ਉਪਾਵ ਥਾਕੇ; ਜਹ ਭਾਵਤ ਤਹ ਜਾਹੀ ॥ |
| | ੪ | ੯ | ਨਰਪਤਿ ਜਾਣਿ [7]ਗ੍ਰਹਿਓ; ਸੇਵਕ ਸਿਆਣੇ ਰਾਮ ॥ |
| | ੯ | ੯ | ਮਹਾ ਧਰਮ, ਸੁ ਦਾਨ ਕਿਰਿਆ; ਸੰਗਿ ਤੇਰੈ ਸੇ ਚਲੇ ॥ |
| | | | ਬਿਹਾਗੜੇ ਕੀ ਵਾਰ ਮਹਲਾ ੪ |
| | ੧੨ | ੧ | ਗੁਰ ਸੇਵਾਤੇ, ਸੁਖੁ ਪਾਈਐ; ਹੋਰ ਥੈ ਸੁਖੁ ਨ ਭਾਲਿ ॥ |
| | ੧੫ | ੧ | ਸਭ ਤੇਰੀ ਤੂ ਸਭਸ-ਦਾ; ਸਭ ਤੁਧੁ ਉਪਾਇਆ ॥ |
| | ੧੯ | ੨ | ਗੁਰਮਤਿ, ਮਤਿ ਅਚਲੁ ਹੈ; ਚਲਾਇ ਨ ਸਕੈ ਕੋਇ ॥ |
| ੫੪੯ | ੩ | ੨ | ਦਿਤੈ ਕਿਤੈ ਨ ਸੰਤੋਖੀਅਨਿ; ਅੰਤਰਿ ਤ੍ਰਿਸਨਾ ਬਹੁਤੁ ਅਗ੍ਹਾਨੁ ਅੰਧਾਰੁ ॥ |
| | ੧੦ | ੩ | ਅੰਤਰਿ ਸਬਦੁ ਵਸਾਇਆ ਦੁਖੁ ਕਟਿਆ; ਚਾਨਣੁ ਕੀਆ ਕਰਤਾਰਿ ॥ |

੧. ਪੁਰਾਤਨ ਪੁਰਖ । ੨. ਓਤਿਪੋਤੀ=ਤਾਣੇ ਪੇਟੇ ਦੀ ਤਰ੍ਹਾਂ । ੩. ਜਲ ਵਿਚ ਜਲ । ੪. ਹੋਰਨਾਂ ਵਿਚ ਕਾਏ=ਕਿਸ ਵਾਸਤੇ । ੫. ਇਕੱਤ੍ਰ ਕਰਨਾ । ੬. ਧਰਮੀਆਂ । ੭. ਘਰ ਦੇ ।

| ਪੰਨਾ | ਸਤਰ | ਸ਼ਬਦ | ਰਾਗੁ ਬਿਹਾਗੜਾ |
|---|---|---|---|
| ੫੪੯ | ੧੫ | ੩ | ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ;<br>ਤੁਧੁ ਸਭਸੈ ਨੋ ਦਾਨੁ ਦਿਤਾ;<br>ਖੰਡੀ ਵਰਭੰਡੀ ਪਾਤਾਲੀ ਪੁਰਈ, ਸਭ ਲੋਈ ॥ |
| | ੧੯ | ੪ | ਮੁੰਢੈ ਦੀ [1]ਖਸਲਤਿ, ਨ ਗਈਆ ਅੰਧੇ; ਵਿਛੁੜਿ ਚੋਟਾ ਖਾਏ ॥ |
| ੫੫੦ | ੮ | ੪ | ਹਰਿ ਕਿਰਪਾ ਤੇ, ਹੋਆ ਹਰਿ ਭਗਤੁ; ਹਰਿ ਭਗਤ ਜਨਾ ਕੈ ਮੁਹਿ ਡਿਠੈ,<br>ਜਗਤੁ ਤਰਿਆ ਸਭੁ ਲੋੜੀਐ ॥ |
| | ੧੨ | ੫ | ਹਰਿ ਆਪੇ ਠਾਕੁਰੁ ਸੇਵਕੁ ਭਗਤੁ; ਹਰਿ ਆਪੇ ਕਰੇ ਕਰਾਏ ॥ |
| | ੧੮ | ੬ | ਹਰਿ ਰਸਿ ਫਲਿ ਰਾਤੇ ਨਾਨਕਾ; ਕਰਮਿ ਸਚਾ ਨੀਸਾਣੁ ॥ |
| ੫੫੧ | ੩ | ੭ | ਕਰਮ ਧਰਮ ਸਭਿ ਬੰਧਨਾ; ਪਾਪ ਪੁੰਨ ਸਨਬੰਧੁ ॥ (੨) ਸਨ ਬੰਧੁ |
| | ੮ | ੭ | ਫਿਰਿ ਆਪੇ ਜਗਤੁ ਉਪਾਇਆ ਕਰਤੈ; ਦਾਨੁ ਸਭਨਾ ਕਉ ਦੀਆ ॥<br>ਆਪੇ ਸੇਵ ਬਣਾਈਅਨੁ ਗੁਰਮੁਖਿ; ਆਪੇ ਅੰਮ੍ਰਿਤੁ ਪੀਆ ॥<br>ਆਪਿ ਨਿਰੰਕਾਰੁ, ਆਕਾਰੁ ਹੈ ਆਪੇ; ਆਪੇ ਕਰੈ ਸੁ ਥੀਆ ॥ |
| | ੧੭ | ੯ | ਸੇਖਾ ਅੰਦਰਹੁ ਜੋਰੁ ਛਡਿ ਤੂ, ਭਉ ਕਰਿ ਝਲੁ ਗਵਾਇ ॥ |
| ੫੫੨ | ੧੩ | ੧੦ | ਜਨੁ ਨਾਨਕੁ ਸਾਲਾਹਿ ਨ ਰਜੈ, ਤੁਧੁ ਕਰਤੇ;<br>ਤੂ ਹਰਿ ਸੁਖ ਦਾਤਾ ਵਡਨੁ ॥ |
| | ੧੮ | ੧੧ | ਆਪੇ [2]ਚਾਟਸਾਲ, ਆਪਿ ਹੈ ਪਾਧਾ; ਆਪੇ ਚਾਟੜੇ ਪੜਣ ਕਉ, ਆਣੇ ॥<br>(ਪੱਧਾ ਬੋਲੋ) |
| | ੧੯ | ੧੧ | ਇਕ ਥੈ ਪੜਿ, ਬੁਝੈ ਸਭੁ ਆਪੇ; ਇਕ ਥੈ ਆਪੇ ਕਰੇ ਇਆਣੇ ॥ |
| ੫੫੩ | ੨ | ੧੨ | ਸਲੋਕੁ ਮਰਦਾਨਾ ੧ ॥ (ਸਲੋਕ ਮਰਦਾਨਾ ਪਹਿਲਾ ਬੋਲੋ)<br>ਕਲਿ [3]ਕਲਵਾਲੀ ਕਾਮ ਮਦੁ; ਮਨੂਆ ਪੀਵਣ-ਹਾਰੁ ॥<br>ਕ੍ਰੋਧ ਕਟੋਰੀ ਮੋਹਿ ਭਰੀ; ਪੀਲਾਵਾ ਅਹੰਕਾਰੁ ॥ |
| | ੩ | ੧੨ | ਕਰਣੀ [4]ਲਾਹਣਿ ਸਤੁ ਗੁੜੁ; ਸਚੁ ਸਰਾ ਕਰਿ, ਸਾਰੁ ॥ |
| | ੫ | ੧੨ | ਮਰਦਾਨਾ ੧ (੧ ਅੰਗ ਨੂੰ 'ਪਹਿਲਾ' ਬੋਲੋ)<br>ਕਾਇਆ ਲਾਹਣਿ ਆਪੁ ਮਦੁ; ਮਜਲਸ, ਤ੍ਰਿਸਨਾ ਧਾਤੁ ॥ |
| | ੭ | ੧੨ | 'ਕਾਂਯਾਂ' ਲਾਹਣਿ ਆਪੁ ਮਦੁ; ਅੰਮ੍ਰਿਤ ਤਿਸ ਕੀ ਧਾਰ ॥<br>('ਕਾਂਇਆਂ' ਬੋਲੋ) |
| | ੮ | ੧੨ | ਸਤਸੰਗਤਿ ਸਿਉ ਮੇਲਾਪੁ ਹੋਇ;<br>ਲਿਵ ਕਟੋਰੀ ਅੰਮ੍ਰਿਤ ਭਰੀ; ਪੀ ਪੀ ਕਟਹਿ ਬਿਕਾਰ ॥ |
| | ੯ | ੧੨ | ਆਪੇ ਸੁਰਿ ਨਰ ਗਣ ਗੰਧਰਬਾ; ਆਪੇ ਖਟ ਦਰਸਨ ਕੀ ਬਾਣੀ ॥ |
| | ੧੨ | ੧੩ | ਏਹਾ ਸੰਧਿਆ ਪਰਵਾਣੁ ਹੈ; ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ॥ |
| | ੧੩ | ੧੩ | ਗੁਰ ਪਰਸਾਦੀ ਦੁਬਿਧਾ ਮਰੈ;<br>ਮਨੂਆ ਅਸਥਿਰੁ, ਸੰਧਿਆ ਕਰੇ ਵੀਚਾਰੁ ॥ |

੧. ਆਦਤ । ੨. ਪਾਠਸ਼ਾਲਾ, ਸਕੂਲ । ੩. ਮੱਟੀ । ੪. ਪੂਰ ।

| ਪੰਨਾ | ਸਤਰ | ਸ਼ਬਦ | ਰਾਗੁ ਬਿਹਾਗੜਾ |
|---|---|---|---|
| ੫੫੩ | ੧੩ | ੧੩ | ਨਾਨਕ ਸੰਧਿਆ ਕਰੈ ਮਨਮੁਖੀ, ਜੀਉ ਨ ਟਿਕੈ;<br>ਮਰਿ ਜੰਮੈ ਹੋਇ ਖੁਆਰੁ ॥ |
| ੫੫੪ | ੧ | ੧੪ | ਘਟਿ ਵਸਹਿ ਚਰਣਾਰਬਿੰਦ; ਰਸਨਾ ਜਪੈ ਗੁਪਾਲ ॥<br>(ਜਪੈ=ਦੇਲ੍ਹੀ ਦੀਪਕ ਹੈ) |
| | ੭ | ੧੫ | ਗੁਰੂ ਦੁਆਰੈ ਹੋਇਕੈ; ਸਾਹਿਬੁ ਸੰਮਾਲੇਹੁ ॥<br>ਸਾਹਿਬੁ ਸਦਾ ਹਜੂਰਿ ਹੈ;<br>ਭਰਮੈ ਕੇ [1]ਛਉੜ ਕਟਿ ਕੈ, ਅੰਤਰਿ ਜੋਤਿ ਧਰੇਹੁ ॥ |
| | ੧੦ | ੧੫ | ਆਪੇ ਭਾਰ ਅਠਾਰਹ 'ਬਣਸਪਤਿ'; ਆਪੇ ਹੀ ਫਲ ਲਾਏ ॥<br>(ਬਣੱਸਪਤਿ ਬੋਲਣਾ) |
| | ੧੫ | ੧੬ | ਝੂਠਾ ਮਦੁ ਮੂਲਿ ਨ ਪੀਚਈ; ਜੇ ਕਾ ਪਾਰਿ ਵਸਾਇ ॥ |
| ੫੫੫ | ੧੭ | ੧੮ | ਜੁਗ ਛਤੀਹ ਗੁਬਾਰੁ ਕਰਿ; ਵਰਤਿਆ 'ਸੁੰਨਾ' ਹਰਿ ॥ |
| | ੧੮ | ੧੮ | ਬੈਠਾ ਤਾੜੀ ਲਾਇ; ਆਪਿ ਸਭ-ਦੂ ਹੀ, ਬਾਹਰਿ ॥<br>ਆਪਣੀ ਮਿਤਿ ਆਪਿ ਜਾਣਦਾ; ਆਪੇ ਹੀ [2]'ਗਉਹਰੁ' ॥ |
| ੫੫੬ | ੧ | ੧੯ | ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ; ਕਿ ਕਰੇਗੁ ਅਗੈ ਜਾਇ ॥ |
| | ੫ | ੧੯ | ਨਾਨਕ ਇਹੁ [3]'ਮਰਤਬਾ' ਤਿਸਨੋ ਦੇਇ; ਜਿਸਨੋ ਕਿਰਪਾ ਕਰੇ ਰਜਾਇ ॥ |
| | ੮ | ੨੦ | ਪੁਤੁ [4]'ਜਿਨੂਰਾ' ਧੀਅ [5]ਜਿੰਨੂਰੀ; [6]ਜੋਰੂ ਜਿੰਨਾ ਦਾ [7]ਸਿਕਦਾਰੁ ॥ |
| | ੧੮ | ੨੨ | ਨਾਨਕੁ ਮੰਗੈ ਦਾਨੁ ਹਰਿ; ਸੰਤਾ ਰੇਨਾਰੁ ॥ |

## ਰਾਗੁ ਵਡਹੰਸੁ

ਰਾਗੁ ਵਡਹੰਸੁ ਮਹਲਾ ੧ ਘਰੁ ੧ ॥

| ਪੰਨਾ | ਸਤਰ | ਸ਼ਬਦ | |
|---|---|---|---|
| ੫੫੭ | ੫ | ੧ | ਹਉ ਵਾਰੀ ਵੰਞਾ, [8]ਖੰਨੀਐ ਵੰਞਾ; ਤਉ ਸਾਹਿਬ ਕੇ ਨਾਵੈ ॥ |
| | ੭ | ੧ | ਮੈ [9]ਕੀ, ਨਦਰਿ ਨ ਆਵਹੀ; ਵਸਹਿ, [10]ਹਭੀਆਂ ਨਾਲਿ ॥<br>ਤਿਖਾ ਤਿਹਾਇਆ ਕਿਉ ਲਹੈ; ਜਾ ਸਰ ਭੀਤਰਿ, ਪਾਲਿ ॥ |
| | ੧੦ | ੨ | ਮੇਰਾ ਕੰਤੁ ਰੀਸਾਲੂ; ਕੀ ਧਨ ਅਵਰਾ ਰਾਵੇ ਜੀ ॥ |
| | ੧੨ | ੨ | ਰਾਹੁ [11]ਦਸਾਈ ਨ [12]ਜੁਲਾਂ, ਆਖਾਂ [13]ਅੰਮੜੀਆਸੁ ॥<br>ਤੇ ਸਹ ਨਾਲਿ [14]ਅਕੂਅਣਾ; ਕਿਉ ਥੀਵੈ ਘਰ ਵਾਸੁ ॥ |
| | ੧੪ | ੩ | [15]ਮੋਰੀ ਰੁਣ ਝੁਣ ਲਾਇਆ; ਭੈਣੇ, [16]ਸਾਵਣੁ ਆਇਆ ॥<br>ਤੇਰੇ ਮੁੰਧ ਕਟਾਰੇ, [17]ਜੇਵਡਾ; ਤਿਨਿ ਲੋਭੀ, ਲੋਭ ਲੁਭਾਇਆ ॥ |

---

੧. ਫੋਲੇ, ਪੜਦੇ। ੨. ਅਣਵਿਧ ਮੋਤੀ ਦੀ ਨਿਆਈਂ ਭਾਰਾ। ੩. ਅਹੁਦਾ, ਦਰਜਾ। ੪. ਭੂਤ। ੫. ਭੂਤਣੀ। ੬. ਇਸਤ੍ਰੀ, ਘਰ ਵਾਲੀ। ੭. ਥਾਣੇਦਾਰ। ੮. ਟੁਕੜੇ। ੯. ਮੈਨੂੰ ਕਿਉਂ ਨਹੀਂ। ੧੦. ਸਾਰੀਆਂ ਮਹਾਤਮਾਂ ਰੂਪੀ ਸਖੀਆਂ ਨਾਲ। ੧੧. ਪੁਛਦੀ ਹਾਂ। ੧੨. ਚੱਲਦੀ ਨਹੀਂ। ੧੩. ਪਹੁੰਚ ਗਈ ਹਾਂ। ੧੪. ਬੋਲਣਾ ਨਹੀਂ। ੧੫. ਇੰਦ੍ਰ। ੧੬. ਸ਼ੋਕ ਅਵਸਥਾ ਰੂਪ। ੧੭. ਪ੍ਰੇਮ ਦਾ ਫਾਹਾ।

| ਪੰਨਾ | ਸਤਰ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੫੭ | ੧੬ | ੩ | ਚੂੜਾ ਭੰਨੁ; [1]ਪਲੰਘ ਸਿਉ, ਮੁੰਧੇ; ਸਣੁ [2]ਬਾਹੀ ਸਣੁ [3]ਬਾਹਾ ॥ |
| ੫੫੮ | ੧ | ੩ | ਨਾ [4]ਮਨੀਆਰੁ ਨ [5]ਚੂੜੀਆ; ਨਾ ਸੇ [6]ਵੰਗੁੜੀਆਹਾ ॥ |
| | ੩ | ੩ | [7]ਮਾਠਿ, ਗੁੰਦਾਈ [8]ਪਟੀਆ; ਭਰੀਐ; [9]ਮਾਗ [10]ਸੰਧੂਰੇ ॥ |
| | ੫ | ੩ | ਆਇ ਨ ਸਕਾ, ਤੁਝ [11]ਕਨਿ ਪਿਆਰੇ; [12]ਭੇਜਿ ਨ ਸਕਾ ਕੋਇ ॥ |
| ੫੩੩ | ੭ | ੩ | ਸੀਸੁ ਵਢੇ ਕਰਿ, [13]ਬੈਸਣੁ ਦੀਜੈ; [14]ਵਿਣੁ ਸਿਰ ਸੇਵ ਕਰੀਜੈ ॥ |
| | | | ਵਡਹੰਸੁ ਮਹਲਾ ੩ ਘਰੁ ੧ ॥ |
| | ੧੪ | ੧ | ਭਣਤਿ ਨਾਨਕੁ, ਸਤਿਗੁਰ ਕਉ [15]ਮਿਲਦੋ ਮਰੈ;<br>ਗੁਰ ਕੈ ਸਬਦਿ ਫਿਰਿ ਜੀਵੈ ਕੋਇ ॥ |
| ੫੫੯ | ੮ | ੪ | ਸਤਗੁਰਿ ਮੋ-ਕਉ; ਹਰਿ ਦੀਆ ਬੁਝਾਇ ॥ |
| | ੯ | ੪ | ਦੂਜੈ ਭਾਇ [16]ਕਰੂਪੀ; ਦੂਖੁ ਪਾਵਹਿ ਆਗੈ ਜਾਇ ॥ |
| | ੧੧ | ੪ | ਸਭਨਾ ਕਾ ਭਤਾਰੁ, ਏਕੁ ਹੈ ਸੁਆਮੀ; ਕਹਣਾ ਕਿਛੂ ਨ ਜਾਇ ॥<br>ਨਾਨਕ, ਆਪੇ [17]ਵੇਕ ਕੀਤਿਅਨੁ; ਨਾਮੇ ਲਇਅਨੁ ਲਾਇ ॥ |
| | ੧੫ | ੫ | 'ਮਹਾਦੇਉ' ਗਿਆਨੀ, ਵਰਤੈ ਘਰਿ ਆਪਣੈ; ਤਾਮਸੁ, ਬਹੁਤੁ ਅਹੰਕਾਰਾ ॥ |
| ੫੬੦ | ੧ | ੬ | ਗੁਰਮੁਖਿ ਜਾਤਿ ਪਤਿ; ਸਚੁ ਸੋਇ ॥<br>ਗੁਰਮੁਖਿ; ਅੰਤਰਿ ਸਖਾਈ ਪ੍ਰਭੁ ਹੋਇ ॥ |
| | ੨ | ੬ | ਗੁਰਮੁਖਿ ਜਿਸਨੋ ਆਪਿ ਕਰੇ; ਸੋ ਹੋਇ ॥<br>ਗੁਰਮੁਖਿ; ਆਪਿ ਵਡਾਈ ਦੇਵੈ ਸੋਇ ॥ |
| | ੩ | ੬ | ਗੁਰਮੁਖਿ ਸਬਦੁ ਸਚੁ; ਕਰਣੀ ਸਾਰੁ ॥<br>ਗੁਰਮੁਖਿ ਨਾਨਕ; ਪਰਵਾਰੈ ਸਾਧਾਰੁ ॥ |
| | ੫ | ੭ | ਸਦਾ ਸੁਖੁ; ਸਾਚੈ ਸਬਦਿ, ਵੀਚਾਰੀ ॥ |
| | ੭ | ੭ | ਨਾਮੁ ਪਰਮਲੁ; ਹਿਰਦੈ ਰਹਿਆ ਸਮਾਇ ॥ |
| | | | ਵਡਹੰਸੁ ਮਹਲਾ ੪ ਘਰੁ ੧ ॥ |
| | ੧੯ | ੧ | ਮੈ ਪ੍ਰਭ ਮਿਲਣ; ਪ੍ਰੇਮ ਮਨਿ ਆਸਾ ॥ |
| ੫੬੧ | ੯ | ੨ | ਮੈ ਨਿਰਗੁਣ ਬਖਸਿ; ਨਾਨਕੁ ਵੇਚਾਰਾ ॥ |
| ੫੬੨ | ੨ | ੧ | ਗੁਰ ਸਤਿਗੁਰ ਪਾਸਹੁ, ਹਰਿ ਗੋਸਟਿ ਪੂਛਾਂ; ਕਰਿ ਸਾਂਝੀ, ਹਰਿ ਗੁਣ ਗਾਵਾਂ ॥ |

੧. ਅੰਤਹਕਰਨ ਚੂੜਾ ਸਕਾਮ ਕਰਮ। ੨. ਯੱਗਾਂ ਦੀ ਸਮੱਗ੍ਰੀ ਦੀਆਂ ਵਿਧੀਆਂ। ੩. ਬ੍ਰਿਤੀਆਂ ਪ੍ਰਮਾਣ ਆਦਿਕ ਬਾਹਾਂ ਹਨ। ੪. ਵੰਗਾਂ ਚੜ੍ਹਾਉਣ ਵਾਲਾ ਭਾਵ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸ਼ਟੀ ਗੁਰੂ। ੫. ਨਿਸ਼ਕਾਮ ਕਰਮਾਂ ਦੀਆਂ ਚੂੜੀਆਂ। ੬. ਕਰੁਣਾ ਮੈਤ੍ਰੀ ਆਦਿ। ੭. ਬਣਾ ਕੇ। ੮. ਇੰਦ੍ਰੀਆਂ ਦਾ ਦਮਨ ਰੂਪ ਪੱਟੀਆਂ। ੯. ਚੀਰਨੀਆਂ ਤਿਲਕ ਛਾਪਾ ਆਦਿਕ। ੧੦. ਸੰਧੂਰ ਸਹਿਤ। ੧੧. ਤੁਹਾਡੇ ਵਲ। ੧੨. ਇੰਦਰੇ ਰੂਪ ਹਲਕਾਰਾ। ੧੩. ਸਿੰਘਾਸਨ ਸੀਸ ਰੂਪ ਹੰਕਾਰ, ਵਢੇ= ਮੇਟ ਕੇ। ੧੪. ਬਿਨਾਂ ਹੰਕਾਰ ਤੋਂ ਹੋ ਕੇ। ੧੫. ਮਿਲਣ ਸਾਰ। ੧੬. ਦਿਲ ਦੀ ਬੇ-ਸਫਾਈ ਵਾਲੀ। ੧੭. ਭਿੰਨ, ਭਿੰਨ।

| ਪੰਨਾ | ਸਤਰ | ਸ਼ਬਦ | ਰਾਗੁ ਵਡਹੰਸੁ |
|---|---|---|---|
| | | | ਵਡਹੰਸੁ ਮਹਲਾ ੫ ਘਰੁ ੧ ॥ |
| ੫੬੨ | ੧੪ | ੧ | ਮਹਲਿ ਬੁਲਾਇਆ ਪ੍ਰਭ; ਅੰਮ੍ਰਿਤੁ ਭੂੰਚਾ ॥ |
| ੫੬੩ | ੩ | ੩ | ਨਾਨਕ; ਸਾਧੂ ਦੇਖਿ, ਮਨੁ ਰਾਤਾ ॥ |
| | ੧੩ | ੬ | ਸਿਮਰਿ ਸਿਮਰਿ ਪ੍ਰਭ; ਭਏ ਨਿਹਾਲਾ ॥ |
| | ੧੭ | ੭ | ਸੰਸਾਰ ਸਾਗਰ ਤੇ; ਕਢੁ, ਦੇ ਹਾਥੀ ॥ |
| ੫੬੪ | ੪ | ੯ | ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ; ਹਉ ਕਿਉ ਪਾਈ ਗੁਰ ਪੂਰੇ ॥ |
| | ੫ | ੯ | ਮੇਰੈ ਅੰਤਰਿ ਭੁਖ, ਨ ਉਤਰੈ [੧]ਅੰਮਾਲੀ; ਜੇ ਸਉ ਭੋਜਨ ਮੈ ਨੀਰੇ ॥ |
| | ੧੩ | ੯ | ਜਿਚਰੁ, ਦੂਜਾ ਭਰਮੁ 'ਸਾ' ਅੰਮਾਲੀ; ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥ |
| | | | ਵਡਹੰਸੁ ਮਹਲਾ ੩ ਅਸਟਪਦੀਆ ॥ |
| ੫੬੫ | ੧ | ੧ | ਬਿਨੁ ਸਾਚੇ ਹੋਰੁ ਸਾਲਾਹਣਾ; ਜਾਸਹਿ ਜਨਮੁ ਸਭੁ ਖੋਇ ॥ |
| | ੨ | ੧ | ਅਨ-ਦਿਨੁ ਲਾਹਾ, ਸਚੁ ਨਾਮੁ ਧਨੁ; ਭਗਤਿ, ਭਰੇ ਭੰਡਾਰਾ ॥ |
| | ੧੨ | ੨ | ਹਮ ਨੀਚ ਸੇ, ਊਤਮ ਭਏ; ਹਰਿ ਕੀ ਸਰਣਾਈ ॥ |
| | ੧੩ | ੨ | ਬਿਖੁ ਸੇ, ਅੰਮ੍ਰਿਤ ਭਏ; ਗੁਰਮਤਿ ਬੁਧਿ ਪਾਈ ॥ |
| | | | [੨]'ਅਕਹੁ' [੩]ਪਰਮਲ ਭਏ; ਅੰਤਰਿ [੪]ਵਾਸਨਾ ਵਸਾਈ ॥ (ਅੱਕਹੁ ਬੋਲੋ) |
| | | | ਵਡਹੰਸੁ ਮਹਲਾ ੧ ਛੰਤ ॥ |
| | ੧੯ | ੧ | ਜਬ ਸਾਚ ਅੰਦਰਿ, ਹੋਇ ਸਾਚਾ; [੫]ਤਾਮਿ ਸਾਚਾ ਪਾਈਐ ॥ |
| | ੬ | ੧ | ਜਿਸੁ ਨਾਲਿ ਸੰਗਤਿ, ਕਰਿ ਸਰੀਕੀ; ਜਾਇ ਕਿਆ, ਰੂਆਵਣਾ ॥ |
| | ੯ | ੧ | ਕਿਛੁ ਪੁੰਨ ਦਾਨ ਅਨੇਕ ਕਰਣੀ; ਨਾਮ [੬]ਤੁਲਿ ਨ, ਸਮਸਰੇ ॥ |
| ੫੬੭ | ੩ | ੨ | ਨਾਨਕਾ ਜਿਨ ਨਾਮੁ ਮਿਲਿਆ; ਕਰਮੁ ਹੋਆ ਧੁਰਿ [੭]ਕਦੇ ॥ |
| | ੧੩ | ੨ | ਨਾਮੁ ਤੇਰਾ ਹੈ ਸਾਚਾ; ਸਦਾ ਮੈ ਮਨਿ ਭਾਣਾ ॥ |
| | ੮ | ੨ | ਕੀਰਤਿ ਕਰਹਿ ਸੁਆਮੀ; ਤੇਰੈ ਦੁਆਰੇ ॥ |
| | ੧੧ | ੨ | ਵਡਾ ਸਾਹਿਬੁ ਹੈ ਆਪਿ; ਅਲਖ ਅਪਾਰਾ ॥ |
| | | | ਤੇਰੀ ਚਾਲ ਸੁਹਾਵੀ; [੮]ਮਧੁਰਾੜੀ ਬਾਣੀ ॥ |
| | ੧੨ | ੨ | [੯]ਕੁਹਕਨਿ ਕੋਕਿਲਾ; [੧੦]ਤਰਲ ਜੁਆਣੀ ॥ |
| | ੧੩ | ੨ | [੧੧]ਸਾਰੰਗ ਜਿਉ. ਪਗੁ ਧਰੈ [੧੨]ਠਿਮਿ ਠਿਮਿ; ਆਪਿ ਆਪੁ ਸੰਧੂਰਏ ॥ |
| | | | ਸ੍ਰੀ ਰੰਗ ਰਾਤੀ ਫਿਰੈ ਮਾਤੀ; ਉਦਕੁ, ਗੰਗਾ ਵਾਣੀ ॥ |
| | | | ਵਡਹੰਸੁ ਮਹਲਾ ੩ ਛੰਤ ॥ |
| | ੧੮ | ੧ | ਨਾਨਕ ਸਾ ਧਨ ਮੇਲਿ ਲਈ, ਪਿਰਿ ਆਪੇ; ਸਾਚੈ ਸਾਹਿ ਸਵਾਰੀ ॥ |

---

੧. ਅੰਮਾਂ, ਵੱਡੀ ਸਖੀ। ੨. ਕ੍ਰੋਧਾਦਿਕ ਸਹਿਤ। ੩. ਚੰਨਣ ਬਣ ਗਏ। ੪. ਭਗਤੀ ਰੂਪ ਵਾਸ਼ਨਾ ਵੱਸਣ ਕਰਕੇ। ੫. ਤਦੋਂ। ੬. ਵਿਚਾਰੋ। ੭. ਚਿਰੋਕਣਾ। ੮. ਮਿੱਠੀ। ੯. ਕੂਕਣਾ। ੧੦. ਚੰਚਲ, ਚੜ੍ਹਦੀ ਜਵਾਨੀ। ੧੧. ਹਾਥੀ। ੧੨. ਥੰਮ੍ਹ ਥੰਮ੍ਹ ਕੇ, ਇਕ ਰਸ।

| ਪੰਨਾ | ਸਤਰ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੬੮ | ੨ | ੧ | ਜਿਨਿ ਹਰਿ ਰਸੁ ਚਾਖਿਆ, ਸਬਦਿ ਸੁਭਾਖਿਆ; ਹਰਿ ਸਰਿ ਰਹੀ ਭਰਪੂਰੇ ॥ |
| | ੬ | ੧ | ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ; |
| | | | ਹਰਿ ਕਾ ਪ੍ਰੇਮੁ 'ਸੁ' ਭਾਇਆ ।   (੨) ਸੁਭਾਇਆ ॥ |
| | ੧੭ | ੨ | ਹਰਿ ਵਾਪਾਰਿ ਸੇ ਜਨ ਲਾਗੇ; ਜਿਨਾ ਮਸਤਕਿ ਮਣੀ, ਵਡਭਾਗੋ ਰਾਮ ॥ |
| ੫੬੯ | ੧੧ | ੩ | ਮਨ ਮੇਰਿਆ, ਜਨਮੁ ਪਦਾਰਥੁ ਪਾਇ-ਕੈ; ਇਕਿ ਸਚਿ ਲਗੇ ਵਾਪਾਰਾ ॥ |
| ੫੭੦ | ੮ | ੪ | ਮਨਮੁਖ ਸੰਤਾ ਨਾਲਿ ਵੈਰੁ ਕਰਿ; ਦੁਖੁ ਖਟੇ ਸੰਸਾਰਾ ॥ |
| | ੧੦ | ੪ | ਜਿਉ ਤਿਸਦੀ ਵਡਿਆਈ ਆਪਿ ਕਰਾਈ; |
| | | | [1]ਵਰੀਆਮੁ ਨ [2]ਫੁਸੀ ਕੋਈ ॥   (ਨਨ੍ਹਾ ਦੇਲ੍ਹੀ ਦੀਪਕ ਹੈ) |
| | ੧੮ | ੫ | ਅੰਤਰਿ [3]ਖੂਹਟਾ ਅੰਮ੍ਰਿਤਿ ਭਰਿਆ; ਸਬਦੇ, ਕਾਢਿ ਪੀਐ ਪਨਿਹਾਰੀ ॥ |
| ੫੭੧ | ੧੧ | ੬ | ਮਾਇਆ ਮੋਹੁ ਸਭੁ [4]ਬਰਲੁ ਹੈ; ਦੂਜੈ ਭਾਇ ਖੁਆਈ ਰਾਮ ॥ |
| | | | ਮਾਤਾ ਪਿਤਾ ਸਭੁ ਹੇਤੁ ਹੈ; ਹੇਤੇ ਪਲਚਾਈ ਰਾਮ ॥ |
| | ੧੯ | ੬ | ਦਰਿ ਸਾਚੈ ਸਦਾ ਹੈ ਸਾਚਾ; ਸਾਚੈ ਸਬਦਿ [5]ਸੁਭਾਖਿਆ ॥ |
| ੫੭੨ | ੨ | ੬ | ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ; ਮਤਿ ਪਰਵਾਣੁ ਸਚੁ ਸਾਈ ॥ |
| | | | (ਸਾਂਈ ਨਹੀਂ ਬੋਲਣਾ) |
| | | | ਵਡਹੰਸੁ ਮਹਲਾ ੪ ਛੰਤ ॥ |
| | ੭ | ੧ | ਹਰਿ ਨਾਮੋ ਹਰਿ ਨਾਮੁ ਦ੍ਰਿੜਾਏ; ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥ |
| | | | (ਵਿਗੱਸੇ ਨਹੀਂ ਬੋਲਣਾ) |
| | ੧੨ | ੧ | ਮੇਰੈ ਮਨਿ ਬੈਰਾਗੁ ਭਇਆ, ਬੈਰਾਗੀ; ਮਿਲਿ ਗੁਰ ਦਰਸਨਿ, ਸੁਖੁ ਪਾਏ ॥ |
| | ੧੯ | ੨ | ਜਿਸੁ ਕਾਰਣਿ ਹੰਉ ਢੂੰਢਿ ਢੂਢੇਦੀ; ਸੋ ਸਜਣੁ ਹਰਿ ਘਰਿ ਪਾਇਆ ॥ |
| ੫੭੩ | ੯ | ੨ | ਹਰਿ ਆਪੇ ਹਰਿ ਆਪੇ; ਪੁਰਖੁ ਨਿਰੰਜਨੁ ਸੋਈ ਰਾਮ ॥ |
| | ੧੩ | ੩ | ਹਰਿ ਆਪੇ ਹਰਿ ਆਪੇ ਮੇਲੈ; ਕਰੈ ਸੋ ਹੋਈ ਰਾਮ ॥ |
| | | | ਤਿਮਰ ਅਗਿਆਨੁ ਗਵਾਇਆ; ਗੁਰ ਗਿਆਨੁ ਅੰਜਨੁ, ਗੁਰਿ ਪਾਇਆ ਰਾਮ ॥ |
| ੫੭੪ | ੧ | ੩ | ਜਿਨੀ ਦਰਸਨੁ ਜਿਨੀ ਦਰਸਨੁ; ਸਤਿਗੁਰ ਪੁਰਖ ਨ ਪਾਇਆ ਰਾਮ ॥ |
| | | | ਤਿਨ ਨਿਹਫਲੁ ਤਿਨ ਨਿਹਫਲੁ ਜਨਮੁ; ਸਭੁ ਬ੍ਰਿਥਾ ਗਵਾਇਆ ਰਾਮ ॥ |
| | ੫ | ੩ | ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ; ਹਰਿ ਪਾਸਿ ਬੇਨੰਤੀ ਰਾਮ ॥ |
| | ੭ | ੩ | ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਹਾਇਆ; ਹਰਿ ਹਰਿ ਨਾਮੁ, ਹਰਿ ਸਤੀ ॥ |
| | | | ('ਸੱਤੀ' ਬੋਲੋ) |
| | ੯ | ੪ | ਹਰਿ ਕਿਰਪਾ ਹਰਿ ਕਿਰਪਾ ਕਰਿ; ਸਤਿਗੁਰੁ ਮੇਲਿ ਸੁਖ ਦਾਤਾ ਰਾਮ ॥ |
| | | | ਹਮ ਪੂਛਹ ਹਮ ਪੂਛਹ; ਸਤਿਗੁਰ ਪਾਸਿ, ਹਰਿ ਬਾਤਾ ਰਾਮ ॥ |
| | ੧੬ | ੪ | ਜਪਿ ਹਰਿ ਹਰਿ, ਜਪਿ ਹਰਿ ਹਰਿ ਨਾਮੁ; ਮੇਰੈ ਮਨਿ ਭਾਇਆ ਰਾਮ ॥ |
| | | | ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ; ਸਭਿ ਰੋਗ ਗਵਾਇਆ ਰਾਮ ॥ |

੧. ਬਹਾਦਰ ਸੂਰਮਾਂ । ੨. ਕਾਇਰ । ੩. ਹਿਰਦਾ ਰੂਪੀ ਖੂਹ । ੪. ਕਮਲਾਪਨ । ੫. ਉਚਾਰਨ ਕੀਤਾ ।

| ਪੰਨਾ | ਸਤਰ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੭੫ | ੧ | ੪ | ਹਮ ਪਾਪੀ, ਹਮ ਪਾਪੀ ਨਿਰਗੁਣ; ਦੀਨ ਤੁਮ੍ਹਾਰੇ ਰਾਮ ॥ |
| | ੬ | ੫ | ਦੇਹ [1]'ਤੇਜਣਿ' ਜੀ; ਰਾਮਿ ਉਪਾਈਆ ਰਾਮ ॥ |
| | ੬ | ੫ | ਮਾਣਸ ਜਨਮੁ ਵਡ ਪੁੰਨੇ ਪਾਇਆ; ਦੇਹ ਸੁ ਕੰਚਨ, [2]ਚੰਗੜੀਆ ॥ |
| | | | ਗੁਰਮੁਖਿ, ਰੰਗੁ ਚਲੂਲਾ ਪਾਵੈ; |
| | | | ਹਰਿ ਹਰਿ ਹਰਿ [3]ਨਵ ਰੰਗੜੀਆ ॥ |
| | ੯ | ੫ | ਦੇਹ ਪਾਵਉ ਜੀਨੁ; ਬੁਝਿ ਚੰਗਾ ਰਾਮ ॥ |
| | ੧੦ | ੫ | ਹਰਿ ਬੋਹਿਥਿ ਚੜਿ, ਵਡਭਾਗੀ ਲੰਘੈ; ਗੁਰੁ [4]ਖੇਵਟੁ, ਸਬਦਿ ਤਰਾਏ ॥ |
| | ੧੨ | ੪ | ਕੜੀਆਲੁ ਮੁਖੇ; ਗੁਰਿ ਗਿਆਨੁ ਦ੍ਰਿੜਾਇਆ ਰਾਮ ॥ |
| | | | ਤਨਿ ਪ੍ਰੇਮੁ ਹਰਿ; ਚਾਬਕੁ ਲਾਇਆ ਰਾਮ ॥ |
| | ੧੩ | ੫ | ਅਘੜੋ ਘੜਾਵੈ ਸਬਦੁ ਪਾਵੈ; ਅਪਿਉ, ਹਰਿ ਰਸੁ ਪੀਤਿਆ ॥ |
| | | | (ਅ-ਘੜੋ ਨਹੀਂ ਬੋਲਣਾ) |
| | ੧੫ | ੫ | ਘੋੜੀ 'ਤੇਜਣਿ', ਦੇਹ; ਰਾਮਿ ਉਪਾਈਆ ਰਾਮ ॥ |
| | | | ਜਿਤੁ ਹਰਿ ਪ੍ਰਭੁ ਜਾਪੈ; ਸਾ ਧਨੁ ਧੰਨੁ ਤੁਖਾਈਆ ਰਾਮ ॥ |
| | ੧੭ | ੫ | ਚੜਿ [6]'ਦੇਹੜਿ' ਘੋੜੀ, ਬਿਖਮੁ ਲਘਾਏ; ਮਿਲੁ ਗੁਰਮੁਖਿ ਪਰਮਾਨੰਦਾ ॥ |
| | ੧੯ | ੬ | ਦੇਹ ਤੇਜਨੜੀ; ਹਰਿ ਨਵਰੰਗੀਆ ਰਾਮ ॥ |
| ੫੭੬ | ੩ | ੬ | ਦੇਹ ਕੰਚਨ; ਜੀਨੁ [7]ਸੁਵਿਨਾ ਰਾਮ ॥ |
| | ੬ | ੬ | ਕੜੀਆਲੁ ਮੁਖੇ; ਗੁਰਿ [8]ਅੰਕਸੁ ਪਾਇਆ ਰਾਮ ॥ |
| | ੭ | ੬ | ਮਨੁ [9]'ਮੈਗਲੁ'; ਗੁਰ ਸਬਦਿ, ਵਸਿ ਆਇਆ ਰਾਮ ॥ |
| | | | ਮਨੁ ਵਸਗਤਿ ਆਇਆ ਪਰਮਪਦੁ ਪਾਇਆ; ਸਾ ਧਨ ਕੰਤਿ ਪਿਆਰੀ ॥ |
| | ੧੦ | ੬ | ਹਰਿ ਗਾਇ ਮੰਗਲੁ ਰਾਮ ਨਾਮਾ; ਹਰਿ ਸੇਵ 'ਸੇਵਕ', ਸੇਵ 'ਕੀ' ॥ |
| | | | ਪ੍ਰਭ ਜਾਇ ਪਾਵੈ ਰੰਗ ਮਹਲੀ; ਹਰਿ ਰੰਗੁ ਮਾਣੈ ਰੰਗ 'ਕੀ' ॥ |
| | | | ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪ ॥ |
| | ੧੬ | ੧ | ਸੋ ਘਰੁ ਲਧਾ ਸਹਜਿ [10]'ਸਮਧਾ'; ਹਰਿ ਕਾ ਨਾਮੁ ਆਧਾਰਾ ॥ |
| | | | (ਸਮੱਧਾ ਬੋਲੋ) |
| ੫੭੭ | ੧੮ | ੧ | ਗੁਰਿ, ਮੰਤ੍ਰੁ ਸਬਦੁ ਸਚੁ; ਦੀਤਾ ਰਾਮ ॥ |
| | ੧੨ | ੨ | ਲੋਇਣ, [11]ਲੋਈ ਡਿਠ; ਪਿਆਸ ਨ ਬੁਝੈ, ਮੂ ਘਣੀ ॥ |
| | | | ਨਾਨਕ, ਸੇ ਅਖੜੀਆਂ [12]ਬਿਅੰਨਿ; ਜਿਨੀ ਡਿਸੰਦੋ ਮਾ ਪਿਰੀ ॥ |
| | | | (ਬੁੱਝੈ ਨਹੀਂ ਕਰਨਾ) |
| | ੧੪ | ੨ | ਸੇ ਸਾਚੀ ਦਰਗਹ; ਭਾਣੇ ਰਾਮ ॥ (ਚਾਲ ਵਾਸਤੇ ਬਿਸ੍ਰਾਮ) |

੧. ਘੋੜੀ। ੨. ਚੰਗੀ। ੩. ਪ੍ਰਮੇਸ਼ਰ ਦੇ ਨਵੀਨ ਪ੍ਰੇਮ ਰੰਗ ਵਿਚ ਰੰਗੀ ਗਈ। ੪. ਮਲਾਹ। ੫. ਘੋੜੀ। ੬. ਦੇਹ ਰੂਪੀ। ੭. ਸੁਨਹਿਰੀ। ੮. ਕੁੰਡਾ। ੯. ਹਾਥੀ। ੧੦. ਸਮਾਏ ਜਾਂ ਸਮਝੇ। ੧੧. ਪ੍ਰਕਾਸ਼ ਰੂਪ ਬ੍ਰਹਮ। ੧੨. ਦੂਜੀਆਂ ਹੋਰ, ਬ੍ਰਹਮ ਗਿਆਨ ਤੇ ਸ਼ਰਧਾ ਸੁਰਤ ਦੀਆਂ ਅੱਖਾਂ।

| ਪੰਨਾ | ਸਤਰ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੭੭ | ੧੫ | ੨ | ਸੇਈ ਸਜਣ, ਸੰਤ ਸੇ ਸੁਖੀਏ; ਠਾਕੁਰ ਅਪਣੇ ਭਾਣੇ ॥ |
| | ੧੯ | ੨ | ਦੁਖ ਨਾਸ. ਭਰਮ ਬਿਨਾਸ ਤਨ ਤੇ; ਜਪਿ ਜਗਦੀਸ ਈਸਹ, ਜੈ ਜਏ ॥ |
| ੫੭੮ | ੨ | ੨ | ਨਾਨਕ ਜਾਣੇ ਸਤਿ; ਸਾਂਈ, ਸੰਤ ਨ ਬਾਹਰਾ ॥ |
| | ੫ | ੨ | ਮਿਲਿ ਜਲੁ ਜਲਹਿ; ਖਟਾਨਾ ॥ |
| | ੬ | ੩ | ਰਖੁ ਜਗਤੁ ਸਗਲ; ਦੇ ਹਥਾ ਰਾਮ ॥ |
| | ੮ | ੩ | ਪ੍ਰਭ ਦੂਖ ਦਰਦ; ਭ੍ਰਮ ਹਰਤਾ ਰਾਮ ॥ |
| | ੧੨ | ੩ | ਮਨ ਇਛਿਅੜਾ; ਫਲੁ ਪਾਈਐ ਰਾਮ ॥ |
| | ੧੯ | ੧ | [1]ਮੁਹਲਤਿ ਪੁਨੀ, [2]ਪਾਈ ਭਰੀ; ਜਾਨੀਅੜਾ ਘਤਿ ਚਲਾਇਆ ॥ |
| ੫੭੯ | ੧੦ | ੧ | [3]ਵਾਲੇਵੇ ਕਾਰਣਿ ਬਾਬਾ ਰੋਈਐ; ਰੋਵਣੁ ਸਗਲ ਬਿਕਾਰੋ ॥ |
| ੫੮੦ | ੭ | ੩ | ਜਿਨਿ ਆਪੀ-ਨੈ ਆਪੁ ਸਾਜਿਆ; ਸਚੜਾ ਅਲਖ ਅਪਾਰੋ ॥ |
| | ੧੨ | ੩ | ਜੰਮਣੁ ਮਰਣਾ ਆਇ ਗਇਆ; [4]ਬਧਿਕੁ, ਜੀਉ ਬਿਕਾਰੋ ॥ |
| | | | [5]ਭੂਡੜੋ ਨਾਮੁ ਵਿਸਾਰਿਆ; [6]ਬੂਡੜੇ ਕਿਆ ਤਿਸੁ [7]ਚਾਰੋ ॥ |
| | ੧੬ | ੩ | ਸਾ ਧਨ [8]ਛੁਟੀ [9]ਮੁਠੀ, ਝੂਠਿ [10]ਵਿਧਣੀਆ; [11]ਮਿਰਤਕੜਾ, [12]ਅੰਙਨੜੇ [13]ਬਾਰੇ ॥ |
| | | | ਸੁਰਤਿ ਮੁਈ, ਮਰੁ ਮਾਈਏ; ਮਹਲ ਰੁੰਨੀ, ਦਰ [13]ਬਾਰੇ ॥ |
| | ੧੯ | ੩ | ਜੀਵਤੁ ਮਰੈ, 'ਸੁ' ਜਾਣੀਐ; ਪਿਰ ਸਚੜੈ, ਹੇਤਿ ਪਿਆਰੇ ॥ |
| ੫੮੧ | ੧ | ੩ | ਹਉ ਮੁਠੜੀ ਧੰਧੈ ਧਾਵਣੀਆ; ਪਿਰਿ ਛੋਡਿਅੜੀ [14]ਵਿਧਣ ਕਾਰੇ ॥ |
| | ੨ | ੩ | ਮੈ, ਪਿਰੁ ਸਚੁ ਸਾਲਾਹਣਾ; ਹਉ [15]ਰਹਸਿਅੜੀ ਨਾਮਿ ਭਤਾਰੇ ॥ |
| | ੩ | ੩ | [16]ਬਈਅਰਿ, ਨਾਮਿ ਸੁੋਹਾਗਣੀ; ਸਚੁ ਸਵਾਰਣਹਾਰੋ ॥ |
| | | | ਗਾਵਹੁ ਗੀਤੁ, ਨ [17]ਬਿਰਹੜਾ; ਨਾਨਕ ਬ੍ਰਹਮ ਬੀਚਾਰੋ ॥ |
| | | | (੨) ਗਾਵਹੁ ਗੀਤੁਨ |
| | ੭ | ੪ | ਜਿਨਿ ਜਗੁ [18]ਥਾਪਿ, [19]ਵਤਾਇਆ ਜਾਲੁੋ; ਸੋ ਸਾਹਿਬੁ ਪਰਵਾਣੋ ॥ |
| | ੮ | ੪ | ਬਾਬਾ ਆਇਆ ਹੈ ਉਠਿ ਚਲਣਾ; [20]ਅਧ ਪੰਧੈ ਹੈ, ਸੰਸਾਰੋ 'ਵਾ' ॥ |
| | ੧੦ | ੪ | ਆਪਿ ਨਿਰਾਲਮ ਧੰਧੈ ਬਾਧੀ; ਕਰਿ ਹੁਕਮੁ ਛਡਾਵਣ-ਹਾਰੋ ॥ |
| | ੧੩ | ੪ | ਇਬ [21]ਕੇ ਰਾਹੇ ਜੰਮਨਿ ਨਾਹੀ; ਪਛੁਤਾਣੇ ਸਿਰਿ ਭਾਰੋ ॥ |
| | ੧੪ | ੪ | ਬਾਬਾ ਰੋਵਹਿ ਰਵਹਿ, ਸੁ ਜਾਣੀਅਹਿ; ਮਿਲਿ ਰੋਵੈ, ਗੁਣ ਸਾਰੇ ਵਾ ॥ |

੧. ਅਰਸਾ, ਵਕਤ। ੨. ਪੜੋਪੀ। ੩. ਮ੍ਰਿਤੂ ਹੋਇ ਮਗਰੋਂ, ਉਸ ਦੇ ਗੁਣਾਂ ਦਾ ਉਚਾਰਨ ਜਿਸ ਵਿਚ ਹੋਵੇ ਤਥਾ ਵਾਲੇਵੇ=ਪਦਾਰਥਾਂ ਦੇ ਧੰਧੇ ਲਈ। ੪. ਹਿੰਸਕ ਜੀਵ। ੫. ਭੈੜੇ ਨੇ। ੬. ਡੁਬਣ ਜੋਗੇ ਦਾ। ੭. ਜ਼ੋਰ ਹੈ। ੮. ਛੁਟੜ ਹੋਈ। ੯. ਲੁੱਟੀ ਗਈ। ੧੦. ਦੁਖੀ। ੧੧. ਮੁਰਦਾ। ੧੨. ਵੇਹੜੇ ਦੇ। ੧੩. ਬੂਹੇ ਵਿਚ। ੧੪. ਦੁਖੀ ਕਰਕੇ। ੧੫. ਅਨੰਦ ਨੂੰ ਪ੍ਰਾਪਤ ਹੋਈ। ੧੬. ਇਸਤ੍ਰੀ। ੧੭. ਪ੍ਰੇਮ ਵਿਛੋੜਾ। ੧੮. ਇਸਥਿਤ ਕਰਕੇ। ੧੯. ਫੇਰਿਆ, ਪਾਇਆ, ਕਾਲ ਰੂਪੀ। ੨੦. ਅੱਧ ਵਿਚਾਲੇ। ੨੧. ਇਸ ਵੇਲੇ ਦੇ ਰਾਹੇ=ਬੀਜਿਆ ਹੋਇਆ।

| ਪੰਨਾ | ਸਤਰ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੮੧ | ੧੫ | ੪ | ਧੰਧਾ ਰੋਵੈ ਮੈਲੁ ਨ ਧੋਵੈ; ਸੁਪਨੰਤਰੁ ਸੰਸਾਰੋ ॥ |
| | ੧੯ | ੫ | ਲਬਿ ਧੰਧੇ ਮਾਇਆ, ਜਗਤੁ ਭੁਲਾਇਆ; ਕਾਲੁ ਖੜਾ [1]ਰੂਆਏ ॥ (ਕਾਲੁ ਖੜਾਰੂ ਨਹੀਂ ਬੋਲਣਾ) |
| ੫੮੨ | ੭ | ੫ | ਹੋਛੀ ਮਤਿ, ਭਇਆ ਮਨੁ ਹੋਛਾ; [2]ਗੁੜੁ ਸਾ, [3]ਮਖੀ ਖਾਇਆ ॥ [4]ਨਾ 'ਮਰਜਾਦੁ' ਆਇਆ, ਕਲਿ ਭੀਤਰਿ; ਨਾਂਗੋ ਬੰਧਿ ਚਲਾਇਆ ॥ |
| | ੮ | ੫ | ਲਿਖਿਅੜਾ ਲੇਖੁ, ਨ ਮੇਟੀਐ; ਦਰਿ, [5]ਹਾਕਾਰੜਾ ਆਇਆ ਹੈ ॥ |
| | ੧੦ | ੫ | ਨਾਨਕ, ਜੁਗਿ ਜੁਗਿ ਜਾਣ [6]'ਸਿਜਾਣਾ'; ਰੋਵਹਿ, ਸਚੁ ਸਮਾਲੇ ॥ |
| | ੧੨ | | ਵਡਹੰਸੁ ਮਹਲਾ ੩ ਮਹਲਾ ਤੀਜਾ ॥ (ਅੱਖਰਾਂ ਵਿਚ ਮਹਲਾ ਤੀਜਾ ਲਿਖਕੇ ਜਣਾਇਆ ਹੈ ਕਿ ੩ ਅੰਗ ਨੂੰ ਤੇ ਜਾਂ ਤਿੰਨ ਨਹੀਂ ਕਹਿਣਾ, ਤੀਜਾ ਬੋਲਣਾ। |
| | ੧੩ | ੧ | ਸਾ ਧਨ. ਰੰਡ ਨ ਕਬਹੂ ਬੈਸਈ; ਨਾ ਕਦੇ ਹੋਵੈ ਸੋਗੁ ॥ |
| | ੧੫ | ੧ | ਗੁਣਵੰਤੀਆ ਗੁਣ ਸਾਰਹਿ, ਅਪਣੇ ਕੰਤ ਸਮਾਲਹਿ; ਨਾ ਕਦੇ ਲਗੈ ਵਿਜੋਗੋ ॥ |
| | ੫ | ੧ | ਅਉਗੁਣ ਸਬਦਿ ਜਲਾਏ, ਦੂਜਾ ਭਾਉ ਗਵਾਏ; ਸਚੇ ਹੀ ਸਚਿ ਰਾਤੀ ॥ |
| ੫੮੩ | ੧੪ | ੨ | ਸੋ ਪਿਰੁ ਸਚਾ, ਸਦ ਹੀ ਸਾਚਾ ਹੈ; ਨਾ ਓਹੁ ਮਰੈ ਨ ਜਾਏ ॥ |
| | ੧੯ | ੨ | ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ; ਜਿਨਿ, ਖਸਮੁ ਨ ਜਾਤਾ ਹਦੂਰੇ ॥ |
| | ੧੮ | ੪ | ਜਮ-ਪੁਰਿ ਘੋਰ ਅੰਧਾਰੁ, ਮਹਾ ਗੁਬਾਰੁ; ਨਾ ਤਿਥੈ ਭੈਣ ਨ ਭਾਈ ॥ |
| ੫੮੪ ੫੮੫ | ੧੧ | | ਵਡਹੰਸ ਕੀ ਵਾਰ ਮਹਲਾ ੪, ਲਲਾਂ ਬਹਲੀਮਾ ਕੀ ਧੁਨਿ, ਗਾਵਣੀ (ਲੱਲਾਂ ਨਹੀਂ ਬੋਲਣਾ) |
| | ੧੨ | ੧ | ਸਬਦਿ ਰਤੇ ਵਡਹੰਸ ਹੈ; ਸਚੁ ਨਾਮੁ ਉਰਿਧਾਰ ॥ |
| | ੧੪ | ੧ | ਮੈ ਜਾਨਿਆ ਵਡਹੰਸ ਹੈ; ਤਾ ਮੈ ਕੀਆ ਸੰਗੁ ॥ |
| | ੧੮ | ੧ | ਤੂ ਅਣਮੰਗਿਆ ਦਾਨੁ ਦੇਵਣਾ; [7]'ਸਭਨਾਹਾ' ਜੀਆ ॥ |
| | ੧੦ | ੩ | ਸਚੈ ਸਬਦਿ ਹਰਖੁ ਸਦਾ; ਦਰਿ ਸਚੈ ਸਚਿਆਰੁ ॥ |
| ੫੮੬ | ੧੭ | ੫ | ਇਕਿ ਸਦਾ 'ਇਕਤੈ' ਰੰਗਿ ਰਹਹਿ; ਤਿਨ ਕੈ ਹਉ ਸਦ ਬਲਿਹਾਰੈ ਜਾਉ ॥ |
| ੫੮੭ ੫੮੮ | ੩ | ੫ | ਨਾਨਕੁ ਗੁਰ ਵਿਟਹੁ ਵਾਰਿਆ, ਜਿਨਿ ਹਰਿ ਨਾਮੁ ਦੀਆ; ਮੇਰੇ ਮਨ ਕੀ ਆਸ ਪੂਰਾਈ ॥ |
| | ੬ | ੬ | [8]ਵਰਮੀ ਮਾਰੀ ਸਾਪੁ ਨਾ ਮਰੈ; ਤਿਉ ਨਿਗੁਰੇ ਕਰਮ ਕਮਾਹਿ ॥ |
| | ੧੦ | ੬ | ਜਿਨਿ ਹਰਿ ਹਰਿ ਨਾਮੁ ਧਿਆਇਆ; ਤਿਨੀ ਪਾਇਅੜੇ ਸਰਬ ਸੁਖਾ ॥ (ਸੁੱਖਾ, ਭੁੱਖਾ, ਦੁੱਖਾ, ਚੁੱਖਾ, ਮੁੱਖਾ ਪੜ੍ਹਨੇ ਹਨ) |

੧. ਸੱਦਦਾ ਹੈ। ੨. ਜੀਵ ਰੂਪੀ ਗੁੜ। ੩. ਮਾਇਆ ਰੂਪੀ ਮੱਖੀ ਨੇ ਤੈਨੂੰ ਖਾ ਲਿਆ ਹੈ ਵਾ ਮਾਇਆ ਗੁੜ ਵਾਂਗ ਹੈ ਤੂੰ ਉਸਨੂੰ ਮੱਖੀ ਦੀ ਨਿਆਈਂ ਖਾ ਰਿਹਾ ਹੈਂ। ੪. ਬੇ-ਮ੍ਰਯਾਦਾ ਭਾਵ ਨੰਗਾ। ੫. ਸੱਦਾ। ੬. ਸਿਆਣਾ। ੭. ਸਭਨਾਂ ਨੂੰ। ੮. ਸਰੀਰ ਨੂੰ ਕਸ਼ਟ ਦੇਣੇ ਕਰ ਕੇ ਮਨ ਨਹੀਂ ਮਰਦਾ ਹੈ।

| ਪੰਨਾ | ਸਤਰ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੮੮ | ੧੪ | ੭ | ਜਮ ਕਾਲੈ ਵਸਿ, ਜਗੁ ਬਾਂਧਿਆ; ਤਿਸਦਾ [1]ਫਰੂ ਨ ਕੋਇ ॥ |
| | ੧੫ | ੭ | ਏਹਾ ਕਾਇਆ ਰੋਗਿ ਭਰੀ; ਬਿਨੁ ਸਬਦੈ, ਦੁਖੁ ਹਉਮੈ ਰੋਗੁ ਨ ਜਾਇ ॥ |
| | ੧੮ | ੭ | ਤਿਸੁ ਗੁਰ ਕਉ ਹਉ ਖੰਨੀਐ; ਜਿਨਿ ਮਧੁਸੂਦਨੁ ਹਰਿ ਨਾਮੁ ਸੁਣਾਇਆ ॥ |
| ੫੮੯ | ੧੦ | ੯ | ਰਤਨਾ ਸਾਰ ਨ ਜਾਣਈ; ਅਗਿਆਨੀ, ਅੰਧੁ ਅੰਧਾਰੁ ॥ |
| ੫੯੦ | ੪ | ੧੦ | ਜੇ ਦੂਜੇ ਪਾਸਹੁ ਮੰਗੀਐ; ਤਾ ਲਾਜ ਮਰਾਈਐ ॥ |
| | ੮ | ੧੧ | ਰਾਜੇ ਓਇ ਨ ਆਖੀਅਹਿ; ਭਿੜਿ ਮਰਹਿ, ਫਿਰਿ ਜੂਨੀ ਪਾਹਿ ॥ |
| | ੧੫ | ੧੨ | ਮਨਮੁਖ, ਘਰਿ ਹੋਦੀ ਵਥੁ ਨ ਜਾਣਨੀ; ਅੰਧੇ ਭਉਕਿ ਮੁਏ ਬਿਲਲਾਇ ॥ |
| ੫੯੧ | ੧ | ੧੨ | ਜਿਨਾ ਗੁਰਸਿਖਾ ਕਉ, ਹਰਿ [2]ਸੰਤੁਸਟੁ ਹੈ; ਤਿਨੀ ਸਤਿਗੁਰ ਕੀ ਗਲ ਮੰਨੀ ॥<br>ਜੋ ਗੁਰਮੁਖਿ ਨਾਮੁ ਧਿਆਇਦੇ; ਤਿਨੀ ਚੜੀ 'ਚਵਗਣਿ' ਵੰਨੀ ॥<br>(ਚਵੱਗਣ ਬੋਲੋ) |
| | ੬ | ੧੩ | ਗੁਰਮੁਖਿ ਪ੍ਰਹਿਲਾਦਿ; ਜਪਿ ਹਰਿ, ਗਤਿ ਪਾਈ ॥<br>(ਦੂਜੇ 'ਬਸਿਸਟਿ' ਤੇ 'ਜਨਕਿ' ਤੇ ਬਿਸ੍ਰਾਮ ਹਨ) |
| | ੭ | ੧੩ | ਬਿਨੁ ਗੁਰ ਹਰਿ ਨਾਮੁ; ਨ ਕਿਨੈ ਪਾਇਆ ਮੇਰੇ ਭਾਈ ॥ |
| | ੧੨ | ੧੪ | ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ; ਹਰਿ ਜੀਉ ਕਿਰਪਾ ਕਰੇ, ਰਜਾਇ ॥ |
| | ੧੩ | ੧੪ | ਜਿਸ ਕੈ ਘਰਿ ਦੀਬਾਨੁ ਹਰਿ ਹੋਵੈ;<br>ਤਿਸ ਕੀ ਮੁਠੀ ਵਿਚਿ, ਜਗਤੁ ਸਭੁ ਆਇਆ ॥ |
| | ੧੪ | ੧੪ | ਮਾਣਸਾ [3]ਕਿਅਹੁ ਦੀਬਾਣਹੁ, ਕੋਈ ਨਸਿ ਭਜਿ ਨਿਕਲੈ;<br>ਹਰਿ ਦੀਬਾਣਹੁ, ਕੋਈ ਕਿਥੈ ਜਾਇਆ ॥<br>ਸੋ ਐਸਾ ਹਰਿ ਦੀਬਾਨੁ, ਵਸਿਆ ਭਗਤਾ ਕੈ ਹਿਰਦੈ,<br>ਤਿਨਿ ਰਹਦੇ ਖੁਹਦੇ ਆਣਿ, ਸਭਿ ਭਗਤਾ ਅਗੈ ਖਲਵਾਇਆ ॥ |
| ੫੯੨ | ੧ | ੧੫ | ਸਭਿ ਘਟ ਭੋਗਵੈ ਅਲਿਪਤੁ ਰਹੈ; ਅਲਖੁ ਨ ਲਖਣਾ ਜਾਈ ॥ |
| | ੭ | ੧੫ | ਜਨ ਨਾਨਕ ਕੰਉ, ਹਰਿ ਨਾਮੁ ਹਰਿ ਗੁਰਿ ਦੀਆ;<br>ਹਰਿ ਹਲਤਿ ਪਲਤਿ, ਸਦਾ ਕਰੇ ਨਿਸਤਾਰਾ ॥ |
| | ੧੩ | ੧੬ | ਹਰਿ ਨਾਮੁ ਹਮਾਰਾ, ਪ੍ਰਭੁ ਅਬਿਗਤੁ ਅਗੋਚਰੁ;<br>ਅਬਿਨਾਸੀ ਪੁਰਖੁ ਬਿਧਾਤਾ ॥ |
| ੫੯੩ | ੨ | ੧੭ | ਹਰਿ ਨਾਮੁ ਹਮਾਰਾ ਭੋਜਨੁ, ਛਤੀਹ ਪਰਕਾਰ;<br>ਜਿਤੁ ਖਾਇਐ, ਹਮ ਕਉ ਤ੍ਰਿਪਤਿ ਭਈ ॥ |
| ੫੯੪ | ੪ | ੧੭ | ਹਰਿ ਨਾਮੈ ਕੀ ਹਮ ਕੰਉ; ਸਤਿਗੁਰਿ 'ਕਾਰਕੁਨੀ' ਦੀਈ ॥ |
| | ੬ | ੨੦ | ਘਰ ਹੀ ਮੁੰਧਿ, ਵਿਦੇਸਿ ਪਿਰੁ; ਨਿਤ ਝੂਰੇ ਸੰਮਾਲੇ ॥ |
| | ੯ | ੨੦ | ਤਿਪਤਿ ਰਹੇ ਆਘਾਇ; ਮਿਟੀ ਭਭਾਖਿਆ ॥ |

੧. ਪਕੜਨ ਵਾਲਾ ਵਾ ਰੋਕਣ ਵਾਲਾ । ੨. ਭਲੀ ਪ੍ਰਕਾਰ ਪ੍ਰਸੰਨਤਾਈ । ੩. ਦੇ ।

| ਪੰਨਾ | ਸਤਰ | ਸ਼ਬਦ | ਰਾਗੁ ਸੋਰਠਿ |
|---|---|---|---|
| ੫੯੪ | ੧੪ | ੨੧ | ਜਿਨ ਕਾਰਣਿ ਗੁਰੂ ਵਿਸਾਰਿਆ, ਸੇਨ [1]ਉਪਕਰੇ ਅੰਤੀ ਵਾਰ ॥<br>(ਉਪੱਕਰੇ ਬੋਲੋ) |
| | ੧੭ | ੨੧ | ਹਰਿ ਬਿਨੁ, ਕੋਈ ਮਾਰਿ ਜੀਵਾਲਿ ਨ ਸਕੈ;<br>ਮਨ ਹੋਇ ਨਿਚਿੰਦ, [2]ਨਿਸਲੁ ਹੋਇ ਰਹੀਐ ॥<br>(ਸੱਕੈ ਨੂੰ ਅਧਿਕ ਸਹਿਤ ਬੋਲੋ)<br>ਉਠਦਿਆ ਬਹਦਿਆ ਸੁਤਿਆ; ਸਦਾ ਸਦਾ ਹਰਿ ਨਾਮੁ ਧਿਆਈਐ,<br>ਜਨ ਨਾਨਕ; ਗੁਰਮੁਖਿ ਹਰਿ ਲਹੀਐ ॥ |

## ਰਾਗੁ ਸੋਰਠਿ

ਸੋਰਠਿ ਮਹਲਾ ੧ ਘਰੁ ੧ ਚਉਪਦੇ ॥

| | | | |
|---|---|---|---|
| ੫੯੫ | ੪ | ੧ | ਸਭਨਾ ਮਰਣਾ ਆਇਆ; ਵੇਛੋੜਾ 'ਸਭਨਾਹ' ॥<br>ਪੁਛਹੁ ਜਾਇ ਸਿਆਣਿਆ; ਆਗੈ ਮਿਲਣੁ 'ਕਿਨਾਹ' ॥ (੨) ਕਿ ਨਾਹ<br>ਜਿਨ ਮੇਰਾ ਸਾਹਿਬੁ ਵੀਸਰੈ; ਵਡੜੀ ਵੇਦਨ 'ਤਿਨਾਹ' ॥ |
| | ੬ | ੧ | ਜੋ ਤਿਸੁ ਭਾਵੈ ਸੋ ਥੀਐ; [3]ਰੰਨ, ਕਿ [4]ਰੁੰਨੈ ਹੋਇ ॥ |
| | ੭ | ੧ | ਜੋ ਅਸਮਾਨਿ ਨ ਮਾਵਨੀ; ਤਿਨ ਨਕਿ ਨਥਾ ਪਾਇ ॥ |
| | ੯ | ੧ | ਅਗੈ ਗਏ ਨ ਮੰਨੀਅਨਿ; ਮਾਰਿ ਕਢਹੁ [5]ਵੇ-ਪੀਰ ॥ |
| | ੧੧ | ੨ | ਭਾਉ ਕਰਮ ਕਰਿ, ਜੰਮਸੀ; ਸੇ ਘਰ [6]ਭਾਗਠ ਦੇਖੁ ॥ |
| | ੧੩ | ੨ | ਸੁਰਤਿ ਸੋਚ ਕਰਿ, [7]ਭਾਂਡਸਾਲ; ਤਿਸੁ ਵਿਚਿ ਤਿਸਨੋ ਰਖੁ ॥<br>ਵਣਜਾਰਿਆ ਸਿਉ ਵਣਜੁ ਕਰਿ; ਲੈ ਲਾਹਾ, ਮਨ [8]ਹਸੁ ॥ |
| ੫੯੬ | ੬ | ੩ | [9]ਗੰਧਣ ਵੈਣਿ ਰਤਾ, ਹਿਤਕਾਰੀ; ਸਬਦੈ, ਸੁਰਤਿ ਨ ਆਈ ॥ |
| | ੧੨ | ੪ | [10]ਪੁੜੁ ਧਰਤੀ, ਪੁੜੁ ਪਾਣੀ ਆਸਣੁ; ਚਾਰਿ ਕੁੰਟ, ਚਉਬਾਰਾ ॥ |
| | ੧੫ | ੪ | ਇਕਤੁ ਰੂਪਿ ਫਿਰਹਿ [11]ਪਰਛੰਨਾ; ਕੋਇ ਨ ਕਿਸਹੀ ਜੇਹਾ ॥ |
| | ੧੯ | ੫ | ਕਰਤਾ; ਤੂ ਮੈ, ਮਾਣੁ ਨਿਮਾਣੇ ॥ |
| ੫੯੭ | ੫ | ੬ | ਜਾਤਿ ਅਜਾਤਿ ਅਜੋਨੀ ਸੰਭਉ; ਨਾ ਤਿਸੁ ਭਾਉ, ਨ ਭਰਮਾ ॥ |
| | ੮ | ੬ | ਬਜਰ ਕਪਾਟ, ਮੁਕਤੇ ਗੁਰਮਤੀ; ਨਿਰਭੈ ਤਾੜੀ ਲਾਈ ॥ |
| | ੯ | ੬ | ਸੂਚੈ [12]ਭਾਡੈ ਸਾਚੁ ਸਮਾਵੈ; ਵਿਰਲੇ [13]ਸੂਚਾਚਾਰੀ ॥ |
| | ੧੮ | ੮ | ਜਲਿ ਥਲਿ ਮਹੀਅਲਿ ਗੁਪਤੋ ਵਰਤੈ; (੨) ਮਹੀ ਅਲਿ<br>ਗੁਰ ਸਬਦੀ, ਦੇਖਿ [14]ਨਿਹਾਰੀ ਜੀਉ ॥ |

---

੧. ਸਹਾਇਤਾ । ੨. ਵੇਪ੍ਰਵਾਹ (ਵਾ) ,ਦੁਖਾਂ ਤੋਂ ਰਹਿਤ । ੩. ਇਸਤ੍ਰੀਆਂ ਦੀ ਨਿਆਈਂ । ੪. ਰੋਣੇ ਤੇ । ੫. ਬਿਨਾਂ ਗੁਰੂ ਤੋਂ ਭਾਵ ਨਿਗੁਰੇ । ੬. ਸ਼ਾਹੂਕਾਰ । ੭. ਭਾਂਡਿਆਂ ਵਾਲੀ ਜਗ੍ਹਾ, ਮਾਲ ਗੁਦਾਮ । ੮. ਪ੍ਰਸੰਨ ਹੋ ਕੇ । ੯. ਦੁਰਗੰਧੀ ਵਾਲੇ ਬਚਨ । ੧੦. ਪੜਦਾ ਜਾਂ ਚੱਕ । ੧੧. ਗੁਪਤ । ੧੨. ਸ਼ੁਧ ਹਿਰਦੇ । ੧੩. ਸਰੇਸ਼ਟ ਕਰਤੱਬ ਵਾਲੇ । ੧੪. ਨਿਹਾਲ ਹੋ ਗਈ ।

| ਪੰਨਾ | ਸਤਰ | ਸ਼ਬਦ | ਰਾਗੁ ਸੋਰਠਿ |
|---|---|---|---|
| ੫੯੮ | ੨ | ੮ | ਸਤਿਗੁਰ ਬੰਧਨ ਤੋੜਿ ਨਿਰਾਰੇ; ਬਹੁੜਿ, ਨ ਗਰਭ ਮਝਾਰੀ ਜੀਉ ॥ |
| | ੭ | ੯ | [1]ਸਰ ਅਪਸਰ ਕੀ ਸਾਰ ਨ ਜਾਣਹਿ; ਫਿਰਿ ਫਿਰਿ [2]ਕੀਚ ਬੁਡਾਹੀ ਜੀਉ ॥ |
| | ੧੦ | ੧੦ | ਅਪਨਾ ਘਰੁ [3]ਮੂਸਤ, ਰਾਖਿ ਨ ਸਾਕਹਿ; ਕੀ ਪਰ ਘਰੁ [4]ਜੋਹਨ ਲਾਗਾ ॥ |
| | ੧੧ | ੧੦ | ਮਨ ਰੇ ਸਮਝੁ; ਕਵਨ ਮਤਿ ਲਾਗਾ ॥ |
| | ੧੩ | ੧੦ | ਆਪੇ ਦੁਖ ਸੁਖ ਭੋਗਿ ਭੋਗਾਵੈ; ਗੁਰਮੁਖਿ ਸੋ [5]ਅਨਰਾਗਾ ॥ |
| | ੧੪ | ੧੦ | ਮਾਇਆ ਮੋਹਿਤ, ਜਿਨਿ ਇਹੁ ਰਸੁ ਖੋਇਆ; ਜਾ ਸਾਕਤ ਦੁਰਮਤਿ ਲਾਗਾ ॥ |
| ੫੯੯ | ੪ | ੧੧ | ਜਨਮ ਮਰਣ, ਭਵ ਭੰਜਨੁ ਗਾਈਐ; ਪੁਨਰਪਿ ਜਨਮੁ ਨ ਹੋਈ ॥ |
| | ੫ | ੧੧ | ਤਤੁ ਨਿਰੰਜਨੁ ਜੋਤਿ ਸਬਾਈ; [6]ਸੋ ਹੰ ਭੇਦੁ ਨ ਕੋਈ ਜੀਉ ॥ |
| | | | ਅਪਰੰਪਰ ਪਾਰਬ੍ਰਹਮੁ ਪਰਮੇਸਰੁ; ਨਾਨਕ, ਗੁਰੁ ਮਿਲਿਆ ਸੋਈ ਜੀਉ ॥ |
| | | | ਸੋਰਠਿ ਮਹਲਾ ੩ ਘਰੁ ੧ |
| | ੧੬ | ੧ | ਅਨ-ਦਿਨੁ ਗੁਣ ਗਾਵਹਿ ਨਿਤ ਸਾਚੇ; ਗੁਰ ਕੈ ਸਬਦਿ ਸੁਹਾਇਆ ॥ |
| | ੧੭ | ੧ | ਏਕੋ ਸਚਾ ਸਚੁ ਤੂ; ਕੇਵਲੁ ਆਪਿ ਮੁਰਾਰੀ ॥ |
| ੬੦੦ | ੧੩ | ੩ | ਸਬਦਿ ਰਤੇ ਸਦਾ 'ਇਕਰੰਗੀ'; ਹਰਿ ਸਿਉ ਰਹੇ ਸਮਾਈ ॥ |
| ੬੦੧ | ੬ | ੪ | ਹਰਿ ਰਸੁ ਨ ਪਾਇਆ, ਬਿਰਥਾ ਜਨਮੁ ਗਵਾਇਆ; ਜੰਮਹਿ ਵਾਰੋ ਵਾਰਾ ॥ |
| | ੮ | ੪ | ਜੋ ਧੁਰਿ ਲਿਖਿਆ, ਸੁ ਕੋਇ ਨ ਮੇਟੈ ਭਾਈ; ਕਰਤਾ ਕਰੇ, ਸੁ ਹੋਈ ॥ |
| ੬੦੨ | ੧੫ | ੭ | ਗੁਰਮੁਖਿ ਹੋਵੈ ਸੁ ਮਗੁ ਪਛਾਣੈ; ਹਰਿ ਰਸਿ ਰਸਨ ਰਸਾਈ ॥ |
| ੬੦੩ | ੧ | ੮ | ਤੁਹ ਕੁਟਹਿ, ਮਨਮੁਖ ਕਰਮ ਕਰਹਿ ਭਾਈ; ਪਲੈ ਕਿਛੂ ਨ ਪਾਇ ॥ |
| | ੫ | ੯ | ਮਨ ਰੇ ਤ੍ਰੈ-ਗੁਣ ਛੋਡਿ; ਚਉਥੈ ਚਿਤੁ ਲਾਇ ॥ |
| | ੯ | ੯ | ਨਾਨਕ ਨਾਉ ਬੇੜਾ, ਨਾਉ ਤੁਲਹੜਾ ਭਾਈ; ਜਿਤੁ ਲਗਿ, ਪਾਰਿ ਜਨ ਪਾਇ ॥ |
| | ੧੧ | ੧੦ | ਪ੍ਰਾਣੀ ਸਤਿਗੁਰੁ ਸੇਵਿ; ਸੁਖੁ ਪਾਇ ॥ |
| | ੧੩ | ੧੦ | ਸੰਧਿਆ [7]ਤਰਪਣੁ ਕਰਹਿ, ਗਾਇਤ੍ਰੀ; ਬਿਨੁ ਬੂਝੇ ਦੁਖੁ ਪਾਇਆ ॥ ('ਕਰਹਿ' ਦੇਹਲੀ ਦੀਪਕ ਹੈ) |
| ੬੦੪ | ੧੨ | ੧ | ਜਪਿ ਮਨ; ਹਰਿ ਹਰਿ ਨਾਮੁ ਸਲਾਹ ॥ |
| | ੧੮ | ੨ | ਸੋਰਠਿ ਮਹਲਾ ੪ ਚਉਥਾ ॥ (੪ ਨੂੰ 'ਚਉਥਾ' ਬੋਲੋ) |
| | ੧੮ | ੨ | ਆਪੇ, ਅੰਡਜ ਜੇਰਜ ਸੇਤਜ ਉਤਭੁਜ; ਆਪੇ ਖੰਡ, ਆਪੇ ਸਭ ਲੋਇ ॥ |
| ੬੦੫ | ੧ | ੨ | ਆਪੇ ਹੀ [8]'ਸੂਤਧਾਰੁ' ਹੈ ਪਿਆਰਾ; ਸੂਤੁ ਖਿੰਚੇ ਢਹਿ ਢੇਰੀ ਹੋਇ ॥ |
| | ੨ | ੨ | ਆਪੇ ਜਲ ਥਲਿ ਸਭਤੁ ਹੈ ਪਿਆਰਾ; (ਸੱਭਤੁ ਬੋਲੋ) |

੧. ਸਰ=ਚੰਗੇ, ਅਪਸਰ=ਮੰਦੇ ਦੀ। ੨. ਮੋਹ ਰੂਪੀ ਚਿੱਕੜ। ੩. ਕਾਮ ਆਦਿਕਾਂ ਕਰਕੇ ਲੁਟੀਦਾ ਜਾ ਰਿਹਾ ਹੈ। ੪. ਤਾੜਨ ਲਗਾ। ੫. ਪ੍ਰੇਮ। ੬. ਜੀਵ ਈਸ਼ ਦੀ ਭਗਤੀ। ੭. ਹੱਥਾਂ ਵਿਚ ਦੱਭ ਦੇ ਛੱਲੇ ਲੈ ਕੇ ਸੂਰਜ ਨੂੰ ਪਾਣੀ ਦੇਣਾ। ੮. ਨਟ।

| ਪੰਨਾ | ਸਤਰ | ਸ਼ਬਦ | ਰਾਗੁ ਸੋਰਠਿ |
|---|---|---|---|
| ੬੦੫ | ੨ | ੨ | ਪ੍ਰਭੁ ਆਪੇ ਕਰੇ, ਸੁ ਹੋਇ ॥ |
| | | | ਸਭਨਾ ਰਿਜਕੁ ਸਮਾਹਦਾ ਪਿਆਰਾ; ਦੂਜਾ ਅਵਰੁ ਨ ਕੋਇ ॥ |
| | | | [ਇਨ੍ਹਾਂ ਸ਼ਬਦਾਂ ਵਿਚ ਪਿਆਰਾ ਪਾਠ ਤੇ ਬਿਸ੍ਰਾਮ ਦੇਣਾ) |
| | ੯ | ੩ | ਜਪਿ ਮਨ; ਹਰਿ ਹਰਿ ਨਾਮ, ਰਸਿ ਧ੍ਰਾਪੈ ॥ |
| | ੧੬ | ੪ | ਆਪੇ ਧਰਤੀ ਸਾਜੀਅਨੁ ਪਿਆਰੈ; ਪਿਛੈ [1]ਟੰਕੁ ਚੜਾਇਆ ॥ |
| | ੧੯ | ੪ | ਆਪੇ ਹੀ ਭਉ ਪਾਇਦਾ ਪਿਆਰਾ; |
| | | | 'ਬੰਨਿ' ਬਕਰੀ, ਸੀਹੁ ਹਢਾਇਆ ॥ (ਬੰਨ੍ਹਿ ਬੋਲੋ) |
| ੬੦੬ | ੭ | ੫ | ਸਤਸੰਗਤਿ ਮਿਲਿ, ਧਿਆਇ ਤੂ ਹਰਿ ਹਰਿ; ਬਹੁੜਿ, ਨ ਆਵਣ ਜਾਣੁ ॥ |
| | ੧੭ | ੬ | [2]ਕੁਵਲੀਆ-ਪੀੜੁ ਆਪਿ ਮਰਾਇਦਾ ਪਿਆਰਾ; |
| | | | ਕਰਿ ਬਾਲਕ ਰੂਪਿ, ਪਚਾਹਾ ॥ |
| | ੧੮ | ੬ | ਕਰਿ ਬਾਲਕ ਰੂਪ, ਉਪਾਇਦਾ ਪਿਆਰਾ; |
| | | | [3]ਚੰਡੂਰੁ ਕੰਸੁ [4]ਕੇਸੁ, ਮਾਰਾਹਾ ॥ |
| ੬੦੭ | ੪ | ੭ | ਗੋਬਿਦ ਪ੍ਰੀਤਿ ਲਗੀ; ਅਤਿ ਪਿਆਰੀ ॥ |
| | | | ਜਬ ਸਤਸੰਗ ਭਏ, ਸਾਧੂ ਜਨ; ਹਿਰਦੈ ਮਿਲਿਆ ਸਾਂਤਿ ਮੁਰਾਰੀ ॥ |
| | ੧੦ | ੮ | ਮੇਰੇ ਪ੍ਰਭ; ਕਿਰਪਾ ਜਲੁ ਦੇਵਹੁ ਹਰਿ ਨਾਈ ॥ |
| | ੧੫ | ੯ | ਅਚਰੁ ਚਰੈ ਤਾ ਸਿਧਿ ਹੋਈ; ਸਿਧੀ ਤੇ, ਬੁਧਿ ਪਾਈ ॥ |
| | | | ਪ੍ਰੇਮ ਕੇ ਸਰ, ਲਾਗੇ ਤਨ ਭੀਤਰਿ; ਤਾ ਭ੍ਰਮੁ ਕਾਟਿਆ ਜਾਈ ॥ |
| | | | ਸੋਰਠਿ ਮਹਲਾ ੫ ਘਰੁ ੧ ਤਿਤੁਕੇ |
| ੬੦੮ | ੬ | ੧ | ਹਰਿ ਜੀਉ; ਤੇਰੀ ਦਾਤੀ 'ਰਾਜਾ' ॥ (ਰੱਜਾ ਬੋਲਣਾ) |
| | ੮ | ੧ | ਐਸਾ ਧਨੁ ਦੀਆ ਸੁਖ ਦਾਤੈ; ਨਿਖੁਟਿ ਨ ਕਬਹੀ ਜਾਈ ॥ |
| ੬੦੯ | ੪ | ੩ | ਆਨ ਆਪਨਾ ਕਰਤ ਬੀਚਾਰਾ; ਤਉ ਲਉ ਬੀਚੁ ਬਿਖਾਈ ॥ |
| | ੭ | ੩ | ਸੋਗੁ ਨ ਬਿਆਪੈ ਆਪੁ ਨ ਥਾਪੈ; ਸਾਧਸੰਗਤਿ ਬੁਧਿ ਪਾਈ ॥ |
| | | | ਸਾਕਤ ਕਾ ਬਕਨਾ ਇਉ ਜਾਨਉ; ਜੈਸੇ ਪਵਨੁ ਝੁਲਾਈ ॥ |
| | ੯ | ੩ | ਜਨ ਨਾਨਕ ਦੀਨ, ਸਰਨਿ ਆਇਓ ਪ੍ਰਭ; ਸਭੁ ਲੇਖਾ ਰਖਹੁ ਉਠਾਈ ॥ |
| | ੯ | ੪ | ਪੁਤ੍ਰ ਕਲਤ੍ਰ ਲੋਕ, ਗ੍ਰਿਹ ਬਨਿਤਾ; ਮਾਇਆ [5]ਸਨਬੰਧੇਹੀ ॥ |
| | | | ਅੰਤ ਕੀ ਬਾਰ, ਕੋ [6]ਖਰਾ ਨ ਹੋਸੀ; ਸਭ ਮਿਥਿਆ ਅਸਨੇਹੀ ॥ |
| | ੧੦ | ੪ | ਰੇ ਨਰ; ਕਾਹੇ ਪਪੋਰਹੁ ਦੇਹੀ ॥ |
| | ੧੧ | ੪ | ਤੀਨਿ [7]ਸੰਙਿਆ ਕਰਿ, ਦੇਹੀ ਕੀਨੀ; [8]ਜਲ [9]ਕੂਕਰ [10]'ਭਸਮੇਹੀ' ॥ |

੧. ਸਾਢੇ ਚਾਰ ਮਾਸੇ ਦਾ ਟੰਕ ਹੁੰਦਾ ਹੈ, ਭਾਵ ਓਅੰਕਾਰ ਰੂਪੀ ਟੰਕ ਵੱਟਾ ਚਾੜ੍ਹਿਆ। ੨. ਕੁਪੇਚ ਪਾ ਕੇ ਮਾਰਨ ਵਾਲਾ ਹਾਥੀ। ੩. ਇਕ ਪਹਿਲਵਾਨ ਸੀ। ੪. ਕੇਸੀ ਦੈਂਤ। ੫. ਸਬੰਧੀ। ੬. ਖਰਾ ਤੇ ਚੰਗਾ। ੭. ਸੰਕੇਤ ਕਰਕੇ। ੮. ਪਾਣੀ। ੯. ਕੁਤੇ ਵਾ ਕੂ=ਪ੍ਰਿਥਵੀ ਕਰ=ਕਰਕੇ। ੧੦. ਅਗਨੀ ਇਹਨਾਂ ਤਿੰਨਾਂ ਸੰਕੇਤਾਂ ਕਰਕੇ ਹੈ ਪਾਣੀ, ਪ੍ਰਿਥਵੀ, ਅਗਨੀ।

| ਪੰਨਾ | ਸਤਰ | ਸ਼ਬਦ | ਰਾਗੁ ਸੋਰਠਿ |
|---|---|---|---|
| ੬੦੯ | ੧੨ | ੪ | ਹੋਇ ਆਮਰੋ ਗ੍ਰਿਹ ਮਹਿ ਬੈਠਾ; ਕਰਣ ਕਾਰਣ ਬਿਸਰੋਹੀ ॥ |
| | ੧੮ | ੫ | ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ; ਹੈ ਭੀ ਹੋਵਨ-ਹਾਰਾ ॥ |
| ੬੧੦ | ੨ | ੬ | ਕਰਣ ਕਰਾਵਨ-ਹਾਰ ਸੁਆਮੀ; ਆਪਨ ਹਾਥਿ ਸੰਜੋਗੀ ॥ |
| | ੧੭ | ੮ | ਸੋਈ ਗਿਆਨੀ ਸੋਈ ਧਿਆਨੀ; ਸੋਈ ਪੁਰਖੁ ਸੁਭਾਈ ॥ |
| ੬੧੧ | ੧ | ੯ | ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ; ਫਿਰਿ ਆਵਤ ਬਾਰੋ ਬਾਰਾ ॥ |
| | ੧੩ | ੧੧ | ਪ੍ਰਭ ਬਾਣੀ; [੧]ਸਬਦੁ ਸੁਭਾਖਿਆ ॥ |
| | ੧੯ | ੧੨ | ਏਕੁ ਪਿਤਾ ਏਕਸ ਕੇ ਹਮ ਬਾਰਿਕ; ਤੂ ਮੇਰਾ [੨]'ਗੁਰਹਾਈ' ॥ |
| | | | (੨) ਗੁਰ ਹਾਈ ॥ |
| ੬੧੨ | ੧ | ੧੨ | ਇਹੁ ਮਨੁ ਤੇਰਾ; ਭਾਈ ॥ |
| | ੨ | ੧੨ | ਪਾਵ ਮਲੋਵਾ ਮਲਿ ਮਲਿ ਧੋਵਾ; ਇਹੁ ਮਨੁ ਤੈ-ਕੂ ਦੇਸਾ ॥ |
| | ੫ | ੧੨ | ਜਨ ਨਾਨਕ ਕਉ ਗੁਰਿ ਕਿਰਪਾ ਧਾਰੀ; ਸਭੁ ਅਕੁਲ ਨਿਰੰਜਨੁ ਡੀਠਾ ॥ |
| | ੭ | ੧੩ | ਹਰਿ ਹਰਿ, ਗੁਰੁ ਗੁਰੁ; ਕਰਤਾ ਰੇ ॥ |
| | | | ਹਰਿ ਜੀਉ; ਨਾਮੁ ਪਰਿਓ ਰਾਮ ਦਾਸੁ ॥ |
| | ੧੧ | ੧੪ | ਜਿਨਾ ਬਾਤ ਕੋ ਬਹੁਤੁ ਅੰਦੇਸਰੋ; ਤੇ ਮਿਟੇ ਸਭਿ ਗਇਆ ॥ |
| | | | [੩]ਸਹਜ ਸੈਨ ਅਰੁ [੪]ਸੁਖਮਨ ਨਾਰੀ; ਊਧ ਕਮਲ ਬਿਗਸਇਆ ॥ |
| | | | [ਬਿਗ-ਸਇਆ ਬੋਲੋ] |
| | ੧੩ | ੧੪ | ਜੋਇ ਦੂਤ, ਮੋਹਿ ਬਹੁਤੁ ਸੰਤਾਵਤ; ਤੇ 'ਭਇਆਨਕ' ਭਇਆ ॥ |
| | ੧੯ | ੧੫ | ਜਿਸਨੋ ਵਿਸਰੈ ਮੇਰਾ ਰਾਮ ਸਨੇਹੀ; ਤਿਸੁ ਲਾਖ ਬੇਦਨ ਜਣੁ ਆਈ ॥ |
| ੬੧੩ | ੨ | ੧੫ | ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ; ਤੇ ਨਰਕ ਘੋਰ ਮਹਿ ਪਰਿਆ ॥ |
| | ੮ | ੧੬ | ਬਿਦਿਆ ਮਹਿ [੫]ਬਿਦੁਅੰਸੀ ਰਚਿਆ; ਨੈਨ ਦੇਖਿ ਸੁਖੁ ਪਾਵਹਿ ॥ |
| | ੯ | ੧੬ | ਜੈਸੀ ਭੂਖ ਤੈਸੀ ਕਾ ਪੂਰਕੁ; ਸਗਲ ਘਟਾ ਕਾ ਸੁਆਮੀ ॥ |
| | ੧੨ | ੧੭ | ਹਮ ਪਾਪੀ, ਤੁਮ ਪਾਪ ਖੰਡਨ; ਨੀਕੋ ਠਾਕੁਰ ਦੇਸਾ ॥ |
| | ੧੬ | ੧੮ | ਮਾਤ ਗਰਭ ਮਹਿ ਆਪਨ ਸਿਮਰਨੁ ਦੇ; ਤਹ ਤੁਮ ਰਾਖਨ-ਹਾਰੇ ॥ |
| | ੧੮ | ੧੮ | ਕੀਤੇ ਕਉ, ਮੇਰੈ ਸੰਮਾਨੈ; ਕਰਣਹਾਰੁ ਤ੍ਰਿਣੁ ਜਾਨੈ ॥ |
| ੬੧੪ | ੧੧ | ੨੦ | ਘਾਲ ਨ ਭਾਨੈ, ਅੰਤਰ ਬਿਧਿ ਜਾਨੈ; ਤਾ ਕੀ ਕਰਿ ਮਨ ਸੇਵਾ ॥ |
| | ੧੩ | ੨੦ | ਨਾਮੁ ਵਰਤਣਿ ਨਾਮੋ [੬]ਵਾਲੇਵਾ; ਨਾਮੁ ਨਾਨਕ ਪ੍ਰਾਨ ਅਧਾਰਾ ॥ |
| ੬੧੫ | ੧ | ੨੨ | ਸਿਮਰਹੁ ਹਰਿ ਹਰਿ ਨਾਮੁ; ਪਰਾਨੀ ॥ |
| | | | ਬਿਨਸੈ ਕਾਚੀ ਦੇਹ; ਅਗਿਆਨੀ ॥ |
| | ੩ | ੨੨ | ਹਉ ਹਉ ਕਰਤ, ਬਿਹਾਇ [੭]ਅਵਰਦਾ; ਜੀਅ ਕੋ ਕਾਮੁ ਨ ਕੀਨਾ ॥ |
| | | | [ਅ-ਵਰਦਾ ਬੋਲੋ] |

---

੧. ਉਪਦੇਸ਼। ੨. ਗੁਰ ਭਾਈ। ੩. ਸ਼ਾਂਤੀ ਦੇ ਵਿਚ ਬਿਰਾਜਦੇ ਹਾਂ। ੪. ਮਨ ਨੂੰ ਸੁਖ ਦੇਣ ਵਾਲੀ ਭਗਤੀ ਰੂਪ ਨਾਰੀ। ੫. ਵਿਦਿਆਰਥੀ। ੬. ਪਦਾਰਥ। ੭. ਉਮਰ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੩੪ | ੭ | ੧੦ | ਕਿਸੈ ਕਾ ਗਵਾਇਆ ਨ ਜਾਈ ॥ |
| | | | ਹਰਿ ਧਨ ਕਉ 'ਉਚਕਾ' ਨੇੜਿ ਨ ਆਵਈ; |
| | | | ਜਮੁ ਜਾਗਾਤੀ ਡੰਡੁ ਨ ਲਗਾਈ ॥ [ਉਚੱਕਾ ਬੋਲੋ] |
| | ੯ | ੧੦ | [1]ਹਲਤੈ ਵਿਚਿ ਸਾਕਤ ਦੁਹੇਲੇ ਭਏ, ਹਥਹੁ ਛੁੜਕਿ ਗਇਆ; |
| | | | ਅਗੈ ਪਲਤਿ ਸਾਕਤੁ, ਹਰਿ ਦਰਗਹ ਢੋਈ ਨ ਪਾਈ ॥ |
| | ੧੨ | ੧੧ | ਜਿਸਨੋ ਹਰਿ ਸੁ ਪ੍ਰਸੰਨੁ ਹੋਇ, ਸੋ ਹਰਿ ਗੁਣਾ ਰਵੈ; ਸੋ ਭਗਤੁ ਸੋ ਪਰਵਾਨੁ ॥ |
| | ੧੪ | ੧੧ | ਗੋਵਿੰਦ ਗੁਣ ਗਾਈਐ ਜੀਉ; ਲਾਇ ਸਤਿਗੁਰੂ ਨਾਲਿ ਧਿਆਨੁ ॥ |
| | ੧੫ | ੧੧ | ਜੋ ਦੂਜੈ ਭਾਇ ਸਾਕਤ, ਕਾਮਨਾ ਅਰਥਿ ਦੁਰਗੰਧ ਸਰੇਵਦੇ; |
| | | | ਸੋ ਨਿਹਫਲ ਸਭੁ ਅਗਿਆਨੁ ॥ |
| ੭੩੫ | ੭ | ੧੨ | [2]ਬਕਰੀ [3]ਸਿੰਘੁ, ਇਕਤੈ ਥਾਇ ਰਾਖੇ; |
| | | | ਮਨ ਹਰਿ ਜਪਿ, ਭ੍ਰਮੁ ਭਉ ਦੂਰਿ ਕੀਜੈ ॥ |
| | ੧੧ | ੧੩ | ਸਭੁ ਮੋਹਿ ਮਾਇਆ ਸਰੀਰੁ, ਹਰਿ ਕੀਆ; |
| | | | ਵਿਚਿ ਦੇਹੀ ਮਾਨੁਖ, ਭਗਤਿ ਕਰਾਈ ॥ |
| | ੧੮ | ੧੪ | ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ; ਵਿਚਿ ਹਉਮੈ ਕਾਰ ਕਮਾਈ ॥ |
| ੭੩੬ | ੬ | ੧੫ | ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ; |
| | | | ਕੋਈ ਛੇਵਾ ਕਰਿਉ, ਜੇ ਕਿਛੁ ਕੀਤਾ ਹੋਵੈ ॥ |
| | | | ਰਾਗੁ ਸੂਹੀ ਮਹਲਾ ੫ ਘਰੁ ੧ ॥ |
| | ੧੨ | ੧ | ਕਵਨ ਰੂਪ; ਦ੍ਰਿਸਟਿਓ ਬਿਨਸਾਇਓ ॥ |
| | ੧੩ | ੧ | ਬੀਜੁ, ਬੀਜਿ; ਦੇਖਿਓ ਬਹੁ ਪਰਕਾਰਾ ॥ |
| ੭੩੭ | ੧੦ | ੪ | ਕਵਨ ਕਹਾ ਗੁਨ; ਕੰਤ ਪਿਆਰੇ ॥ |
| | ੧੨ | ੪ | ਕੰਗਨ ਬਸਤ੍ਰ ਗਹਨੇ; ਬਨੇ ਸੁਹਾਵੇ ॥ |
| | ੧੫ | ੪ | ਜਨ ਨਾਨਕ; ਪਿਰ ਧਨ ਮਿਲਿ, ਸੁਖੁ ਪਾਇਆ ॥ |
| | ੧੬ | ੪ | ਸੁਨਤ ਸਦੇਸਰੋ ਪ੍ਰਿਅ; ਗ੍ਰਿਹਿ ਸੇਜ ਵਿਛਾਈ ॥ |
| ੭੩੮ | ੧ | ੫ | ਹੋਇ ਕ੍ਰਿਪਾਲੁ ਪ੍ਰਭੁ; ਮਿਲਹ ਸਭਾਗੇ ॥ |
| | ੪ | ੬ | ਕਿਆ ਗੁਣ ਤੇਰੇ ਸਾਰਿ ਸਮ੍ਹਾਲੀ; ਮੋਹਿ ਨਿਰਗੁਨ ਕੇ ਦਾਤਾਰੇ ॥ |
| | | | [ਇਸ ਸ਼ਬਦ ਦੇ ਸਾਰੇ 'ਰਾਰੇ' ਇਕੱਠੇ ਹੀ ਹਨ] |
| | ੧੦ | ੭ | ਕੂੜੇ ਮੂਰਖ ਕੀਹਾ; [4]ਠੀਸਾ ॥ (੨) ਕੀ [5]ਹਾਠੀਸਾ ॥ |
| | ੧੪ | ੭ | ਦਰਸਨ ਦੇਖੇ ਕੀ; ਵਡਿਆਈ ॥ |
| | | | ਤੁਮ੍ ਸੁਖ ਦਾਤੇ; ਪੁਰਖ ਸੁਭਾਈ ॥ |
| ੭੩੯ | ੪ | ੯ | ਓਹੁ ਪਾਹੁਣ; ਲੈ ਉਸ ਕਉ ਡੁਬਤਾ ॥ |
| | ੪ | ੯ | ਪਾਹਣ ਨਾਵ; ਨ ਪਾਰ ਗਿਰਾਮੀ ॥ |

੧. ਮਾਤ ਲੋਕ ਵਿਚ। ੨. ਧਰਤੀ, ਕਾਠ ਜਿੰਦ। ੩. ਪਾਣੀ ਅੱਗ ਕਾਲ ਭਾਵ ਕਾਲ ਤੇ ਜਿੰਦ ਨੂੰ ਇਕੱਠੇ ਰਖਿਆ ਹੈ। ੪. ਗੱਪਾਂ। ੫. ਹਠ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੩੯ | ੫ | ੯ | ਗੁਰ ਮਿਲਿ ਨਾਨਕ; ਠਾਕੁਰੁ ਜਾਤਾ ॥ |
| | ੭ | ੧੦ | ਪਾਵ ਮਲੋਵਉ; ਸੰਗਿ ਨੈਨ [1]ਭਤੀਰੀ ॥ |
| | | | [ਇਸ ਸ਼ਬਦ ਵਿਚ 'ਭਤੀਰੀ' ਪਾਠ ਇਕੱਠਾ ਹੈ, ਹੋਰ ਸਾਰੇ 'ਰਾਰੇ' ਵੱਖਰੇ ਹਨ] |
| | ੭ | ੧੦ | ਜਹਾ ਪਠਾਵਉ; ਜਾਉ ਤਤੀ ਰੀ ॥ |
| | ੧੯ | ੧੩ | ਜਾ ਕੈ ਸਿਮਰਣਿ; ਮੁਖ ਉਜਲਾਰੇ ॥ |
| ੭੪੦ | ੧੦ | ੧੬ | ਕਈ ਜੰਤ; [2]ਬਿਨਾਹਿ [3]ਉਪਾਰਾ ॥ |
| | ੧੮ | ੧੮ | ਕਾਮ ਕ੍ਰੋਧ ਲੋਭ; ਮੋਹ 'ਤਜਾਰੀ' ॥ |
| | | | ਦ੍ਰਿੜੁ ਨਾਮ ਦਾਨੁ; ਇਸਨਾਨੁ [4]'ਸੁਚਾਰੀ' ॥ |
| ੭੪੨ | ੧ | ੨੪ | ਦਰਸਨੁ ਦੇਖਿ ਜੀਵਾ; ਗੁਰ ਤੇਰਾ ॥ |
| | ੬ | ੨੫ | ਪਾਰਬ੍ਰਹਮੁ ਜਪਿ; ਪਹਿਰਿ [5]ਸਨਾਹ ॥ |
| | | | ਕੋਟਿ [6]ਆਵਧ; ਤਿਸੁ ਬੇਧਤ ਨਾਹਿ ॥ |
| | ੭ | ੨੫ | ਕਾਲੁ ਕੰਟਕੁ ਜਮੁ; ਤਿਸੁ ਨ ਬਿਦਾਰੈ ॥ |
| | ੮ | ੨੬ | ਗੁਣ ਗੋਪਾਲ ਪ੍ਰਭ ਕੇ; ਨਿਤ ਗਾਹਾ ॥ |
| | ੧੪ | ੨੭ | ਅਚਰਜ ਸਾਦ ਤਾ ਕੇ; ਬਰਨੇ ਨ ਜਾਹੀ ॥ [ਅਚੱਰਜ ਨਹੀਂ ਕਰਣਾ] |
| | ੧੫ | ੨੭ | ਪਾਰਬ੍ਰਹਮ ਕੀ ਸਰਣਿ; ਜਨ 'ਤਾਕੀ' ॥ [ਤੌਂਕੀ ਬੋਲੋ] |
| ੭੪੩ | ੩ | ੨੯ | ਸਚਾ ਧਰਮੁ ਪੁੰਨੁ; ਭਲਾ ਕਰਾਏ ॥ |
| | ੧੦ | ੩੧ | ਤੁਝ ਬਿਨੁ ਠਾਕੁਰ; ਕਵਨੁ ਹਮਾਰਾ ॥ |
| | ੧੧ | ੩੧ | ਪੂਰਬ ਕਰਮਿ ਲਿਖਤ; ਧੁਰਿ ਪਾਈ ॥ |
| | ੧੧ | ੩੧ | ਜਪਿ ਹਰਿ ਹਰਿ ਨਾਮੁ; ਅਚਰਜੁ ਪਰਤਾਪ ॥ ['ਅਚੱਰਜ' ਨਾ ਬੋਲੋ] |
| | ੧੪ | ੩੨ | ਸਾਧ ਗਾਵਹਿ; ਗੁਣ ਸਦਾ ਰਸਾਲਾ ॥ |
| | ੧੬ | ੩੨ | ਤੂੰ ਦਾਤਾ ਪ੍ਰਭੁ; ਦੇਵਣਹਾਰੁ ॥ |
| | ੧੬ | ੩੨ | ਨਾਨਕ; ਦੇਵਨਹਾਰ ਸੁਜਾਨਾ ॥ |
| | ੧੮ | ੩੩ | ਮਾਧਵੇ; ਭਜੁ ਦਿਨ ਨਿਤ ਰੈਣੀ ॥ |
| | | | ਜਨਮੁ ਪਦਾਰਥੁ ਜੀਤਿ; ਹਰਿ ਸਰਣੀ ॥ |
| ੭੪੪ | ੨ | ੩੪ | ਹਰਿ ਹਰਿ ਨਾਮੁ; ਸਿਮਰਿ ਰਤਨਾਗਰੁ ॥ |
| | ੪ | ੩੪ | ਮਨੁ ਤਨੁ ਨਿਰਮਲੁ; ਸਾਚੁ [7]ਸੁਆਉ ॥ |
| | ੧੫ | ੩੪ | ਗੋਬਿੰਦਾ ਗੁਣ ਗਾਉ; ਦਇਆਲਾ ॥ |
| ੭੪੫ | ੨ | ੪੦ | ਪ੍ਰੇਮ ਬਿਛੋਹਾ; ਕਰਤ [8]ਕਸਾਈ ॥ |
| | | | [9]ਨਿਰਦੈ ਜੰਤੁ; ਤਿਸੁ ਦਇਆ ਨ ਪਾਈ ॥ [ਨਿਰ-ਦੈ ਬੋਲੋ] |

੧. ਨੇਤਰਾਂ ਦੀਆਂ ਧਤੀਰੀਆਂ। ੨. ਨਾਸ। ੩. ਉਤਪਤੀ। ੪. ਪਵਿੱਤ੍ਰਤਾ। ੫. ਸੰਜੋਅ, ਲੋਹੇ ਦੀਆਂ ਤਾਰਾਂ ਦਾ ਕੁੜਤਾ। ੬. ਸ਼ਸਤ੍ਰ। ੭. ਪ੍ਰਯੋਜਨ, ਲਾਭ। ੮. ਕਾਮਾਦਿਕ। ੯. ਨਿਰਦਈ ਕਾਮਾਦਿਕ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੪੫ | ੩ | ੪੦ | ਅਨਿਕ ਜਨਮ [1]ਬੀਤੀਅਨ; ਭਰਮਾਈ ॥ (੨) ਬੀਤੀ [2]ਅਨ ਭਰਮਾਈ |
| | ੮ | ੪੦ | ਜਲਿ ਜਾਉ ਏਹੁ ਬਡਪਨਾ; ਮਾਇਆ ਲਪਟਾਏ ॥<br>[‘ਬਡ-ਪਨਾ’ ਬੋਲੋ, ‘ਬਡੱਪਨਾ’ ਨਹੀਂ ਬੋਲਣਾ] |
| | ੯ | ੪੧ | ਪੀਸਨੁ ਪੀਸਿ ਓਢਿ ਕਾਮਰੀ; ਸੁਖੁ ਮਨੁ, [3]ਸੰਤੋਖਾਏ ॥ |
| | ੧੨ | ੪੨ | ਹਰਿ ਕਾ ਸੰਤੁ ਪਰਾਨ ਧਨ; ਤਿਸ ਕਾ ਪਨਿਹਾਰਾ ॥ |
| | ੧੭ | ੪੩ | ਰਾਖਿ ਲੇਹੁ, ਇਹੁ ਬਿਖਈ ਜੀਉ; ਦੇਹੁ ਅਪੁਨਾ ਨਾਉ ॥ |
| ੭੪੬ | ੩ | ੪੪ | ਜਪਿ ਮਨ ਗੋਬਿੰਦ ਏਕੈ, ਅਵਰੁ ਨਹੀ ਕੋ ਲੇਖੈ;<br>ਸੰਤ ਲਾਗੁ, ਮਨਹਿ ਛਾਡੁ ਦੁਬਿਧਾ ਕੀ [4]ਕੁਰੀਆ ॥੧॥ਰਹਾਉ॥<br>ਨਿਰਗੁਨ ਹਰੀਆ ਸਰਗੁਨ ਧਰੀਆ; ਅਨਿਕ ਕੋਠਰੀਆ;<br>[5]ਭਿੰਨ ਭਿੰਨ, ਭਿੰਨ ਭਿਨ ਕਰੀਆ ॥<br>ਵਿਚਿ; ਮਨ [6]‘ਕੋਟਵਰੀਆ’ ॥ |
| | ੬ | ੪੪ | [7]ਕਿਰਤਨਿ ਜੁਰੀਆ, ਬਹੁ ਬਿਧਿ ਫਿਰੀਆ;<br>ਪਰ ਕਉ [8]ਹਿਰੀਆ ॥ [9]ਬਿਖਨਾ ਘਿਰੀਆ ॥ |
| | ੯ | ੪੫ | ਪੇਖੈ ਖੁਸੀ; [10]ਭੋਗਨ ਹੀ ਹਾਰਾ ॥ (੨) [11]ਭੋਗ ਨਹੀ ਹਾਰਾ ॥<br>ਸਭਿ ਰਸ ਲੈਤ; ਬਸਤ ਨਿਰਾਰਾ ॥ |
| | ੧੦ | ੪੫ | ਬਰਨੁ ਚਿਹਨੁ ਨਾਹੀ; ਮੁਖੁ ਨ [12]ਮਾਸਾਰਾ ॥ |
| | ੧੩ | ੪੬ | ਸੁਨਿ ਸੁਨਿ ਹੀ; ਡਰਾਇਆ ॥<br>ਗਹੀ ਓਟ; ਸਾਧਾਇਆ ॥ |
| ੭੪੮ | ੧ | ੫੦ | ਗੁਰਮੁਖਿ ਨਾਮੁ ਜਪੈ, ਉਧਰੈ ਸੋ ਕਲਿ ਮਹਿ;<br>ਘਟਿ ਘਟਿ, ਨਾਨਕ [13]ਮਾਝਾ ॥ |
| | ੧੦ | ੫੨ | ਅੰਧ ਕੂਪ ਤੇ, ਕਾਢਿ ਲੀਏ ਤੁਮ੍; ਆਪਿ ਭਏ ਕਿਰਪਾਲਾ ॥ |
| | ੧੪ | ੫੩ | ਜਬ ਕਛੁ ਨ ਸੀਓ, ਤਬ ਕਿਆ ਕਰਤਾ; ਕਵਨ ਕਰਮ ਕਰਿ ਆਇਆ ॥ |
| ੭੪੯ | ੧੩ | ੫੬ | ਮੇਰੇ ਸਾਹਿਬ; ਤੂੰ ਮੈ, ਮਾਣੁ ਨਿਮਾਣੀ ॥ |
| | | | ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧ |
| ੭੫੦ | ੧੫ | ੧ | ਅੰਤਿ ਨ; ਸਾਹਿਬੁ ਸਿਮਰਿਆ ਜਾਈ ॥ [ਚਾਲ ਵਾਸਤੇ] |
| | ੧੯ | ੧ | ਜੇ ਭਾਵੈ ਪਿਆਰਾ; ਤੈ ਰਾਵੇਸੀ ॥ [ਰਾਵੇ–ਸੀ ਬੋਲੋ ਪਾਠ ਇਕੱਠਾ ਹੈ] |
| ੭੫੧ | ੧੧ | ੧ | [14]ਅਨ ਕੋ ਕੀਜੈ ਮਿਤੜਾ; ਖਾਕੁ ਰਲੈ, ਮਰਿ ਜਾਇ ਜੀਉ ॥ |

੧. ਗੁਜਰ ਗਏ ਭਰਮਾਉਂਦਿਆਂ ਨੂੰ। ਦ੍ਵੈਤ ਵਿਚ। ੩. ਸੰਤੋਖ ਆਵਣ ਤੇ। ੪. ਡੰਡੀ। ੫. ਚਾਰ ਖਾਣੀਆਂ ਰੂਪ। ੬. ਕੋਤਵਾਲ। ੭. ਮਾਯਕੀ ਕੰਮਾਂ ਵਿਚ। ੮. ਪਰਾਏ ਪਦਾਰਥਾਂ ਨੂੰ ਚੁਰਾਉਂਦੇ ਹਨ। ੯. ਮਾਇਆ। ੨੦. ਪ੍ਰਮੇਸ਼ਰ ਨਿਰਲੇਪ ਰਹਿ ਕੇ ਦੇਖਦਾ ਹੈ ਸੰਸਾਰ ਦਾ ਭੋਗ ਪੌਣ ਵਾਲਾ। ੧੧. ਪਦਾਰਥ ਦਾਤਾ ਦਿੰਦਾ ਹੋਇਆ ਹਾਰਦਾ ਨਹੀਂ। ੧੨. ਦਾਹੜਾ ਵਾ ਮਾਸ। ੧੩. ਵਿਚ। ੧੪. ਹੋਰਨਾਂ ਨੂੰ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੫੧ | ੧੩ | ੨ | 'ਖਿੰਚੋਤਾਣਿ' ਵਿਗੁਚੀਐ; ਬੁਰਾ ਭਲਾ ਦੁਇ ਨਾਲਿ ਜੀਉ ॥ |
| ੭੫੨ | ੧੦ | ੪ | ਤੂ ਦੇਖਹਿ ਥਾਪਿ ਉਥਾਪਿ; ਦਰਿ [1]ਬੀਨਾਈਐ ॥ (੨)[2] ਦਰਿਬੀ ਨਾਈਐ |
| | ੧੧ | ੪ | ਇਹੁ ਕਿਥੈ ਘਰੁ [3]'ਅਉਤਾਕੁ'; ਮਹਲੁ ਨ ਪਾਈਐ ॥੪॥ |
| | | | ਦਿਹੁ ਦੀਵੀ ਅੰਧ ਘੋਰੁ; [4]ਘਬੁ [5]ਮੁਹਾਈਐ ॥ |
| | | | ਗਰਬਿ ਮੁਸੈ ਘਰੁ [6]ਚੋਰੁ; ਕਿਸੁ [7]'ਰੂਆਈਐ ॥ |
| | ੧੨ | ੪ | ਸਬਦਿ ਨਿਵਾਰੀ ਆਗਿ; ਜੋਤਿ [8]ਦੀਪਾਈਐ ॥ |
| | ੧੮ | ੫ | ਜਨਮਤ ਹੀ ਦੁਖੁ ਲਾਗੈ; ਮਰਣਾ ਆਇ-ਕੈ ॥ |
| ੭੫੩ | ੨ | ੫ | ਤੂੰ ਨਾਹੀ ਪ੍ਰਭ ਦੂਰਿ; ਜਾਣਹਿ ਸਭ 'ਤੂਹੈ' ॥ |
| | | | ਗੁਰਮੁਖਿ ਵੇਖਿ ਹਦੂਰਿ; ਅੰਤਰਿ ਭੀ 'ਤੂਹੈ' ॥ |
| | ੩ | ੫ | ਗੁਣ ਗਾਵੈ ਨਾਨਕ ਦਾਸੁ; ਸਤਿਗੁਰੁ ਮਤਿ ਦੇਇ ॥ |
| ੭੫੪ | ੧੨ | ੨ | ਇਸੁ ਕਾਇਆ ਅੰਦਰਿ ਨਾਮੁ ਨਉ-ਨਿਧਿ; ਪਾਈਐ ਗੁਰ ਕੈ ਸਬਦਿ ਵੀਚਾਰਾ ॥ |
| | ੧੪ | ੨ | ਮੋਲਿ ਕਿਤਹੀ, ਨਾਮੁ ਪਾਈਐ ਨਾਹੀ; ਨਾਮੁ ਪਾਈਐ ਗੁਰ ਬੀਚਾਰਾ ॥ |
| ੭੫੫ | ੧੦ | ੩ | [9]ਗੁਣਕਾਰੀ ਗੁਣ [10]ਸੰਘਰੈ; ਅਵਰਾ ਉਪਦੇਸੇਨਿ ॥ |
| | | | ਸੇ ਵਡਭਾਗੀ, ਜਿ ਓਨਾ ਮਿਲਿ ਰਹੇ; ਅਨ-ਦਿਨੁ ਨਾਮੁ ਲਏਨਿ ॥ |
| | ੧੮ | ੩ | ਸਪੈ ਦੁਧੁ ਪੀਆਈਐ; ਅੰਦਰਿ ਵਿਸੁ, [11]ਨਿਕੋਰ ॥ |
| ੭੫੬ | ੬ | ੩ | ਸਤਿਗੁਰ ਨੋ ਮਿਲੇ ਸਿ [12]ਭਾਇਰਾ; ਸਚੈ ਸਬਦਿ ਲਗੰਨਿ ॥ |
| | ੮ | ੩ | ਅਵਗਣ [13]ਵਿਕਣਿ [14]ਪਲ੍ਰਨਿ; ਗੁਣ ਕੀ ਸਾਝ ਕਰੰਨਿ੍ ॥ |
| | ੧੫ | ੩ | ਚਿਰੀ ਵਿਛੁੰਨੇ ਭੀ ਮਿਲਨਿ; ਜੋ ਸਤਿਗੁਰੁ ਸੇਵੰਨਿ ॥ |
| | | | ਅੰਤਰਿ ਨਵ-ਨਿਧਿ ਨਾਮੁ ਹੈ; ਖਾਨਿ ਖਰਚਨਿ ਨ ਨਿਖੁਟਈ; ਹਰਿ ਗੁਣ ਸਹਜਿ ਰਵੰਨਿ ॥ |
| ੭੫੭ | ੨ | ੪ | ਸੇਵਕ ਗੁਰਮੁਖਿ ਖੋਜਿਆ; ਸੇ ਹੰਸੁਲੇ ਨਾਮੁ ਲਹੰਨਿ ॥ |
| | | | ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨ ॥ |
| | ੧੦ | ੧ | ਦਰਸਨੁ ਹਰਿ; ਦੇਖਣ ਕੈ ਤਾਈ ॥ |
| | ੧੪ | ੧ | ਅਖੀ ਕਾਢਿ, ਧਰੀ ਚਰਣਾ ਤਲਿ; ਸਭ ਧਰਤੀ ਫਿਰਿ, [15]ਮਤ ਪਾਈ ॥ |
| ੭੫੮ | ੩ | ੧ | ਤੂ ਆਪੇ ਗੁਰੁ, ਚੇਲਾ ਹੈ ਆਪੇ; ਗੁਰ [16]ਵਿਚੁ ਦੇ, ਤੁਝਹਿ ਧਿਆਈ ॥ |
| | ੯ | ੧ | ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪਨਾ; ਵਿਚਿ ਅਖੀ, ਗੁਰ ਪੈਰ ਧਰਾਈ ॥ |

੧. ਚੁਣ ਕੇ। ੨. ਢਲਦਾ ਹੈ ਨਾਮ ਤੇ ਵਾ ਕੜਛੀ ਦੀ ਨਿਆਈਂ ਜਿਹੜੇ ਨਿਰਲੇਪ ਰਹਿੰਦੇ ਹਨ। ੩. ਬੈਠਕਾਂ। ੪. ਘਰ। ੫. ਲੁਟਾਉਂਦੇ ਹਨ। ੬. ਹੰਕਾਰ ਰੂਪੀ ਚੋਰ ਘਰ ਨੂੰ ਲੁਟਦਾ ਹੈ। ੭. ਕਿਸ ਅੱਗੇ ਫਰਿਆਦ ਕਰੀਏ। ੮. ਪ੍ਰਕਾਸ਼ਦੀ ਹੈ। ੯. ਉਪਕਾਰੀ। ੧੦. ਇਕੱਤ੍ਰ ਕਰਦੇ ਹਨ। ੧੧. ਨਿਰੀ ਨਿਕਲਦੀ ਹੈ। ੧੨. ਭਾਈ ੧੩. ਵੇਚਦੇ ਹਨ। ੧੪. ਪੱਲਰ ਦੀ ਨਿਆਈਂ ਫਿੱਕੇ ਜਾਣਦੇ ਹਨ। ੧੫. ਸਿਖਿਆ। ੧੬. ਵਿਚੋਲਗੀ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| | | | ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧ ॥ |
| ੭੫੯ | ੧੪ | ੧ | ਬਸਇ ਕਰੋਧੁ; ਸਰੀਰਿ ਚੰਡਾਰਾ ॥ |
| ੭੬੦ | ੩ | ੨ | ਚਰਣ ਕਮਲ ਸਰਣਾਇ; ਨਰਾਇਣ ॥ |
| | ੪ | ੨ | ਸਾਧ ਸੰਗਿ; ਜਮਦੂਤ ਨ ਭੇਟਨ ॥ |
| | ੧੮ | ੩ | ਆਦਰੁ ਦਿਤਾ ਪਾਰਬ੍ਰਹਮਿ; ਗੁਰੁ ਸੇਵਿਆ [1]'ਸਤਭਾਇ' ਜੀਉ ॥ |
| ੭੬੧ | ੮ | ੩ | ਤੂ ਸਮਰਥੁ ਤੂ ਸਰਬ ਮੈ; 'ਤੂਹੈ' ਬੁਧਿ ਬਿਬੇਕ ਜੀਉ ॥ |
| | ੭ | ੪ | ਜਿਨ੍ਹਾ ਨੇਹੁ [2]ਦੂਜਾਣੇ ਲਗਾ, ਝੂਰਿ ਮਰਹੁ, ਸੇ [3]ਵਾਢੀਆ ॥ |
| | ੧੦ | ੪ | ਏਹਾ ਪਾਈ ਮੂ ਦਾਤੜੀ; ਨਿਤ ਹਿਰਦੈ ਰਖਾ ਸਮਾਲਿ ॥ |
| | ੧੦ | ੪ | ਪਾਵ [4]ਜੁਲਾਈ [5]ਪੰਧ [6]ਤਉ; ਨੈਣੀ ਦਰਸੁ ਦਿਖਾਲਿ ॥ |
| | ੧੧ | ੪ | ਕਿਤੀ ਲਖ ਕਰੋੜਿ ਪਿਰੀਏ; ਰੋਮ ਨ ਪੁਜਨਿ ਤੇਰਿਆ ॥ |
| ੭੬੨ | ੧ | ੫ | ਆਵਹਿ ਜਾਹਿ ਅਨੇਕ; ਮਰਿ ਮਰਿ ਜਨਮਤੇ ॥ |
| | ੩ | ੫ | ਖੋਜਹਿ ਕੋਟਿ ਅਸੰਖ; ਬਹੁਤੁ ਅਨੰਤ ਕੇ ॥ |
| | | | ਰਾਗੁ ਸੂਹੀ ਮਹਲਾ ੧ ਕੁਚਜੀ |
| | ੭ | ੧ | ਜਿਨ੍ਹੀ ਸਖੀ ਸਹੁ ਰਾਵਿਆ; ਸੇ [7]ਅੰਬੀ [8]'ਛਾਵੜੀਏਹਿ', ਜੀਉ ॥ |
| | ੯ | ੧ | ਇਕਤੁ [9]ਟੋਲਿ ਨ [10]ਅੰਬੜਾ, ਹਉ ਸਦ ਕੁਰਬਾਣੈ ਤੇਰੈ, ਜਾਉ ਜੀਉ ॥ |
| | ੧੦ | ੧ | ਹਉ ਏਨੀ [11]ਟੋਲੀ, ਭੁਲੀਅਸੁ; ਤਿਸੁ ਕੰਤ, ਨ ਬੈਠੀ ਪਾਸਿ ਜੀਉ ॥ |
| | ੧੨ | ੧ | ਸੁਤੀ ਸੁਤੀ [12]ਝਾਲੁ ਥੀਆ; ਭੁਲੀ [13]ਵਾਟੜੀਆਸੁ ਜੀਉ ॥ |
| | | | ਤੈ ਸਹ ਨਾਲਹੁ [14]ਮੁਤੀਅਸੁ; ਦੁਖਾ ਕੂੰ, [15]ਧਰੀਆਸੁ ਜੀਉ ॥ |
| | ੧੪ | ੨ | ਸੁਚਜੀ ॥ [ਇਸ ਸ਼ਬਦ ਵਿਚ ਕੁਚੱਜੀ ਤੇ ਸੁਚੱਜੀ ਬੋਲੇ] |
| | ੧੬ | ੨ | ਭਾਣੈ, [16]ਥਲ ਸਿਰਿ, ਸਰੁ ਵਹੈ; ਕਮਲੁ ਫੁਲੈ, [17]ਆਕਾਸਿ ਜੀਉ ॥ |
| | ੧੭ | ੨ | ਭਾਣੈ, ਸਹੁ [18]ਭੀਹਾਵਲਾ; ਹਉ ਆਵਣਿ ਜਾਣਿ ਮੁਈਆਸਿ ਜੀਉ ॥ |
| ੭੬੩ | ੩ | ੩ | ਇਹੁ ਮਨੁ ਤੈ-ਕੂੰ [19]ਡੇਵਸਾ; ਮੈ ਮਾਰਗੁ ਦੇਹੁ ਬਤਾਇ ਜੀਉ ॥ |
| | ੧੧ | ੪ | ਮੈਲੀ ਅਵਗਣਿ ਚਿਤਿ; ਬਿਨੁ ਗੁਰ, ਗੁਣ ਨ ਸਮਾਵਨੀ ਬਲਿ ਰਾਮ ਜੀਉ ॥ |

੧. ਨਿਸਚੇ ਕਰਕੇ। ੨. ਦੂਜੇ ਦੇਵੀ ਦੇਵਤੇ। ੩. ਵਿਛੁੜੀਆਂ ਹੋਈਆਂ। ੫. ਚੱਲਾਂ। ੫. ਰਸਤੇ ਵਿਚ। ੬. ਤੇਰੇ। ੭. ਅੰਬ ਦੀ ਨਿਆਈਂ ਸੰਤਾਂ ਦੇ ਸਰੀਰ ਹਨ। ੮. ਸ਼ਾਂਤੀ ਰੂਪ ਠੰਢੀ ਛਾਂ ਹੈ। ੯. ਪਦਾਰਥ। ੧੦. ਪਹੁੰਚ ਸਕਾਂ। ੧੧. ਪਦਾਰਥ। ੧੨. ਕਾਲ ਰੂਪੀ ਸਵੇਰਾ। ੧੩. ਭਗਤੀ ਰੂਪੀ ਰਸਤਾ। ੧੪. ਛੁੱਟੜ ਹੋ ਕੇ। ੧੫. ਧਾਰਨ ਕਰਦੀ ਹਾਂ। ੧੬. ਤੇਰੇ ਭਾਣੇ ਵਿਚ ਮਾਰੂਥਲਾਂ ਦੇ ਸਿਰ ਤੇ ਸਰ=ਦਰਿਆ ਵਹਿ ਤੁਰਦੇ ਹਨ, ਭਾਵ ਸ਼ਰਧਾ ਹੀਨ ਖੁਸ਼ਕ ਹਿਰਦਿਆਂ ਵਿਚ ਪਰੇਮ ਦੇ ਦਰਿਆ ਵਗ ਤੁਰਦੇ ਹਨ। ੧੭. ਅਕਾਸ਼ ਦੀ ਨਿਆਈਂ ਹੰਕਾਰੀ ਰਿਦਿਆਂ ਵਿਚ ਭੀ ਤੇਰੇ ਭਾਣੇ ਅਨੁਸਾਰ ਸ਼ੁਭ ਗੁਣਾਂ ਦੇ ਕੰਵਲ ਖਿੜ ਆਉਂਦੇ ਹਨ। ੧੮. ਭੈ ਦਾਇਕ ਸੰਸਾਰ। ੧੯. ਦੇ ਦੇਵਾਂ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੬੩ | ੧੩ | ੪ | ਨਾਨਕ [1] ਬਾਲਤਣਿ' ਰਾਡੇਪਾ; ਬਿਨੁ ਪਿਰ, ਧਨ ਕੁਮਲਾਣੀ ॥ [ਬਾਲੱਤਣਿ ਨਾ ਬੋਲੋ] |
| | ੧੪ | ੪ | ਬਾਬਾ ਮੈ ਵਰੁ ਦੇਹਿ; ਮੈ ਹਰਿ ਵਰੁ ਭਾਵੈ, [2]ਤਿਸ ਕੀ ਬਲਿ ਰਾਮ ਜੀਉ ॥ ਰਵਿ ਰਹਿਆ ਜੁਗ ਚਾਰਿ; ਤ੍ਰਿਭਵਣ ਬਾਣੀ, ਜਿਸ ਕੀ ਬਲਿ ਰਾਮ ਜੀਉ ॥ |
| | ੧੬ | ੪ | ਹਰਿ ਕੀ [3]ਨਾਰਿ, ਸੁ ਸਰਬ ਸੁਹਾਗਣਿ; [4]ਰਾਂਡ 'ਨ' [5]ਮੈਲੈ ਵੇਸੇ ॥ ['ਨੰਨਾ' ਦੇਹਲੀ ਦੀਪਕ ਹੈ] |
| | ੧੭ | ੪ | ਬਾਬਾ [6]ਲਗਨੁ [7]ਗਣਾਇ; ਹੰ ਭੀ [8]ਵੰਞਾ [9]ਸਾਹੁਰੈ; ਬਲਿ ਰਾਮ ਜੀਉ ॥ |
| ੭੬੪ | ੧੮ | ੩ | [10]ਘਰਿ 'ਆਪਨੜੈ' ਖੜੀ ਤਕਾ; ਮੈ ਮਨਿ ਚਾਉ ਘਨੇਰਾ ਰਾਮ ॥ [ਆਪਨ-ੜੈ ਬੋਲਣ ਵਾਸਤੇ ਸਬੰਧਕ ਹੈ, ਪਾਠ ਇਕੱਠਾ ਹੈ] |
| | ੧੯ | ੩ | ਦਰਸਨੁ ਦੇਖਿ ਭਈ [11]ਨਿਹਕੇਵਲ; ਜਨਮ ਮਰਣ ਦੁਖੁ ਨਾਸਾ ॥ |
| ੭੬੫ | ੨ | ੩ | ਹਰਿ ਮੋਹਿਅੜੀ ਸਾਚ ਸਬਦਿ; ਠਾਕੁਰ ਦੇਖਿ [12]ਰਹੰਸੀ ਰਾਮ ॥ |
| | ੫ | ੩ | ਪਿਰਿ ਰਾਵਿਅੜੀ ਸਬਦਿ ਰਲੀ; ਰਵਿ ਰਹਿਆ, ਨਹ ਦੂਰੀ ਰਾਮ ॥ |
| | ੮ | ੩ | ਨਾਨਕ, ਆਪੇ ਜੋਗ ਸਜੋਗੀ; ਨਦਰਿ ਕਰੇ ਲਿਵ ਲਾਈਐ ॥ |
| | ੮ | ੩ | ਪਿਰੁ [13]ਉਚੜੀਐ ਮਾੜੜੀਐ; ਤਿਹੁ ਲੋਆ, ਸਿਰਤਾਜਾ ਰਾਮ ॥ |
| | ੧੪ | ੪ | [14]ਚੰਦੋ [15]ਦੀਪਾਇਆ ਦਾਨਿ ਹਰਿ ਕੈ; ਦੁਖੁ ਅੰਧੇਰਾ ਉਠਿ ਗਇਆ ॥ ਗੁਣ [16]ਜੰਞ, ਲਾੜੇ ਨਾਲਿ ਸੋਹੈ; ਪਰਖਿ [17]ਮੋਹਣੀਐ ਲਇਆ ॥ |
| | ੧੬ | ੪ | ਹਉ ਬਲਿਹਾਰੀ ਸਾਜਨਾ; ਮੀਤਾ [18]ਅਵਰੀਤਾਂ ॥ |
| | ੧੮ | ੪ | ਜਿਨ੍ [19]'ਦਿਸਿਆਇਆ', ਹੋਹਿ ਰਲੀਆ; ਜੀਅ ਸੇਤੀ ਗਹਿ ਰਹਹਿ ॥ (੨) ਦਿਸਿ ਆਇਆ |
| ੭੬੬ | ੭ | ੫ | ਸੁਖਿ ਸਹਜਿ ਆਵੈ ਸਾਚ ਭਾਵੈ; ਸਾਚ ਕੀ ਮਤਿ, ਕਿਉ ਟਲੈ ॥ ਇਸਨਾਨੁ ਦਾਨੁ ਸੁਗਿਆਨੁ [20]ਮਜਨੁ; ਆਪਿ [21]'ਅਛਲਿਓ' ਕਿਉ ਛਲੈ ॥ [ਅਛੱਲਿਓ ਨਹੀਂ ਕਰਣਾ] |

੧. ਬਾਲਪੁਣੇ ਤੋਂ। ੨. ਤਿਸ ਹਰੀ ਪਤੀ ਦੀ ਹਾਂ। ੩. ਭਗਤ। ੪. ਨਾਸਤਕ ਨਹੀਂ ਹੁੰਦੇ। ੫. ਪਾਪਾਂ ਕਰਕੇ ਅੰਤਹ ਕਰਨ ਦਾ ਮੈਲਾ ਵੇਸ ਨਹੀਂ ਹੁੰਦਾ। ੬. ਪਰਮ ਰੂਪੀ ਜੋਤਸ਼ ਦਾ ਲਗਨ। ੭. ਵੀਚਾਰੋ। ੮. ਜਾਵਾਂ। ੯. ਸਰੂਪ ਰੂਪੀ ਸਹੁਰਾ ਘਰ। ੧੦. ਹਿਰਦੇ ਰੂਪੀ ਘਰ ਵਿਚ। ੧੧. ਸ਼ੁਧ ਨਿਰਮਲ। ੧੨. ਪ੍ਰਸੰਨ ਹੋਈ। ੧੩. ਸਚਖੰਡ ਰੂਪੀ ਉਚੀ ਮਲ੍ਹੈਤ, ਹਵੇਲੀ। ੧੪. ਵੈਰਾਗ ਰੂਪੀ ਚੰਦ੍ਰਮਾਂ। ੧੫. ਪ੍ਰਕਾਸ਼ਿਆ। ੧੬. ਸ਼ੁਭ ਗੁਣ ਰੂਪ ਜਾਂਞੀਂ ਹਨ। ੧੭. ਪ੍ਰਮੇਸ਼ਰ ਦੇ ਤਾਈਂ ਇਸਤ੍ਰੀਆਂ ਰੂਪ ਸੰਤਾਂ ਨੇ। ੧੮. ਹੋਰ ਰੀਤਾਂ (ਵਿਛੁੜਿਆਂ ਨੂੰ ਮੇਲਣ ਵਾਲੀਆਂ)। ੧੯. ਜਿਨ੍ਹਾਂ ਸੰਤਾਂ ਦੇ ਦਰਸ਼ਨ ਕੀਤਿਆਂ। ੨੦. ਪੁਰਬ। ੨੧. ਪ੍ਰਮੇਸ਼ਰ ਇਹਨਾਂ ਗੁਣਾਂ ਕਰਕੇ ਛਲਿਆ ਨਹੀਂ ਜਾਂਦਾ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੬੬ | ੧੨ | ੫ | [੧]ਆਇ ਗਇਆ, ਕੀ ਨ ਆਇਓ; ਕਿਉ ਆਵੈ ਜਾਤਾ ॥ |
| | ੧੪ | ੫ | [੨]ਪੰਚ ਭੂ [੩]ਨਾਇਕੋ, ਆਪਿ [੪]ਸਿਰੰਦਾ; ਜਿਨਿ ਸਚ ਕਾ [੫]ਪਿੰਡੁ ਸਵਾਰਿਆ ॥ |
| | ੧੭ | ੫ | ਕਰਮ ਸੁਕਰਮ ਕਰਾਏ ਆਪੇ; ਕੀਮਤਿ ਕਉਣ [੬]ਅਭੇਵਏ ॥ |
| ੭੬੭ | ੩ | ੫ | ਕਿਉ ਰਾਹਿ ਜਾਵੈ, ਮਹਲੁ ਪਾਵੈ; ਅੰਧ ਕੀ ਮਤਿ, ਅੰਧਲੀ ॥ |
| | ੯ | ੫ | ਸਬਦੇ ਪਤੀਜੈ [੭]ਅੰਕੁ ਭੀਜੈ; ਸੁ ਮਹਲੁ, [੮]ਮਹਲਾ ਅੰਤਰੇ ॥ |
| | | | ਰਾਗੁ ਸੂਹੀ ਛੰਤ ਮਹਲਾ ੩ ਘਰੁ ੩ |
| ੭੬੮ | ੧੫ | ੨ | ਅਨਦਿਨੁ ਭਗਤਿ ਕਰਹਿ ਦਿਨੁ ਰਾਤੀ; ਘਰ ਹੀ ਮਹਿ ਬੈਰਾਗੀ ॥ |
| | ੧੭ | ੨ | ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ;<br>ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥ |
| ੭੭੦ | ੬ | ੪ | ਗੁਰਮੁਖਿ, ਪ੍ਰਭੁ ਰਾਵੇ ਦਿਨੁ ਰਾਤੀ ਆਪਣਾ, ਸਾਚੀ ਸੋਭਾ ਹੋਈ ॥ |
| | ੧੦ | ੪ | ਸਾ ਧਨ ਬਾਲੀ, ਧੁਰਿ ਮੇਲੀ; ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥ |
| | ੧੪ | ੫ | ਹਰਿ ਹਰੇ, ਹਰਿ ਗੁਣ ਗਾਵਹੁ; ਹਰਿ ਗੁਰਮੁਖੇ ਪਾਏ ਰਾਮ ॥ |
| ੭੭੧ | ੩ | ੫ | ਗੁਰ ਕੈ ਸਬਦਿ, ਸਦ ਜੀਵਨ ਮੁਕਤ ਭਏ;<br>ਹਰਿ ਕੈ ਨਾਮਿ ਲਿਵ ਲਾਏ ਰਾਮ ॥ |
| | ੧੦ | ੬ | ਸਦਾ ਹੋਵਹਿ ਸੋਹਾਗਣੀ; ਹਰਿ ਜੀਉ, ਮਰੈ ਨ ਜਾਏ ਰਾਮ ॥ |
| ੭੭੨ | ੭ | ੭ | ਹਰਿ ਹਰਿ ਏਕੋ, ਪਾਇਆ ਹਰਿ ਪ੍ਰਭੁ; ਨਾਨਕ ਕਿਰਪਾ ਧਾਰੇ ॥ |
| | | | ਰਾਗੁ ਸੂਹੀ ਮਹਲਾ ੪ ਛੰਤ ਘਰੁ ੧ |
| ੭੭੩ | ੩ | ੧ | ਸਤਿਗੁਰੁ ਪੁਰਖੁ ਮਿਲਾਇ; ਅਵਗਣ [੯]'ਵਿਕਣਾ', ['ਵਿੱਕਣਾ' ਬੋਲੋ]<br>ਗੁਣ ਰਵਾ ਬਲਿ ਰਾਮ ਜੀਉ ॥ |
| | ੧੦ | ੧ | ਮਨਮੁਖਿ ਵਿਛੁੜੀ ਦੂਰਿ; ਮਹਲੁ ਨ ਪਾਏ ਬਲਿ ਗਈ, ਬਲਿ ਰਾਮ ਜੀਉ ॥<br>ਅੰਤਰਿ ਮਮਤਾ ਕੂਰਿ; ਕੂੜੁ ਵਿਹਾਝੇ, ਕੂੜਿ ਲਈ ਬਲਿ ਰਾਮ ਜੀਉ ॥ |
| | ੧੪ | ੧ | [੧੦]ਪੰਡਿਤ [੧੧]ਪਾਧੇ ਆਣਿ; [੧੨]ਪਤੀ ਬਹਿ [੧੩]ਵਾਚਾਈਆ,<br>ਬਲਿ ਰਾਮ ਜੀਉ ॥ |
| | ੧੭ | ੨ | ਹਰਿ ਪਹਿਲੜੀ [੧੪]ਲਾਵ; [੧੫]ਪਰਵਿਰਤੀ [੧੬]ਕਰਮ ਦ੍ਰਿੜਾਇਆ,<br>ਬਲਿ ਰਾਮ ਜੀਉ ॥ |

੧. ਜਦੋਂ ਪ੍ਰਮੇਸ਼ਰ ਹਿਰਦੇ ਵਿਚ ਆ ਗਿਆ ਫੇਰ ਕਿਹੜਾ ਪਦਾਰਥ ਨਹੀਂ ਆਇਆ ਭਾਵ ਸਾਰੇ ਆ ਗਏ, ਇਕ ਵਾਰੀ ਆ ਕੇ ਵਾਹਿਗੁਰੂ ਕਿਉਂ ਜਾਵੇ ਭਾਵ ਨਹੀਂ ਜਾਂਦਾ। ੨. ਪੰਜ ਤੱਤਾਂ ਦਾ। ੩. ਸ਼ਿਰੋਮਣੀ ਪ੍ਰੇਰਕ। ੪. ਰਚਨ ਵਾਲਾ। ੫. ਬ੍ਰਹਮੰਡ ਰੂਪੀ ਪਿੰਡ। ੬. ਭੇਦ ਤੋਂ ਰਹਿਤ। ੭. ਹਿਰਦਾ। ੮. ਸਰੀਰਾਂ ਦੇ ਅੰਤਰ ਮਹਲ = ਸਰੂਪ। ੯. ਵੇਚਣਾ ਕਰਦੇ ਹਾਂ। ੧੦. ਤੱਤ ਵੇਤੇ। ੧੧. ਮਨ ਰੂਪੀ ਮੁੰਡੇ ਨੂੰ ਸਿਖਿਆ ਦੇਣ ਵਾਲੇ। ੧੨. ਚਿੱਠੀ, ਬੇਦ ਸ਼ਾਸਤ੍ਰ ਦਾ ਸਿਧਾਂਤ। ੧੩. ਪੜ੍ਹਾਈ। ੧੪. ਪ੍ਰਕਰਮਾਂ ਤੇ ਭੂਮਕਾ, ਅਵਸਥਾ, ਲਗਨ, ਸਿਖਿਆ। ੧੫. ਸ਼ੁਭ ਗੁਣਾਂ ਵਿਚ ਪ੍ਰਵਿਰਤ ਹੋਣਾ। ੧੬. ਨਿਸ਼ਕਾਮ ਕਰਮ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੭੪ | ੧੫ | ੩ | ਹਿਰਦੈ; ਰਸਨ ਰਸਾਏ ॥ |
| | ੧੮ | ੩ | ਹਰਿ ਸਰਿ ਨਿਰਮਲਿ; ਨਾਏ ॥ |
| ੭੭੫ | ੧ | ੩ | ਅੰਤਰਿ; ਰਤਨੁ ਬੀਚਾਰੇ ॥ |
| | ੬ | ੩ | ਸੁਰਿ ਨਰ ਗਣ ਗੰਧਰਬ, ਮਿਲਿ ਆਏ; [1]ਅਪੂਰਬ ਜੰਞ ਬਣਾਈ ॥ |
| | ੧੦ | ੪ | ਸਬਦ ਘਨੇਰੇ ਹਰਿ ਪ੍ਰਭ ਤੇਰੇ; ਤੂ ਕਰਤਾ ਸਭ ਥਾਈ ॥ |
| | ੧੨ | ੪ | [ਨੇਰੇ ਪਾਠ ਭੀ ਹੁੰਦਾ ਹੈ] |
| | | | ਗੁਰ ਸਬਦਿ ਰਵੈ, ਰਵਿ ਰਹਿਆ; ਸੋ ਪ੍ਰਭੁ, ਮੇਰਾ ਸੁਆਮੀ ਰਾਮ ॥ |
| ੭੭੬ | ੫ | ੫ | ਗੁਰੁ ਸੰਤ ਜਨੋ, ਪਿਆਰਾ ਮੈ ਮਿਲਿਆ; ਮੇਰੀ ਤ੍ਰਿਸਨਾ, ਬੁਝਿ 'ਗਈਆਸੇ' ॥ |
| | | | (੨) ਗਈ ਆਸੇ |
| | ੭ | ੫ | ਘਰਿ ਆਵਹੁ ਚਿਰੀ ਵਿਛੁੰਨਿਆ; ਮਿਲੁ ਸਬਦਿ ਗੁਰੂ, ਪ੍ਰਭ [2]ਨਾਹਾ ॥ |
| | ੧੦ | ੫ | [3]ਅਨਤਾ ਧਨੁ, ਧਰਿ ਦਬਿਆ; ਫਿਰਿ, ਬਿਖੁ ਭਾਲਣ ਗਇਆ ॥ |
| | ੧੩ | ੫ | ਮੈ ਅੰਤਰਿ ਵੇਦਨ ਪ੍ਰੇਮ ਕੀ; ਗੁਰ ਦੇਖਤ ਮਨੁ ਸਾਧਾਰਿਆ ॥ |
| | ੧੪ | ੬ | [4]ਮਾਰੇਹਿ, ਸੁ [5]ਵੇ ਜਨ, ਹਉਮੈ [6]ਬਿਖਿਆ;<br>ਜਿਨਿ ਹਰਿ ਪ੍ਰਭ, ਮਿਲਣ ਨ ਦਿਤੀਆ ॥ |
| | | | ਦੇਹ ਕੰਚਨ ਵੇ, [7]ਵੰਨੀਆ; ਇਨਿ ਹਉਮੈ ਮਾਰਿ ਵਿਗੁਤੀਆ ॥ |
| | | | ਮੋਹੁ ਮਾਇਆ ਵੇ, ਸਭ ਕਾਲਖਾ; ਇਨ ਮਨਮੁਖਿ ਮੂੜਿ, [8]ਸਜੁਤੀਆ ॥ |
| | ੧੬ | ੬ | ਵਸਿ ਆਣਿਹੁ, ਵੇ ਜਨ, ਇਸੁ ਮਨ ਕਉ;<br>ਮਨੁ [9]ਬਾਸੇ ਜਿਉ, ਨਿਤ ਭਉਦਿਆ ॥ |
| | | | ਦੁਖਿ ਰੈਣਿ ਵੇ, ਵਿਹਾਣੀਆ; ਨਿਤ ਆਸਾ, ਆਸ ਕਰੇਦਿਆ ॥ |
| | ੧੯ | ੬ | ਸਾ ਧਨ ਆਸਾ ਚਿਤਿ ਕਰੇ, ਰਾਮ ਰਾਜਿਆ; ਹਰਿ ਪ੍ਰਭ ਸੇਜੜੀਐ ਆਈ ॥ |
| ੭੭੭ | ੪ | ੬ | ਗੁਰੁ ਤੁਠਾ ਜੀਉ, ਰਾਮ ਰਾਜਿਆ; ਜਨ ਨਾਨਕ ਹਰਿ ਮੇਲੇਈ ॥ |
| | | | ਰਾਗੁ ਸੂਹੀ ਛੰਤ ਮਹਲਾ ੫ ਘਰੁ ੧ |
| | ੭ | ੧ | ਸੁਣਿ ਬਾਵਰੇ; ਨੇਹੁ ਕੂੜਾ ਲਾਇਓ, ਕੁਸੰਭ ਰੰਗਾਨਾ ॥ |
| | | | ਕੂੜੀ ਡੇਖਿ ਭੁਲੋ; [10]ਅਢੁ ਲਹੈ ਨ ਮੁਲੋ; ਗੋਵਿਦ ਨਾਮੁ ਮਜੀਠਾ ॥ |
| | ੮ | ੧ | ਮਿਥਿਆ ਮੋਹਿ, ਮਗਨੁ [11]ਥੀ ਰਹਿਆ; ਝੂਠ ਸੰਗਿ ਲਪਟਾਨਾ ॥ |
| | ੧੬ | ੧ | ਸੁਣਿ ਬਾਵਰੇ; ਮਤੁ ਜਾਣਹਿ, ਪ੍ਰਭੁ ਮੈ ਪਾਇਆ ॥ |
| | | | ਸੁਣਿ ਬਾਵਰੇ; ਥੀਉ ਰੇਣੁ, ਜਿਨੀ ਪ੍ਰਭੁ ਧਿਆਇਆ ॥ |
| | ੧੮ | ੧ | ਓਹੁ ਧਨੁ ਭਾਗ [12]'ਸੁਧਾ', ਜਿਨਿ ਪ੍ਰਭੁ 'ਲਧਾ';<br>ਹਮ ਤਿਸੁ ਪਹਿ, ਆਪੁ ਵੇਚਾਇਆ ॥ |
| | | | ['ਸੁਧਾ' ਪੋਲਾ ਬੋਲੋ, 'ਲੱਧਾ' ਜ਼ੋਰ ਦੀ ਬੋਲੋ] |

੧. ਅਸਚਰਜ । ੨. ਪਤੀ ਪ੍ਰਮੇਸ਼ਰ । ੩. ਅਨੰਤ ਧਨ । ੪. ਮਾਰਨਾ ਕਰੋ ਹੇ ਸੰਤ ਜਨੋ ! ੫. ਹੇ । ੬. ਮਾਇਆ ਨੂੰ । ੭. ਰੰਗ ਦੀ । ੮. ਜੂੜਨਾ ਕੀਤਾ । ੯. ਛੋਟਾ ਬਾਜ । ੧੦. ਦਮੜੀ ਜਾਂ ਕੌਡੀ । ੧੧. ਹੋ ਰਿਹਾ ਹੈ । ੧੨. ਅੰਮ੍ਰਿਤ ਰੂਪ ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੭੭ | ੧੮ | ੧ | ਨਾਨਕ ਦੀਨ, ਸਰਣਿ ਸੁਖ ਸਾਗਰ; ਰਾਖੁ ਲਾਜ ਅਪਨਾਇਆ ॥ [ਚਾਲ ਵਾਸਤੇ ਠਮਕ ਹੈ] |
| ੭੭੮ | ੭ | ੨ | ਸੰਮ੍ਰਿਲਿਆ ਸਚੁ ਥਾਨੁ; ਮਾਨੁ 'ਮਹਤੁ' ਸਚੁ ਪਾਇਆ, ਬਲਿ ਰਾਮ ਜੀਉ ॥ [ਮਹੱਤੁ ਬੋਲੋ] |
| | ੮ | ੨ | ਗੁਣ ਗੋਵਿੰਦ, ਗਾਉ ਨਿਤ ਨਿਤ; ਪ੍ਰਾਣ ਪ੍ਰੀਤਮ, ਸੁਆਮੀਆ ॥ |
| | ੧੦ | ੨ | ਉਪਜਿਆ ਤਤੁ ਗਿਆਨੁ; ਸਾਹੁਰੈ ਪੇਈਐ ਇਕੁ ਹਰਿ, ਬਲਿ ਰਾਮ ਜੀਉ ॥ |
| ੭੭੯ | ੩ | ੩ | ਭਾਇ ਭਗਤਿ, ਸੁਭਾਇ ਹਰਿ ਜਪਿ; ਆਪਣੇ ਪ੍ਰਭ ਭਾਵਾ ॥ |
| | ੫ | ੩ | ਪਤਿਤ ਪਾਵਨ; ਹਰਿ ਨਾਮਾ ॥ ਪੂਰਨ; ਸੰਤ ਜਨਾ ਕੇ ਕਾਮਾ ॥ |
| | ੧੩ | ੪ | ਤੁਮ ਵਡੇ ਵਡੇ, ਵਡੇ ਊਚੇ; ਹਉ ਇਤਨੀਕ [੧]ਲਹੁਰੀਆ ਰਾਮ ॥ [ਇਤਨੀ- ਕ ਬੋਲੋ, ਪਾਠ ਇਕੱਠਾ ਹੈ] |
| | ੧੫ | ੪ | ਨਾਨਕ, ਠਾਕੁਰੁ ਸਰਬ ਸਮਾਣਾ; ਆਪਨ ਭਾਵਨ ਕਰੀਆ ॥ |
| ੭੮੦ | ੫ | ੫ | ਤਾ ਕੀ ਸਰਣਿ ਸਰਬ ਸੁਖ ਪਾਏ; ਹੋਏ ਸਰਬ ਕਲਿਆਣਾ ॥ |
| | ੧੬ | ੫ | ਪੂਰਿ ਰਹਿਆ ਘਟਿ ਘਟਿ ਅਬਿਨਾਸੀ; ਥਾਨ ਥਨੰਤਰਿ ਸਾਈ ॥ [ਸਾਂਈਂ ਬੋਲਣਾ] |
| ੭੮੧ | ੩ | ੬ | ਕਟੀਐ ਜਮ ਫਾਸੀ ਸਿਮਰਿ ਅਬਿਨਾਸੀ; ਸਗਲ ਮੰਗਲ ਸੁਗਿਆਨਾ ॥ |
| | ੬ | ੬ | ਭਵ ਸਾਗਰ, ਨਾਵ ਹਰਿ ਸੇਵਾ; ਜੋ ਚੜੈ; ਤਿਸੁ ਤਾਰਗਿ ਰਾਮ ॥ |
| | ੭ | ੬ | ਮਨ ਬਾਂਛਤ, ਫਲ ਪਾਏ ਸਗਲੇ; ਕੁਦਰਤਿ; ਕੀਮ [੨]ਅਪਾਰਗਿ ॥ |
| | ੧੬ | ੭ | ਗੁਰਮੁਖੇ ਸਚੁ ਕਰਣੀ ਸਾਰੀ; ਬਿਨਸੇ ਭ੍ਰਮ ਭੈ ਝੂਠਾ ਰਾਮ ॥ |
| ੭੮੨ | ੩ | ੭ | ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ; ਗੁਣ ਮੰਗਲ, ਹਰਿ ਗਾਇਆ ਰਾਮ ॥ |
| | ੯ | ੮ | ਦੂਖ ਨ ਭੂਖ ਨ, ਰੋਗੁ ਨ ਬਿਆਪੈ; ਸੁਖ ਸਾਗਰ; ਸਰਣੀ, ਪਾਏ ॥ |
| | ੧੧ | ੮ | ਆਪਨੜਾ ਮਨੁ, ਆਗੈ ਧਰਿਆ; ਸਰਬਸੁ ਠਾਕੁਰਿ ਦੀਨੇ ਰਾਮ ॥ |
| | ੧੮ | ੮ | ਜਪਿ ਏਕ ਪ੍ਰਭੂ, ਅਨੇਕ ਰਵਿਆ; ਸਰਬ [੩]ਮੰਡਲਿ [੪]ਛਾਇਆ ॥ |
| ੭੮੩ | ੫ | ੯ | [੫]ਘਰ [੬]ਮੰਦਰ, [੭]ਹਟਨਾਲੇ ਸੋਹੇ; ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥ |
| | ੯ | ੯ | ਪਾਰਬ੍ਰਹਮਿ [੮]ਖਸਮਾਨਾ ਕੀਆ; ਜਿਸ ਦੀ ਵਡੀ ਵਡਿਆਈ ਰਾਮ ॥ |
| | ੧੯ | ੧੦ | ਨਵ [੯]ਨਿਧਿ [੧੦]ਸਿਧਿ ਰਿਧਿ; ਦੀਨੇ ਕਰਤੇ; ਤੋਟਿ ਨ ਆਵੈ ਕਾਈ ਰਾਮ ॥ |

---

੧. ਛੋਟਾ। ੨. ਪਾਰਾਵਾਰ ਤੋਂ ਰਹਿਤ। ੩. ਸਮੂਹ ਸੰਸਾਰ ਵਿਚ। ੪. ਪੂਰਿਆ ਹੈ। ੫. ਗੁਰੂ ਕੇ ਮਹਿਲ, ਸਰੀਰ । ੬. ਹਰਿਮੰਦਰ ਸਾਹਿਬ, ਅੰਤਹ-ਕਰਨ। ੭. ਗੁਰੂ ਕੇ ਬਾਜ਼ਾਰ, ਇੰਦ੍ਰੀਆਂ ਰੂਪੀ। ੮. ਪੱਖ। ੯. ਪਦਮ, ਮਹਾਂ ਪਦਮ, ਮਕਰ, ਕਛਪ, ਮੁਕੰਦ, ਕੁੰਦ, ਨੀਲ, ਸੰਖ, ਖਰਬ। ੧੦. ਅਣਿਮਾਂ, ਮਹਿਮਾਂ, ਲਘਮਾਂ, ਗਰਮਾਂ, ਪ੍ਰਾਪਤੀ ਪ੍ਰਕਾਰ ਮਯ, ਬਸੀ ਕਰਨ, ਈਸਤਾ, ਅਨਰੂਪਣੀ, ਦੂਰ ਸ੍ਰਵਣ, ਦੂਰ ਦਰਸ਼ਨ, ਮਨੋ ਬੇਗ, ਕਾਮ ਰੂਪ, ਪਰ ਕਾਇਆ ਪ੍ਰਵੇਸ਼, ਸੁਛੰਦ, ਮ੍ਰਿਤੂ, ਸੁਰ ਕ੍ਰੀੜਾ, ਸੰਕਲਪ ਸਿਧੀ, ਅਪ੍ਰਤਿਹਤ ਗਤ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੮੫ | ੨ | ੧੧ | ਮੈ ਖੋਜਤ ਖੋਜਤ ਜੀ; ਹਰਿ ਨਿਹਚਲੁ ਸੁ-ਘਰੁ ਪਾਇਆ ॥ |
| | | | ਸਭਿ [1]ਅਧ੍ਰੁਵ ਡਿਠੇ ਜੀਉ; ਤਾ ਚਰਨ ਕਮਲ, ਚਿਤੁ ਲਾਇਆ ॥ |
| | | | ਵਾਰ ਸੂਹੀ ਕੀ, ਸਲੋਕਾ ਨਾਲਿ; ਮਹਲਾ ੩ |
| | ੧੫ | ੨ | [2]ਸੂਹਬ ਤਾ ਸੋਹਾਗਣੀ; ਜਾ ਮੰਨਿ ਲੈਹਿ ਸਚੁ ਨਾਉ ॥ |
| | | | ਸਤਿਗੁਰੁ ਅਪਣਾ ਮਨਾਇ ਲੈ, ਰੂਪ ਚੜੀ ਤਾ ਅਗਲਾ; |
| | | | ਦੂਜਾ ਨਾਹੀ ਥਾਉ ॥ |
| | ੧੭ | ੨ | ਐਸਾ ਸੀਗਾਰੁ ਬਣਾਇ ਤੂ, ਮੈਲਾ ਕਦੇ ਨ ਹੋਵਈ; |
| | | | ਅਹਿਨਿਸਿ ਲਾਗੈ ਭਾਉ ॥ |
| | | | ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ; |
| | | | ਅੰਦਰਿ ਸਚੁ, ਮੁਖੁ ਉਜਲਾ; ਖਸਮੈ ਮਾਹਿ ਸਮਾਇ ॥ |
| | | | ਲੋਕਾ ਵੇ, ਹਉ ਸੂਹਵੀ; ਸੂਹਾ ਵੇਸੁ ਕਰੀ ॥ |
| ੭੮੬ | ੧ | ੨ | ਹੁਕਮੀ ਸ੍ਰਿਸਟਿ ਸਾਜੀਅਨੁ; ਬਹੁ [3]ਭਿਤਿ ਸੰਸਾਰਾ ॥ |
| | ੪ | ੩ | ਗੁਰਮੁਖਿ ਲਾਲੋ ਲਾਲੁ ਹੈ; ਜਿਉ ਰੰਗਿ ਮਜੀਠ, [4]ਸ ਚੜਾਉ ॥ |
| | | | (੨) [5]ਸਚੜਾਉ |
| | ੧੫ | ੪ | ਨਾਨਕ ਗੁਰਮੁਖਿ ਸਦਾ ਸੁਹਾਗਣੀ; ਜਿਸੁ ਅਵਿਨਾਸੀ ਪੁਰਖੁ, ਭਰਤਾਰੁ ॥ |
| | ੧੫ | ੪ | [6]ਸੂਹਾ ਰੰਗੁ, ਸੁਪਨੈ [7]ਨਿਸੀ; ਬਿਨੁ ਤਾਗੇ ਗਲਿ ਹਾਰੁ ॥ |
| | ੧੬ | ੪ | ਨਾਨਕ ਪ੍ਰੇਮ ਮਹਾ ਰਸੀ; ਸਭਿ ਬੁਰਿਆਈਆ ਛਾਰੁ ॥ |
| | | | [ਰੱਜੀ ਨਹੀਂ ਬੋਲਣਾ] |
| | ੧੯ | ੫ | ਸੂਹਵੀਏ ਸੂਹਾ ਵੇਸੁ ਛਡਿ ਤੂ; ਤਾ, ਪਿਰ ਲਗੀ ਪਿਆਰੁ ॥ |
| ੭੮੭ | ੮ | ੬ | ਸਤੀਆ ਏਹਿ ਨ ਆਖੀਅਨਿ; ਜੋ [8]ਮੜਿਆ ਲਗਿ ਜਲੰਨਿ੍ ॥ |
| | ੧੮ | ੭ | ਮਨ ਹਠਿ, ਤਰਫ ਨ [9]ਜਿਪਈ; ਜੇ ਬਹੁਤਾ ਘਾਲੇ ॥ |
| | | | [10]ਤਰਫ ਜਿਣੈ, [11]ਸਤਭਾਉ ਦੇ, ਜਨ ਨਾਨਕ ਸਬਦੁ ਵੀਚਾਰੇ ॥ |
| ੭੮੮ | ੨ | ੮ | [12]ਜਿਨਾ ਭਉ, ਤਿਨ੍ ਨਾਹਿ ਭਉ; ਮੁਚੁ ਭਉ ਨਿਭਵਿਆਹ ॥(੨)ਭਵਿ ਆਹ |
| | | | ਨਾਨਕ ਏਹੁ [13]ਪਟੰਤਰਾ; ਤਿਤੁ ਦੀਬਾਣਿ ਗਇਆਹ ॥ |
| | ੭ | ੮ | ਜਿਸੁ ਬੁਝਾਇਹਿ, ਸੋ ਬੁਝਸੀ ਸਚਿਆ; ਕਿਆਜੰਤ ਵਿਚਾਰੀ ॥ |

---

੧. ਚਲਾਇਮਾਨ। ੨.ਜਗਿਆਸੂ ਰੂਪ ਸੂਹੀ। ੩. ਤਰ੍ਹਾਂ ਦਾ ਚੋਗਾ ਦਿਤਾ ਹੈ ਵਾ ਰੋਜ਼ੀ ਦਿਤੀ ਹੈ। ੪. ਭਲੀ ਪ੍ਰਕਾਰ ਚੜ੍ਹਿਆ ਹੁੰਦਾ ਹੈ। ੫. ਸੱਚਾ। ੬. ਕੱਚਾ ਗੁਲਾਬੀ ਰੰਗ, ਮਾਇਕੀ। ੭. ਰਾਤ। ੮. ਮੁਰਦਿਆਂ ਨਾਲ। ੯. ਜਿੱਤ ਨਹੀਂ ਸਕਦਾ। ੧੦. ਕਾਮਾਦਿਕਾਂ ਦੀ ਤਰਫੋਂ ਤਾਂ ਮਨ ਜਿੱਤ ਸਕਦਾ ਹੈ। ੧੧. ਨਿਸਚਾ ਕਰਕੇ। ੧੨. ਜਿਨ੍ਹਾਂ ਨੂੰ ਪ੍ਰਮੇਸ਼ਰ ਦਾ ਭੈ ਹੈ ਉਹਨਾਂ ਨੂੰ ਕਾਲ ਦਾ ਭੈ ਨਹੀਂ, ਜੋ ਪ੍ਰਮੇਸ਼ਰ ਦੇ ਭੈ ਤੋਂ ਨਿ=ਰਹਿਤ ਆਹ =ਹੈ, ਮੁਚ ਭਉ=ਉਨ੍ਹਾਂ ਨੂੰ ਲੋਕ ਪ੍ਰਲੋਕ ਵਿਚ ਬਹੁਤ ਭੈ ਹੋਵੇਗਾ। ੧੩, ਭੇਦ ਸਾਧ ਸੰਗਤ ਜਾਂ ਪ੍ਰਲੋਕ ਵਿਚ ਖੁਲ੍ਹੇਗਾ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੮੮ | ੧੬ | ੧੦ | [1]ਸਾਗਰ ਲਹਿਰ [2]ਸਮੁੰਦ ਸਰ; [3]ਵੇਲਿ [4]ਵਰਸ [5]ਵਰਾਹੁ ॥<br>ਆਪਿ [6]ਖੜੋਵਹਿ ਆਪਿ ਕਰਿ; ਆਪੀਣੈ [7]ਆਪਾਹੁ ॥<br>ਗੁਰਮੁਖਿ, ਸੇਵਾ ਥਾਇ ਪਵੈ; [8]ਉਨਮਨਿ ਤਤੁ ਕਮਾਹੁ ॥<br>'ਮਸਕਤਿ', ਲਹਹੁ ਮਜੂਰੀਆ; ਮੰਗਿ ਮੰਗਿ ਖਸਮ [9]ਦਰਾਹੁ ॥<br>[ਮਸੱਕਤਿ ਬੋਲੋ]<br>ਨਾਨਕ ਪੁਰ ਦਰ 'ਵੇ-ਪਰਵਾਹੁ';<br>ਤਉ ਦਰਿ ਊਨਾ ਨਾਹਿ ਕੋ, ਸਚਾ ਵੇਪਰਵਾਹੁ ॥ |
| ੭੮੯ | ੪ | ੧੧ | ਪਉਦੀ ਜਾਇ [10]ਪਰਾਲਿ, ਪਿਛੈ ਹਥੁ ਨ ਅੰਬੜੈ;<br>ਤਿਤੁ [11]ਨਿਵੰਧੈ ਤਾਲਿ ॥ |
| | ੫ | ੧੧ | ਨਾਨਕ ਮਨ ਕੇ ਕੰਮ, [12]ਫਿਟਿਆ ਗਣਤ ਨ ਆਵਹੀ ॥<br>ਕਿਤੀ ਲਹਾ [13] ਸਹੰਮ; ਜਾ ਬਖਸੇ ਤਾ ਧਕਾ ਨਹੀ ॥ |
| | ੮ | ੧੨ | ਨਾਨਕ, [14]ਬਦਰਾ ਮਾਲ ਕਾ; ਭੀਤਰਿ ਧਰਿਆ ਆਣਿ ॥ |
| | ੧੦ | ੧੨ | ਬਾਹਰਿ ਧੋਤੀ ਤੂਮੜੀ; ਅੰਦਰਿ ਵਿਸੁ [15]ਨਿਕੋਰ ॥<br>ਸਾਧ ਭਲੇ ਅਣ-ਨਾਤਿਆ; ਚੋਰ ਸਿ ਚੋਰਾ ਚੋਰ ॥ |
| | ੧੬ | ੧੩ | ਰਾਤੀ ਹੋਵਨਿ ਕਾਲੀਆ; [16]ਸੁਪੇਦਾ, ਸੇ ਵੰਨ ॥<br>ਦਿਹੁ ਬਗਾ ਤਪੈ ਘਣਾ; ਕਾਲਿਆ; ਕਾਲੇ ਵੰਨ ॥ |
| | ੧੮ | ੧੩ | ਇਹੁ ਮਾਨਸ ਜਨਮੁ ਦੁਲੰਭ ਸਾ; ਮਨਮੁਖ ਸੰਤਾਪੇ ॥ |
| ੭੯੦ | ੧ | ੧੪ | ਚੋਰਾ ਜਾਰਾ [17]ਰੰਡੀਆ; [18]ਕੁਟਣੀਆ [19]ਦੀਬਾਣੁ ॥<br>[20]ਵੇ-ਦੀਨਾ ਕੀ ਦੋਸਤੀ; ਵੇ-ਦੀਨਾ ਕਾ ਖਾਣੁ ॥ |
| | ੨ | ੧੪ | ਗਦਹੁ, ਚੰਦਨਿ [21]ਖਉਲੀਐ; ਭੀ, ਸਾਹੂ ਸਿਉ ਪਾਣੁ ॥ [ਗੱਦਹੁ ਬੋਲੋ] |
| | ੪ | ੧੪ | [22]ਬਾਂਗਾ [23]ਬੁਰਗੂ [24]ਸਿੰਙੀਆ; ਨਾਲੇ ਮਿਲੀ [25]ਕਲਾਣ ॥ |

੧. ਸੌ ਜੋਜਨ ਦਾ ਗੰਗਾ ਸਾਗਰ ਦੀਆਂ ਲਹਿਰਾਂ ਸਹਿਤ ਪਦਾਰਥਾਂ ਰੂਪੀ ਜਲ ਦੇ ਵਿਚ ਇੱਛਾ ਰੂਪ ਲਹਿਰ। ੨. ਲੱਖ ਜੋਜਨ ਦਾ ਸੰਸਾਰ ਸਮੁੰਦਰ। ੩. ਵੈਰਾਗ ਬਿਬੇਕ ਰੂਪੀ ਕਿਨਾਰੇ। ੪. ਵਰਖਾ ਸਾਲ। ੫. ਸਾਲ=ਬੈਰਾਹ ਅਵਤਾਰ ਵਾ ਕੁੰਭ। ੬. ਇਸਥਿਤ ਹੁੰਦਾ। ੭. ਨਿਰਲੇਪ ਆਪੀਣੈ=ਆਪਣ ਆਪ ਰੂਪ। ੮. ਤੁਰੀਆ ਪਦ ਦਾ ਤੱਤ ਗਿਆਨ। ੯. ਦਰ ਵਿਚ। ੧੦. ਪਾਣੀ ਦੇ ਨਾਲ ਮਿਲੀ ਹੋਈ ਮਿੱਟੀ ਦੀ ਗੱਭ। ੧੧. ਨੀਵੇਂ। ੧੨. ਫਿਟਕਾਰ ਯੋਗ। ੧੩. ਦੁਖ। ੧੪. ਦਸ ਹਜ਼ਾਰ ਦਾ ਥੈਲਾ, ਸੰਦੂਕ। ੧੫. ਨਿਰੀ ਨਿਕਲਦੀ ਹੈ। ੧੬. ਚਿੱਟਿਆਂ ਪਦਾਰਥਾਂ ਦੇ ਵੰਨ—ਰੰਗ ਚਿੱਟੇ ਹੁੰਦੇ ਹਨ। ੧੭. ਵੇਸਵਾ। ੧੮. ਫਫੇ ਕੁਟਣੀਆਂ। ੧੯. ਕਚਹਿਰੀਆਂ ਕਰਨਗੀਆਂ ੨੦. ਬੇ-ਧਰਮੇ। ੨੧. ਘਸਾ ਕੇ ਲਾਈਏ। ੨੨. ਬਾਂਗਾ ਵਾਲੇ ਮੁਲਾਂ। ੨੩. ਸੰਖ—ਖੋਖਰ ਵਜਾਉਣ ਵਾਲੇ ਬ੍ਰਾਹਮਣ। ੨੪. ਸਿੰਙੀ ਵਜੌਣ ਵਾਲੇ ਜੋਗੀ। ੨੫. ਕਲਿਆਣ ਗਾਉਣ ਵਾਲੇ ਮਰਾਸੀ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੯੦ | ੮ | ੧੫ | ਮਹਲਾ ੧ ॥ |
| | | | [ਇਥੇ ਮਹਲੇ ਨਾਲ ਸਲੋਕ ਅੱਖਰ ਨਹੀਂ ਹਨ, ਕੇਵਲ 'ਮਹਲਾ ੧' ਹੀ ਹੈ] |
| | ੮ | ੧੫ | ਸਤਿਗੁਰ ਭੀਖਿਆ ਦੇਹਿ ਮੈ; ਤੂੰ ਸੰਮ੍ਰਥੁ ਦਾਤਾਰੁ ॥ |
| | ੯ | ੧੫ | ਲਬੁ ਲੋਭੁ ਪਰ-ਜਾਲੀਐ; ਨਾਮੁ ਮਿਲੈ ਆਧਾਰੁ ॥ |
| | ੧੨ | ੧੫ | ਹਉ ਬਲਿਹਾਰੀ ਤਿਨ ਕਉ; ਸਿਫਤਿ ਜਿਨਾ ਦੈ [੧]ਵਾਤਿ ॥ |
| | ੧੩ | ੧੫ | ਦਰਿ ਮੰਗਤੁ ਜਾਚੈ ਦਾਨੁ; ਹਰਿ ਦੀਜੈ ਕ੍ਰਿਪਾ ਕਰਿ ॥ |
| | ੧੯ | ੧੬ | ਢਾਢੀ ਗੁਣ ਗਾਵੈ ਨਿਤ; ਜਨਮੁ ਸਵਾਰਿਆ ॥ |
| ੭੯੧ | ੯ | ੧੮ | ਕਾਇਆ ਕੂਮਲ, ਫੁਲ ਗੁਣ; ਨਾਨਕ, [੨]ਗੁਪਸਿ [੩]ਮਾਲ ॥ |
| | | | ਏਨੀ ਫੁਲੀ [੪]ਰਉ ਕਰੇ; ਅਵਰ, ਕਿ ਚੁਣੀਅਹਿ ਡਾਲ ॥ |
| | ੧੦ | ੧੮ | ਜਿਨ ਕੇ ਕੰਤ [੫]ਦਿਸਾਪੁਰੀ; ਸੇ ਅਹਿਨਿਸਿ, ਫਿਰਹਿ ਜਲੰਤ ॥ |
| | ੧੩ | ੧੯ | ਪਹਿਲ ਬਸੰਤੈ ਆਗਮਨਿ; ਪਹਿਲਾ ਮਉਲਿਓ ਸੋਇ ॥ |
| ੭੯੨ | ੧ | ੨੦ | ਜਾਂ ਸੁਖੁ ਤਾ ਸਹੁ ਰਾਵਿਓ; ਦੁਖਿ ਭੀ ਸੰਮ੍ਹਾਲਿਓਇ ॥ |
| | | | ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ॥ |
| | ੭ | ੧ | [੬]ਅਵਤਰਿ ਆਇ; ਕਹਾ ਤੁਮ ਕੀਨਾ ॥ |
| | ੮ | ੧ | ਮਰਿ [੭]ਜਇਬੇ ਕਉ; ਕਿਆ ਕਰਹੁ ਅਭਾਗੇ ॥ |
| | ੮ | ੧ | ਮਰਤੀ ਬਾਰ; [੮]ਇਕਸਰ ਦੁਖੁ ਪਾਇਆ ॥ (੨) 'ਇਕ ਸਰ' |
| | ੯ | ੧ | ਕੰਠ [੯]ਗਹਨ; ਤਬ ਕਰਨ ਪੁਕਾਰਾ ॥ |
| | ੧੨ | ੨ | ਕੁਆਰ ਕੰਨਿਆ; ਜੈਸੇ ਕਰਤ ਸੀਗਾਰਾ ॥ |
| | ੧੩ | ੩ | [੧੦]'ਅਮਲੁ' [੧੧]ਸਿਰਾਨੋ; ਲੇਖਾ ਦੇਨਾ ॥ [ਅਮੁੱਲ ਨਹੀਂ ਬੋਲਣਾ] |
| | ੧੪ | ੩ | ਚਲਹੁ ਸਿਤਾਬ; [੧੨]ਦੀਬਾਨਿ ਬੁਲਾਇਆ ॥ |
| | ੧੫ | ੩ | ਚਲੁ [੧੩]ਦਰਹਾਲੁ; [੧੪]ਦੀਵਾਨਿ ਬੁਲਾਇਆ ॥ |
| ੭੯੩ | ੧ | ੪ | ਜਰਾ ਹਾਕਦੀ, ਸਭ ਮਤਿ ਥਾਕੀ; ਏਕ ਨ ਥਾਕਸਿ ਮਾਇਆ ॥ |
| | ੨ | ੪ | ਬਾਵਰੇ; ਤੈ ਗਿਆਨ ਬੀਚਾਰੁ ਨ ਪਾਇਆ ॥ |
| | ੫ | ੪ | ਜੋ ਜਨ ਜਾਨਿ ਭਜਹਿ, [੧੫]ਅਬਿਗਤ ਕਉ; ਤਿਨ ਕਾ ਕਛੂ ਨ ਨਾਸਾ ॥ |
| | ੯ | ੫ | ਨਉ [੧੬]ਡਾਡੀ, [੧੭]ਦਸ ਮੁੰਸਫ ਧਾਵਹਿ; ਰਈਅਤਿ ਬਸਨ ਨ ਦੇਹੀ ॥ |
| | | | ਡੋਰੀ ਪੂਰੀ, ਮਾਪਹਿ ਨਾਹੀ; ਬਹੁ [੧੮]ਬਿਸਟਾਲਾ ਲੇਹੀ ॥ |

---

੧. ਮੁਖ ਵਿਚ। ੨. ਗੁੰਦਣਾ ਕਰੋ। ੩. ਮਾਲ੍ਹਾ। ੪. ਗਾਵਣਾ ਕਰੇ, ਉਚਾਰਨਾ ਕਰੇ। ੫. ਹੋਰ ਦਿਸ਼ਾ ਵਿਚ ਭਾਵ ਸਖਿਆਤਤਾ ਤੋਂ ਰਹਿਤ। ੬. ਅਵਤਾਰ ਮਨੁਖਾ ਜਨਮ ਦਾ। ੭. ਮਰ ਕੇ ਜਿਹੜੇ ਪਦਾਰਥ ਤਿਆਗ ਜਾਣੇ ਹਨ। ੮. ਇਕ ਰਸ ਜਾਂ ਆਪਣੇ ਸਿਰ ਤੇ। ੯. ਪਕੜ ਲਿਆ। ੧੦. ਪ੍ਰਾਰਬਧ ਰੂਪੀ ਕਰਮ। ੧੧. ਜਦੋਂ ਬਤੀਤ ਹੋ ਗਿਆ। ੧੨. ਪ੍ਰਲੋਕ ਦੀ ਕਚਹਿਰੀ ਵਿਚ। ੧੩. ਸੀਘਰ ਜਾਂ ਜਿਸ ਹਾਲਤ ਵਿਚ ਹੈ। ੧੪. ਧਰਮ ਰਾਜਾ। ੧੫. ਪ੍ਰਮੇਸ਼ਰ। ੧੬. ਨੌਂ ਗੋਲਕਾਂ ਮਿਣਤੀ ਜ਼ਰੀਬ ਵਾਲੇ। ੧੭. ਦਸ ਇੰਦਰੇ ਰੂਪ ਮੁੰਸਫ਼। ੧੮. ਵੱਢੀ।

| ਪੰਨਾ | ਸਤਰ | ਸ਼ਬਦ | ਰਾਗੁ ਸੂਹੀ |
|---|---|---|---|
| ੭੯੩ | ੧੦ | ੫ | ਧਰਮਰਾਇ ਕਾ ਦਫਤਰੁ ਸੋਧਿਆ; ਬਾਕੀ [1]ਰਿਜਮ ਨ ਕਾਈ ॥ |
| | | | ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ ॥ |
| | ੧੬ | ੧ | ਜਿਨਿ ਨਾਹ ਨਿਰੰਤਰਿ; ਭਗਤ ਨ ਕੀਨੀ ॥ |
| | | | ਪੁਰ [2]ਸਲਾਤ ਕਾ; ਪੰਥੁ ਦੁਹੇਲਾ ॥ (੨) [3]ਪੁਰਸਲਾਤ |
| ੭੯੪ | ੧ | ੨ | ਤੈ ਜੀਵਨੁ ਜਗਿ; ਸਚੁ ਕਰਿ ਜਾਨਾ ॥ |
| | ੧ | ੨ | ਜਿਨਿ ਜੀਉ ਦੀਆ; ਸੁ ਰਿਜਕੁ [4]ਅੰਬਰਾਵੈ ॥ |
| | ੪ | ੨ | ਚੇਤਸਿ ਨਾਹੀ; ਦੁਨੀਆ [5]ਫਨ ਖਾਨੇ ॥ |
| | ੬ | ੩ | ਓਇ ਭੀ ਲਾਗੇ; ਕਾਢੂ ਸਵੇਰਾ ॥ |
| | ੬ | ੩ | ਘਰ ਕੀ ਨਾਰਿ; [6]ਉਰਹਿ ਤਨ ਲਾਗੀ ॥ |
| | | | ਰਾਗੁ ਸੂਹੀ ਬਾਣੀ, ਸੇਖ ਫਰੀਦ ਜੀ ਕੀ |
| | ੧੨ | ੧ | ਅਪਨੇ ਪ੍ਰੀਤਮ ਕੇ; ਹਉ ਬਿਰਹੈ ਜਾਲੀ ॥ |
| | ੧੫ | ੧ | [7]ਖੰਨਿਅਹੁ ਤਿਖੀ; ਬਹੁਤੁ [8]ਪਿਈਣੀ ॥ |
| | ੧੮ | ੨ | ਇਕ ਆਪੀਨੈ [9]ਪਤ ਲੀ; ਸਹ ਕੇਰੇ ਬੋਲਾ ॥ (੨) ਪਤਲੀ |
| | | | ਪਤ ਲੀ–ਲੱਲਾ ਵੱਖਰਾ ਟੀਕਾ ਫਰੀਦ ਕੋਟ ਨੇ ਮੰਨਿਆਂ ਹੈ । |
| | ੧੯ | ੨ | ਕਹੈ ਫਰੀਦੁ ਸਹੇਲੀਹੋ; ਸਹੁ [10]ਅਲਾਇਸੀ ॥ |
| | | | ਹੰਸੁ ਚਲਸੀ [11]ਡੁੰਮਣਾ; [12]ਅਹਿ ਤਨੁ ਢੇਰੀ ਥੀਸੀ ॥ |
| | | | **ਰਾਗੁ ਬਿਲਾਵਲੁ** |
| | | | **ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥** |
| | | | ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥ |
| ੭੯੫ | ੪ | ੧ | ਤੂ ਸੁਲਤਾਨੁ, ਕਹਾ ਹਉ ਮੀਆ; ਤੇਰੀ ਕਵਨ ਵਡਾਈ ॥ |
| | ੮ | ੧ | ਏਤੇ [13]ਕੂਕਰ', ਹਉ ਬੇਗਾਨਾ; ਭਉਕਾ ਇਸੁ ਤਨ ਤਾਈ ॥ |
| | | | (੨) ਏਤੇ ਕੂ [14]ਕਰਹਉ ਬੇਗਾਨਾ (੩) ਏਤੇ [15]ਕੂਕ ਰਹਉ |
| ੭੯੬ | ੧ | ੩ | ਮਾਇਆ ਮੋਹੁ; [16]ਧਰਕਟੀ ਨਾਰਿ ॥ |
| | ੨ | ੩ | ਰਾਜੁ ਰੂਪੁ ਝੂਠਾ; ਦਿਨ ਚਾਰਿ ॥ |

੧. ਰੱਤੀ ਮਾਤ੍ਰ ਭੀ । ੨. ਸੱਲ, ਅਤਿਅੰਤ ਦੁਖਾ ਵਾਲਾ ਜੋ ਪੁਲ ਹੈ ਓਸਦਾ ਪੰਥ=ਰਸਤਾ ਬੜਾ ਦੁਖਦਾਇਕ ਹੈ। ੩. ਮੁਸਤਕੀਮ । ੪. ਅਪੜੌ ਦਾ ਹੈ । ੫. ਫਨਾਹ ਦਾ ਖਾਨੇ=ਮੁਕਾਮ ਹੈ । ੬. ਹਿਰਦੇ ਵਿਚ ਸਰੀਰ ਦੇ ਨਾਲ । ੭. ਖੰਡੇ ਨਾਲੋਂ । ੮. ਬਰੀਕ । ੯. ਪੱਤ ਨੂੰ ਲੈਣਾ ਕੀਤਾ ਹੈ । ੧੦. ਕਹੇਗਾ । ੧੧. ਦੁਖੀ ਹੋ ਕੇ ਜਾਂ ਉਦਾਸ ਹੋ ਕੇ । ੧੨. ਇਹ । ੧੩. ਕਾਮ ਕ੍ਰੋਧ ਆਦਿਕ ਕੁਤੇ। ੧੪. ਇਤਨੇ ਕੂ ਵਿਚਾਰ ਨੂੰ ਕਰਕੇ ਬਿਨਾਂ ਗੌਣ ਤੋਂ ਹੋ ਰਹੇ ਹਾਂ। ੧੫. ਇਤਨੇ ਕੂਕਦੇ ਹਨ ਬਿਆਸ ਆਦਿ ਮੈਂ ਬਿਨਾਂ ਗੌਣ ਤੋਂ ਹੋ ਰਿਹਾ ਹਾਂ ਇਸ ਸਰੀਰ ਦਾ ਕੀ ਭੈ ਹੈ । ੧੬. ਧਰੇਲ ਛੁੱਟੜ, ਹੁੰਦੇ ਪਤੀ ਦੇ ਧਰ ਕੱਟੀ ਹੋਈ ਹੋਵੇ ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੭੯੬ | ੩ | ੩ | ੧ਬਾਪੁ ਦਿਸੈ; ੨ਵੇਜਾਤਿ ਨ ਹੋਇ ॥ |
| | ੪ | ੩ | ਸਬਦਿ ਮੁਏ; ਮਨੁ; ਮਨ ਤੇ ਮਾਰਿਆ ॥ |
| | ੬ | ੪ | ਹਰਿ ਬਿਨੁ ਕਿਉ ਰਹੀਐ; ਗੁਰ ਸਬਦਿ ਪਛਾਨੇ ॥ |
| | ੭ | ੪ | ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ; ਸਤਿਗੁਰਿ ਬੂਝ ਬੁਝਾਈ ॥ |
| | ੧੧ | ੪ | ਗੁਰਮੁਖਿ ਨਾਮਿ; ਮਿਲੈ ਸਾਬਾਸਿ ॥ [ਮਿਲੈ ਪਦ ਦੇਹਲੀ ਦੀਪਕ ਹੈ] |
| | | | ਬਿਲਾਵਲੁ ਮਹਲਾ ੩ ਘਰੁ ੧ |
| | ੧੪ | ੧ | ਧ੍ਰਿਗੁ ਧ੍ਰਿਗੁ, ਖਾਇਆ ਧ੍ਰਿਗੁ ਧ੍ਰਿਗੁ, ਸੋਇਆ, ਧ੍ਰਿਗੁ ਧ੍ਰਿਗੁ, ਕਾਪੜੁ ਅੰਗਿ ਚੜਾਇਆ ॥ |
| | ੧੬ | ੧ | ਜਗਜੀਵਨ ਦਾਤਾ ਜਨ ਸੇਵਕ ਤੇਰੇ; ਤਿਨ ਕੇ ਤੈਂ ਦੂਖ ਨਿਵਾਰੇ ॥ |
| ੭੯੭ | ੫ | ੨ | ਤਾ ਕੋ ਜਾਣੈ; ਦੁਬਿਧਾ ਜਾਇ ॥ |
| | ੭ | ੨ | ਜਿਸਨੋ ਲਾਏ; ਲਗੈ ਤਿਸੁ ਆਇ ॥ |
| | ੧੨ | ੩ | ਜਬ ਅਪੁਨੀ ਜੋਤਿ ਖਿੰਚਹਿ, ਤੂ ਸੁਆਮੀ;ਤਬ ਕੋਈ ਕਰਉ ਦਿਖਾ ਵਖਿਆਨਾ॥ |
| | ੧੭ | ੪ | ਚਹੁ ਜੁਗਾ ਕਾ ਹੁਣਿ ਨਿਬੇੜਾ; ਨਰ ੩ਮਨੁਖਾ ਨੋ, ਏਕੁ ਨਿਧਾਨਾ ॥ [ਮਨੁੱਖਾ ਨਹੀਂ ਬੋਲਣਾ] |
| | ੧੯ | ੪ | ਗੁਰਮੁਖਿ ਜਿਨੀ, ਧਿਆਇਆ ਹਰਿ ਹਰਿ; ਜਗਿ, ਤੇ ਪੂਰੇ ਪਰਵਾਨਾ ॥ |
| ੭੯੮ | ੧ | ੪ | ਕਹਤ ਸੁਣਤ ਸਭੇ ਸੁਖ ਪਾਵਹਿ; ਮਾਨਤ, ਪਾਹਿ ਨਿਧਾਨਾ ॥ |
| | ੩ | ੫ | ਮੰਗਲੁ; ਨਾਰੀ ਗਾਵਹਿ ਆਏ ॥ |
| | | | ਰਾਗੁ ਬਿਲਾਵਲੁ ਮਹਲਾ ੪ ਘਰੁ ੩ |
| ੭੯੯ | ੧੩ | ੩ | ਮੇਰੇ ਮਨ ਜਪਿ; ੪ਨਰਹਰ ਨਾਮੁ, ੫ਨਰਹਰਾ ॥ |
| ੮੦੦ | ੧੦ | ੫ | ਮਤਿ ਸੁਮਤਿ ਤੇਰੈ ਵਸਿ ਸੁਆਮੀ; ਹਮ ਜੰਤ ਤੂ ਪੁਰਖੁ ਜੰਤੈਨੀ ॥ |
| ੮੦੧ | ੧ | ੭ | ਨਿਤ ਗਾਈਐ; ਹਰਿ, ਦੂਖ ਬਿਸਾਰਨੋ ॥ |
| | | | ਰਾਗੁ ਬਿਲਾਵਲੁ ਮਹਲਾ ੫ ਚਉਪਦੇ ਘਰੁ ੧ ॥ |
| | ੧੦ | ੧ | ਪਾਇਆ ਵੇੜੁ; ਮਾਇਆ, ਸਰਬ ਭੁਇਅੰਗਾ ॥ |
| | ੧੨ | ੧ | ਨਿਰਮੋਲਕੁ ਹੀਰਾ; ਮਿਲੈ ਨ, ੬ਉਪਾਇਆ ॥ |
| ੮੦੨ | ੭ | ੩ | ਨਾਨਕ ਭਗਤਨ ਕੈ ਘਰਿ; ਸਦਾ ਅਨੰਦ ॥ |
| | ੧੫ | ੪ | ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ; ਮਨੈ ਹੋਵੈ ਪਰਗਾਸੋ ॥ |
| ੮੦੩ | ੫ | ੫ | ਤਹ ਦੂਖ ਨ ਭੂਖ, ਨ ਰੋਗੁ ਬਿਆਪੈ; ਚਰਨ ਕਮਲ ਲਿਵ ਲਾਈਐ ॥ |
| | ੮ | ੫ | ਨਾਨਕ ਅਚਰਜੁ, ਅਚਰਜ ਸਿਉ ਮਿਲਿਆ, ਕਹਣਾ ਕਛੂ ਨ ਜਾਏ ॥ [ਦੋਵੇਂ ਅ-ਚਰਜ ਬੋਲੋ] |

੧. ਪਿਤਾ ਪ੍ਰਮੇਸ਼ਰ ਜਿਸ ਦਾ ਹੈ। ੨. ਉਹ ਨੀਵੀਂ ਜ਼ਾਤ ਵਾਲਾ ਭਾਵ ਨਿਥਾਵਾਂ ਨਹੀਂ ਹੋ ਸਕਦਾ। ੩. ਇਸਤ੍ਰੀਆਂ ਨੂੰ, ਇਹ ਮਰਹੱਟੀ ਬੋਲੀ ਹੈ। ੪. ਨਰ ਸਿੰਘ ਆਦਿਕ ਨਾਮਾਂ ਵਾਲੇ। ੫. ਜੋ ਪੁਰਖਾਂ ਨੂੰ ਹਰੇ ਭਰੇ ਕਰਨ ਵਾਲਾ ਹੈ। ੬. ਯਤਨ ਕਰਕੇ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੦੩ | ੧੧ | ੬ | ਐਸੋ ਗਿਆਨੁ; ਬਿਰਲੋ-ਈ ਪਾਏ ॥ |
| | ੧੪ | ੭ | ਆਪਿ ਉਪਾਵਨ; ਆਪਿ [੧]ਸਧਰਨਾ ॥ [ਸਧੱਰਨਾ ਬੋਲੋ] |
| | ੧੫ | ੭ | ਆਪਨ [੨]ਬਿਭਉ; ਆਪ ਹੀ [੩]ਜਰਨਾ ॥ |
| ੮੦੪ | ੪ | ੯ | ਕਵਨ ਸੁਮਤਿ; ਜਿਤੁ ਹਰਿ ਹਰਿ ਜਪਨਾ ॥ |
| | ੮ | ੧੦ | ਰਵਿ ਰਹਿਆ ਪ੍ਰਭੁ; ਸਭ ਮਹਿ ਆਪੇ ॥ |
| | ੯ | ੧੦ | ਤਿਖਾ ਭੂਖ; ਬਹੁ [੪]ਤਪਤਿ ਵਿਆਪਿਆ ॥ |
| | ੧੩ | ੧੧ | ਅਵਰਿ ਕਰਮ; ਸਭਿ ਲੋਕਾਚਾਰ ॥ |
| | ੧੬ | ੧੩ | ਸਗਲ ਮਨੋਰਥ; ਪੂਰਨ [੫]ਆਸੀਨਾ ॥ |
| ੮੦੫ | ੬ | ੧੪ | ਕਰਿ ਕਿਰਪਾ ਪ੍ਰਭੁ; ਘਰ ਮਹਿ ਆਇਆ ॥ |
| | ੭ | ੧੪ | ਪਤਿਤ ਪਾਵਨ, ਪ੍ਰਭ ਬਿਰਦੁ; ਬੇਦਿ ਲੇਖਿਆ ॥ |
| | ੯ | ੧੫ | ਗੁਣ ਬੇਅੰਤ ਪ੍ਰਭ; ਗਹਿਰ ਗੰਭੀਰੇ ॥ |
| | ੧੨ | ੧੫ | ਗੁਣ ਨਿਧਾਨ ਪ੍ਰਭੁ; ਤਿਨ ਹੀ ਪਾਇਆ ॥ |
| ੮੦੬ | ੪ | ੧੮ | [੬]ਮਿਰਤਕ ਫਾਸ; ਗਲੈ ਸਿਰਿ ਪੈਰੇ ॥ |
| | ੧੫ | ੨੨ | ਦਿਨੁ ਦਿਨੁ ਛਿਜਤ, ਬਿਕਾਰ ਕਰਤ ਅਉਧ;<br>[੭]ਫਾਹੀ ਫਾਥਾ ਜਮ ਕੈ ਜਾਲ ॥ |
| ੮੦੭ | ੧੧ | ੨੭ | ਜੋ ਜੋ ਨਿੰਦ ਕਰੈ ਇਨ [੮]ਗ੍ਰਿਹਨ ਕੀ;<br>ਤਿਸੁ ਆਗੈ ਹੀ ਮਾਰੈ ਕਰਤਾਰ ॥ |
| | ੧੩ | ੨੮ | ਸਰਬ ਸੁਖਾ ਤੇਰੀ [੯]ਮੰਡਲੀ; ਤੇਰਾ ਮਨੁ ਤਨੁ ਆਰੋਗ ॥ |
| ੮੦੮ | ੬ | ੩੧ | ਸੁਨਿ ਮੇਰੀ [੧੦]ਮਨਸਾ ਮਨੈ ਮਾਹਿ; ਸਤਿ ਦੇਖੁ ਬੀਚਾਰਿ ॥ |
| | ੮ | ੩੧ | ਕਹਾ ਸੁ ਭਾਈ ਮੀਤ ਹੈ; ਦੇਖੁ ਨੈਨ ਪਸਾਰਿ ॥ |
| | ੧੨ | ੩੨ | ਕਰਉ ਬੇਨਤੀ ਅਤਿ ਘਨੀ; ਇਹੁ ਜੀਉ [੧੧]ਹੋਮਾਗਉ ॥ |
| | ੧੫ | ੩੨ | ਕਹੁ ਨਾਨਕ ਤਿਨਿ ਪਾਇਆ; ਤਨੁ ਮਨੁ 'ਸੀਤਲਾਗਉ' ॥ |
| ੮੦੯ | ੨ | ੩੪ | ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ ॥ |
| | ੩ | ੩੪ | ਹਮ ਅਵਗਨ ਕਰਹ ਅਸੰਖ, ਨੀਤਿ; ਤੁਮ੍ ਨਿਰਗੁਨ ਦਾਤਾਰੇ ॥<br>ਦਾਸੀ ਸੰਗਤਿ, ਪ੍ਰਭੂ ਤਿਆਗਿ; ਏ ਕਰਮ ਹਮਾਰੇ ॥ |
| | ੪ | ੩੪ | ਤੁਮ੍ ਦੇਵਹੁ ਸਭੁ ਕਿਛੁ, ਦਇਆ ਧਾਰਿ; ਹਮ ਅਕਿਰਤਘਨਾਰੇ ॥ |
| | ੬ | ੩੪ | ਕਹੁ ਨਾਨਕ ਸਰਣਿ ਦਇਆਲ ਗੁਰ; ਲੇਹੁ ਮੁਗਧ ਉਧਾਰੇ ॥ |
| | ੧੦ | ੩੫ | ਜੋ ਤੁਮ੍ ਕਰਹੁ ਸੋਈ ਭਲਾ; [੧੨]ਮਨਿ ਲੇਤਾ ਮੁਕਤਾ ॥ |

੧. ਸਹਿਤ ਆਸਰੇ। ੨. ਬਿਭੂਤੀ ਮਾਇਆ। ੩. ਆਪ ਹੀ ਉਸ ਨੂੰ ਸਹਾਰਨ ਵਾਲਾ ਹੈ। ੪. ਤ੍ਰਿਸ਼ਨਾ ਦੀ ਤਪਸ਼ ਵਿਚ। ੫. ਇਸਥਿਤੀ। ੬. ਮੌਤ ਦੀ ਫਾਹੀ ਪੈਂਦੀ ਹੈ ਸਿਰ ਤੋਂ ਪੈਰਾਂ ਤਕ। ੭. ਵਿਕਾਰਾਂ ਦੀ ਫਾਹੀ। ੮. ਗ੍ਰਹਿਸਤੀਆਂ ਦੀ ਵਾ ਗੁਰੂ ਘਰ ਦੀ। ੯. ਸੰਗਤ ਵਿਚ। ੧੦. ਸਿਖਿਆ। ੧੧. ਹਵਨ ਕਰੀਏ ਜ਼ਿੰਦਗੀ ਨੂੰ ਭਜਨ ਬੰਦਗੀ ਵਿਚ। ੧੨. ਜੋ ਮੰਨ ਲੈਂਦਾ ਹੈ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੦੯ | ੧੭ | ੩੭ | [1]ਪਿੰਗੁਲ, [2]ਪਰਬਤ ਪਾਰਿ ਪਰੇ; [3]ਖਲ, [4]ਚਤੁਰ ਬਕੀਤਾ ॥ |
| | | | (੨) ਚਤੁਰਬ ਕੀਤਾ |
| ੮੧੦ | ੨ | ੩੭ | ਕਰਿ ਕਿਰਪਾ, ਮੋਹਿ ਨਾਮੁ ਦੇਹੁ; ਨਾਨਕ ਦਰ [5]ਸਰੀਤਾ ॥ |
| | | | (੨) ਦਰਸ ਗੀਤਾ |
| | ੩ | ੩੮ | 'ਅਹੰ-ਬੁਧਿ' ਪਰ ਬਾਦ ਨੀਤ; ਲੋਭ ਰਸਨਾ ਸਾਦਿ ॥ (੨) ਪਰਬਾਦ |
| | ੪ | ੩੮ | ਐਸੀ ਪੇਖੀ ਨੇਤ੍ਰ ਮਹਿ; ਪੂਰੇ ਗੁਰ, ਪਰਸਾਦਿ ॥ |
| | ੫ | ੩੮ | ਰੂਪ ਧੂਪ ਸੋਗੰਧਤਾ; ਕਾਪਰ ਭੋਗਾਦਿ ॥ |
| | | | ਮਿਲਤ ਸੰਗਿ [6]ਪਾਪਿਸਟ ਤਨ; ਹੋਏ ਦੁਰਗਾਦਿ ॥ |
| | ੬ | ੩੮ | ਫਿਰਤ ਫਿਰਤ ਮਾਨੁਖੁ ਭਇਆ; ਖਿਨ ਭੰਗਨ, ਦੇਹਾਦਿ ॥ |
| | ੭ | ੩੮ | ਸੂਖ ਸਹਜ ਨਾਨਕ ਆਨੰਦ; ਤਾ ਕੈ ਪੂਰਨ ਨਾਦ ॥ |
| | ੧੩ | ੪੦ | ਬਿਨੁ ਸਾਧੂ ਜੋ ਜੀਵਨਾ; ਤੇਤੋ ਬਿਰਥਾਰੀ ॥ |
| | ੧੫ | ੪੦ | ਸਗਲ ਰੇਨ ਇਹੁ ਮਨੁ ਭਇਆ; ਬਿਨਸੀ ਅਪ ਧਾਰੀ ॥ |
| | ੧੬ | ੪੦ | ਨਿੰਦ [7]ਚਿੰਦ [8]ਪਰ ਦੂਖਨਾ; ਏ ਖਿਨ ਮਹਿ ਜਾਰੀ ॥ |
| | ੧੭ | ੪੦ | ਤਨ ਮਨ ਸੀਤਲ ਭਏ ਅਬ; ਮੁਕਤੇ ਸੰਸਾਰੀ ॥ |
| ੮੧੧ | ੩ | ੪੧ | ਬਿਨਉ ਕਰਉ ਕਰੁਣਾਪਤੇ; ਪਿਤਾ ਪ੍ਰਤਿਪਾਲ ॥ |
| | ੧੭ | ੪੪ | ਭਗਤ ਜਨਾ ਕਾ [9]ਲੂਗਰਾ; [10]ਓਢਿ, ਨਗਨ ਨ ਹੋਈ ॥ |
| | | | ਸਾਕਤ ਸਿਰਪਾਉ ਰੇਸਮੀ; ਪਹਿਰਤ ਪਤਿ ਖੋਈ ॥ |
| ੮੧੨ | ੩ | ੪੫ | ਸੰਤ ਜਨਾ ਕੀ [11]ਰੇਣੁਕਾ; ਲੈ ਮਾਥੈ ਲਾਵਉ ॥ |
| | ੯ | ੪੬ | ਕਰਮ ਭੂਮਿ, ਹਰਿ ਨਾਮੁ ਬੋਇ; [12]ਅਉਸਰੁ ਦੁਲਭਾਇਆ ॥ |
| | ੧੧ | ੪੬ | ਮਤ ਭੂਲਹੁ ਮਾਨੁਖ ਜਨ; ਮਾਇਆ ਭਰਮਾਇਆ ॥ |
| | ੧੫ | ੪੭ | ਜਿਨਿ ਅਨਿਕ ਏਕ, ਬਹੁ ਰੰਗ ਕੀਏ; ਹੈ ਹੋਸੀ ਏਹ ॥ |
| | ੧੬ | ੪੭ | ਊਚੇ ਤੇ ਊਚਾ ਵਡਾ; ਸਭ ਸੰਗਿ [13]ਬਰਨੇਹ ॥ |
| ੮੧੩ | ੧੩ | ੫੧ | ਜਲੁ ਢੋਵਉ, ਇਹ ਸੀਸ ਕਰਿ; [14]ਕਰ ਪਗ [15]ਪਖਲਾਵਉ ॥ |
| ੮੧੪ | ੧ | ੫੨ | ਸੁਣਿ ਸੁਣਿ ਜੀਵੈ ਦਾਸ ਤੁਮ੍; ਬਾਣੀ, ਜਨ ਆਖੀ ॥ |
| | ੬ | ੫੩ | ਦੀਨ ਦਇਆਲ ਪ੍ਰਭ ਪਾਰਬ੍ਰਹਮ; ਤਾ ਕੀ ਨਦਰਿ ਨਿਹਾਲ ॥ |
| | ੯ | ੫੩ | ਸੁਨਤ ਜਪਤ, ਹਰਿ ਨਾਮ ਜਸੁ; ਤਾ ਕੀ ਦੂਰਿ ਬਲਾਈ ॥ |

---

੧. ਸਾਧਨਾਂ ਰੂਪੀ ਚਰਨਾਂ ਤੋਂ ਰਹਿਤ। ੨. ਅਗਿਆਨ ਰੂਪੀ ਪਹਾੜ ਤੋਂ ਪਾਰ ਹੋ ਗਿਆ। ੩. ਮੂਰਖ ਪ੍ਰੀਤ ਰੂਪੀ ਜ਼ਬਾਨ ਤੋਂ ਰਹਿਤ। ੪. ਚੌਂਹ ਬੇਦਾਂ ਦਾ ਬਕਤਾ ਬਣਾ ਦਿਤਾ ਜਾਂ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਕਥਨ ਕਰਨ ਨੂੰ ਚਤੁਰ ਬਣਾ ਦਿਤਾ। ੫, ਗੋਲੇ ਵਾ ਦਰਸ ਗੀਤਾ=ਦਰਸ਼ਨ ਦੀ ਪ੍ਰਾਪਤੀ ਦੀ ਇਹ ਗੀਤ। ੬. ਜਿਸ ਨੂੰ ਪਾਪ ਹੀ ਪਿਆਰਾ ਹੈ। ੭. ਉਸਤਤ। ੮. ਪਰ ਦੋਖ ਦ੍ਰਿਸ਼ਟੀ। ੯. ਫਟੇ ਹੋਏ ਭੂਰੇ ਦਾ ਲੜ। ੧੦. ਪਹਿਰਨੇ ਕਰਕੇ। ੧੧. ਧੂੜੀ। ੧੨. ਸਮਾਂ। ੧੩. ਕਥਨ ਕਰੀਦੇ ਹਨ। ੧੪. ਹੱਥਾਂ ਨਾਲ। ੧੫. ਧੋਣਾ ਕਰੋ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੧੪ | ੧੯ | ੫੫ | ਨੀਚੁ ਅਨਾਥੁ ਅਜਾਨੁ ਮੈ; ਨਿਰਗੁਨੁ ਗੁਣ ਹੀਨੁ ॥ |
| ੮੧੫ | ੪ | ੫੬ | ਏਕਸੁ ਆਗੈ ਬੇਨਤੀ; ਰਵਿਆ ਸ੍ਰਬ ਥਾਇ ॥ |
| | ੧੨ | ੫੮ | ਮਨ [1]ਖੁਟਹਰ ਤੇਰਾ ਨਹੀ ਬਿਸਾਸੁ; ਤੂ ਮਹਾ [2]ਉਦਮਾਦਾ ॥ |
| | | | [3]ਖਰ ਕਾ [4]ਪੈਖਰੁ ਤਉ ਛੁਟੈ; ਜਉ [5]ਊਪਰਿ ਲਾਦਾ ॥ |
| | ੧੬ | ੫੮ | ਤਨੁ ਧਨੁ [6]ਸਰਬਸੁ ਆਪਣਾ; ਪ੍ਰਭਿ ਜਨ ਕਉ ਦੀਨ੍ਹਾ ॥ |
| | | | [ਸਰੱਬਸ ਨਹੀਂ ਬੋਲਣਾ] |
| ੮੧੬ | ੧ | ੫੯ | ਧੰਨੁ ਸੁ ਥਾਨੁ ਬਸੰਤ ਧੰਨੁ; ਜਹ ਜਪੀਐ ਨਾਮੁ ॥ |
| | ੩ | ੬੦ | ਸਦਾ ਸਿਮਰਿ ਚਰਣਾਰਬਿੰਦ; ਸੀਤਲ [7]ਹੋਤਾਇਆ ॥ (੨) [8]ਹੋ ਤਾਇਆ |
| | ੫ | ੬੦ | ਰੇ ਪ੍ਰਾਣੀ, ਉਸਨ ਸੀਤ ਕਰਤਾ ਕਰੈ; ਘਾਮ ਤੇ ਕਾਢੈ ॥ |
| | ੧੧ | ੬੧ | ਕਰਿ ਕਿਰਪਾ ਜਾ ਕਉ ਮਿਲੇ; ਧਨਿ ਧਨਿ ਤੇ, ਈਸੁਰ ॥ |
| ੮੧੭ | ੩ | ੬੩ | ਜਪਿ ਨਾਨਕ ਨਾਮੁ, ਨਿਧਾਨ ਸੁਖ; ਪੂਰਾ ਗੁਰੁ ਪਾਇਆ ॥ |
| | ੪ | ੬੪ | ਰਾਮਚੰਦ ਕੀ [9]ਲਸਟਿਕਾ; ਜਿਨਿ ਮਾਰਿਆ ਰੋਗੁ ॥ |
| | ੧੧ | ੬੫ | ਬਾਹ ਪਕੜਿ ਪ੍ਰਭਿ ਕਾਢਿਆ; ਕੀਨਾ ਅਪਨਇਆ ॥ |
| | | | ਸਿਮਰਿ ਸਿਮਰਿ ਮਨ ਤਨ ਸੁਖੀ; ਨਾਨਕ ਨਿਰਭਇਆ ॥ |
| | ੧੨ | ੬੬ | ਕਰੁ ਧਰਿ ਮਸਤਕਿ, ਥਾਪਿਆ; ਨਾਮੁ ਦੀਨੋ ਦਾਨਿ ॥ |
| | ੧੭ | ੬੭ | ਰਾਮ ਰਾਜ, ਰਾਮਦਾਸ ਪੁਰਿ; ਕੀਨੇ ਗੁਰਦੇਵ ॥ |
| ੮੧੮ | ੧ | ੬੮ | ਤੰਤੁ ਮੰਤੁ ਨਹ ਜੋਹਈ; ਤਿਤੁ [10]ਚਾਖੁ ਨ ਲਾਗੈ ॥ |
| | ੮ | ੭੦ | ਕਥਾ ਕੀਰਤਨੁ ਰਾਗ ਨਾਦ ਧੁਨਿ; ਇਹੁ ਬਨਿਓ ਸੁਆਉ ॥ |
| | ੧੫ | ੭੨ | ਨਾਨਕ, ਭਗਤ ਆਨੰਦ-ਮੈ; ਪੇਖਿ ਪ੍ਰਭ ਕੀ ਧੀਰ ॥ |
| | ੧੯ | ੭੪ | ਨਿੰਦਕ ਮਿਰਤਕ ਹੋਇ ਗਏ; ਤੁਮ੍ ਹੋਹੁ ਨਿਚਿੰਦ ॥ |
| ੮੧੯ | ੮ | ੭੬ | ਪ੍ਰਗਟ ਭਏ ਸੰਸਾਰ ਮਹਿ; ਫਿਰਤੇ [11]ਪਹਨਾਮ ॥ |
| | ੧੨ | ੭੮ | ਮਰਿ ਮਰਿ ਜਨਮੇ; ਜਿਨ ਬਿਸਰਿਆ ਜੀਵਨ ਕਾ ਦਾਤਾ ॥ |
| ੮੨੦ | ੫ | ੮੧ | ਸਾਕਤ ਗੀਤ ਨਾਦ, ਧੁਨਿ ਗਾਵਤ; ਬੋਲਤ ਬੋਲ, ਅਜਾਏ ॥ |
| | ੮ | ੮੧ | ਅਭਿਮਾਨੁ [12]ਖੋਇ [13]ਖੋਇ ਖੋਇ; [14]ਖੋਈਹਉ; |
| | | | ਮੋ-ਕਉ ਸਤਿਗੁਰ ਮੰਤ੍ਰ ਦ੍ਰਿੜਾਏ ॥ |

੧. ਖੁਟਿਆਈ ਹਾਰੇ । ੨. ਹੰਕਾਰ ਉਦੇ ਹੋ ਰਿਹਾ ਹੈ ਵਾ ਬਹੁਤ ਹੀ ਕਮਲਾ । ੩. ਖੋਤੇ ਦੀ ਨਿਆਈਂ ਮਨ ਅਮੋੜ ਹੈ । ੪. ਬ੍ਰਿਤੀ ਦਾ ਨਿਰੋਧ ਕਰਕੇ ਸਮਾਧੀ ਲਾਉਣੀ ਇਹ ਮਨ ਨੂੰ ਪੈਖੜ ਪਾਉਣਾ ਹੈ । ੫. ਉਪਰ ਲੱਦਣਾ, ਸੰਗਤ ਵਿਚ ਜਾ ਕੇ ਜੋ ਕਥਾ ਕੀਰਤਨ ਸੁਣਾਉਣਾ ਹੈ ਇਹ ਛਟ ਪਾਉਣੀ ਹੈ । ੬. ਸਰਬੰਸ । ੭. ਵਿਕਾਰਾਂ ਦਾ ਤਪਾਇਆ ਹੋਇਆ ਠੰਢਾ ਹੋ ਜਾਂਦਾ ਹੈ । ੮. ਅਗਨੀ ਤ੍ਰਿਸ਼ਨਾ ਦੀ । ੯. ਭਗਤੀ ਰੂਪੀ ਲਾਠੀ । ੧੦. ਨਜ਼ਰ ਨਹੀਂ ਲਗਦੀ । ੧੧. ਛਿਪਦੇ ਫਿਰਦੇ ਸਨ । ੧੨. ਆਦਤ । ੧੩. ਚੰਗੇ ਸੁਭਾਉ ਨੂੰ ਖੋਇ=ਗਵਾ ਦੇਣ ਵਾਲੀ ਹੈ । ੧੪. ਮੇਟਣਾ ਕੀਤਾ ਹੈ ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੨੦ | ੧੪ | ੮੩ | ਸੁਨੀਅਤ ਪ੍ਰਭ ਤਉ; ਸਗਲ ਉਧਾਰਨ ॥ |
| | ੧੫ | ੮੩ | ਸੰਚਿ ਬਿਖਿਆ ਲੇ, [੧]ਗ੍ਰਾਹਜੁ ਕੀਨੀ; ਅੰਮ੍ਰਿਤੁ ਮਨ ਤੇ ਡਾਰਨ ॥ |
| | ੧੭ | ੮੪ | ਸੰਤਨ ਕੈ ਸੁਨੀਅਤ; ਪ੍ਰਭ ਕੀ ਬਾਤ ॥ |
| | | | ਕਥਾ ਕੀਰਤਨੁ, ਆਨੰਦ ਮੰਗਲ ਧੁਨਿ; ਪੂਰਿ ਰਹੀ ਦਿਨਸੁ ਅਰੁ ਰਾਤਿ ॥ |
| ੮੨੧ | ੮ | ੮੬ | ਦਾਸ ਕੀ ਲਾਜ ਰਖੈ; ਮਿਹਰਵਾਨੁ ॥ |
| | ੧੩ | ੮੭ | ਊਚਨ ਊਚਾ, [੨]ਬੀਚੁ ਨ [੩]ਖੀਚਾ; ਹਉ ਤੇਰਾ ਤੂੰ ਮੇਰਾ ॥ |
| | ੧੫ | ੮੭ | [੪]ਨਿਰਮਲ ਨਿਰਮਲ, [੫]ਸੂਚਾ ਸੂਚੋ; [੬]ਸੂਚਾ ਸੂਚੋ ਸੂਚਾ ॥ |
| | | | ਅੰਤ [੭]ਨ ਅੰਤਾ, ਸਦਾ ਬੇਅੰਤਾ; ਕਹੁ ਨਾਨਕ ਊਚੋ ਊਚਾ ॥ |
| | ੧੯ | ੮੮ | ਐਸੇ ਗੜ ਮਹਿ [੮]ਐਠਿ [੯]ਹਠੀਲੋ; [੧੦]ਫੂਲਿ ਫੂਲਿ ਕਿਆ ਪਾਵਤ ਹੇ ॥ |
| ੮੨੨ | ੫ | ੮੯ | [੧੧]ਰੂਪ, ਨ [੧੨]ਧੂਪ, ਨ [੧੩]ਗੰਧ, ਨ [੧੪]ਦੀਪਾ; ਓਤਿ ਪੋਤਿ. ਅੰਗ ਅੰਗ ਸੰਗਿ ਮਉਲੀ ॥ |
| | ੭ | ੯੦ | ਗੋਬਿੰਦ ਗੋਬਿੰਦ; ਗੋਬਿੰਦ ਮਈ ॥ |
| | ੮ | ੯੦ | ਪੂਰਨ ਪੂਰਿ ਰਹਿਓ ਸੰਪੂਰਨ; ਸੀਤਲ ਸਾਂਤਿ ਦਇਆਲ ਦਈ ॥ |
| | ੯ | ੯੦ | ਸਤੁ ਸੰਤੋਖੁ ਦਇਆ ਧਰਮੁ ਸੁਚਿ; ਸੰਤਨ ਤੇ ਇਹੁ ਮੰਤੁ ਲਈ ॥ |
| | ੧੧ | ੯੧ | ਕਿਆ ਹਮ ਜੀਅ ਜੰਤ ਬੇਚਾਰੇ; ਬਰਨਿ ਨ ਸਾਕਹ; ਏਕ ਰੋਮਾਈ ॥ |
| | ੧੫ | ੯੨ | ਅਚਰਜੁ ਸੁਨਿਓ ਪਰਾਪਤਿ ਭੇਟੁਲੇ; ਸੰਤ ਚਰਨ, ਚਰਨ ਮਨੁ ਲਾਈਐ ॥ [ਸੰਤ ਪਦ ਦੇਹਲੀ ਦੀਪਕ ਹੈ] |
| | ੧੭ | ੯੨ | ਜੋ [੧੫] ਮਨੁਖੁ ਮਾਨੁਖ ਕੀ ਸੇਵਾ; ਓਹੁ ਤਿਸ ਕੀ ਲਈ ਲਈ, ਫੁਨਿ ਜਾਈਐ ॥ |
| ੮੨੩ | ੪ | ੯੪ | ਅਨ-ਬੋਲੇ ਕਉ ਤੁਹੀ ਪਛਾਨਹਿ; ਜੋ ਜੀਅਨ ਮਹਿ ਹੋਤਾ ॥ |
| | | | ਰੇ ਮਨ ਕਾਇ, ਕਹਾ ਲਉ ਡਹਕਹਿ; ਜਉ ਪੇਖਤ ਹੀ ਸੰਗਿ ਸੁਨਤਾ ॥ |
| | ੧੧ | ੯੬ | ਕਾਚ ਬਿਹਾਝਨ ਕੰਚਨ ਛਾਡਨ; ਬੈਰੀ ਸੰਗਿ ਹੇਤੁ, ਸਾਜਨ ਤਿਆਗਿ ਖਰੇ ॥ |
| | ੧੬ | ੯੭ | ਹਾਥ ਦੇਇ ਰਾਖੇ ਅਪਨੇ ਕਉ; ਕਾਹੂ ਨ [੧੬]ਕਰ ਤੇ, ਕਛੁ [੧੭]ਖੀਨਾ ॥ |

੧. ਗ੍ਰਹਿਣ ਕਰ ਲਈ । ੨. ਪੜਦਾ ਦ੍ਵੈਤ ਦਰਸ਼ਨ ਰੂਪੀ । ੩. ਖਿਚਿਆ ਨਹੀਂ ਭਾਵ ਤਾਣਿਆ ਨਹੀਂ । ੪. ਗੁਰੂ ਜੋ ਨਿਰਮਲ ਪਵਿੱਤ੍ਰ ਹੈ । ੫. ਸੁਚਾ, ਉਨ੍ਹਾਂ ਦਾ ਸੂਚੋ ਨਾਮ ਹੈ । ੬. ਸੁਚਾ, ਜੋ ਪ੍ਰਮੇਸ਼ਰ ਹੈ ਤਿਸ ਦੇ ਨਾਮ ਨੂੰ ਜਪ ਕੇ ਸੁਚਿਆਂ ਤੋਂ ਭੀ ਸੁਚੇ ਹੋ ਗਏ । ੭. ਨਿਅੰਤਾ, ਪ੍ਰੇਰਕ । ੮. ਆਕੜ ਵਾਲਾ । ੯. ਹਠੀਆ । ੧੦. ਦੀਵੇ ਦੇ ਫੁਲ ਦੀ ਨਿਆਈਂ ਵਿਸ਼ਿਆਂ ਦੀ ਕਾਲਖ ਹੀ ਹੈ ਫੁਲ ਫੁਲ ਕੀ ਪੈਂਦਾ ਹੈਂ । ੧੧. ਦਿਲ ਦੀ ਸਫਾਈ । ੧੨. ਜਸ । ੧੩. ਭਗਤੀ । ੧੪. ਗਿਆਨ ਰੂਪੀ । ੧੫. ਜੋ ਮਨੁਖ ਕਿਸੇ ਮਨੁਖ ਦੀ ਸੇਵਾ ਕਰਦਾ ਹੈ ਉਹ ਤਿਸ ਦੀ ਪ੍ਰੀਤ ਅਗੇ ਦਿਲ ਦੇ ਵਿਚ ਲਈ ਹੀ ਜਾਂਦਾ ਹੈ ਤਾਂ ਪ੍ਰਮੇਸ਼ਰ ਸੇਵਾ ਕੀਤੀ ਦਾ ਫਲ ਕਿਉਂ ਨਾ ਦੇਵੇਗਾ ? ੧੬. ਕਿਸੇ ਦੇ ਹੱਥ ਤੋਂ । ੧੭. ਨਾਸ ਨਹੀਂ ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੨੪ | ੨ | ੯੮ | ਤਾ ਕੀ ਸਰਨਿ ਪਰਿਓ ਨਾਨਕ ਦਾਸੁ; ਜਾ ਤੇ ਊਪਰਿ ਕੋ ਨਾਹੀ ॥ |
| | ੬ | ੯੯ | ਕਹੁ ਨਾਨਕ ਤਾ ਕੀ ਸਰਣਾਈ; ਜਾ ਕਾ ਕੀਆ ਸਗਲ ਜਹਾਨੁ ॥ |
| | ੭ | ੧੦੦ | ਹਰਿ ਗੁਨ ਗਾਵਤ ਪਰ-ਉਪਕਾਰ ਨਿਤ; |
| | | | ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ ॥ |
| | ੮ | ੧੦੦ | ਸਿਮਰਿ ਸਿਮਰਿ, ਸੁਆਮੀ ਪ੍ਰਭੁ ਅਪਨਾ; |
| | | | ਅਨਦ ਸੇਤੀ [1]ਬਿਖਿਆ [2]ਬਨੁ [3]ਗਾਹੀ ॥ |
| | ੧੪ | ੧੦੨ | ਸਰਨਿ ਸਮ੍ਰਥ ਅਕਥ ਸੁਖ ਦਾਤਾ; ਕਿਰਪਾ ਸਿੰਧੁ ਬਡੋ ਦਇਆਲ ॥ |
| | | | ['ਸਰਨਿ ਸਮਥ' ਪਾਠ ਭੀ ਹੈ] |
| ੮੨੫ | ੧੮ | ੧੦੩ | ਜੇਤੇ ਪੁਨਹਚਰਨ ਸੇ ਕੀਨ੍ਹੇ; ਮਨਿ ਤਨਿ, ਪ੍ਰਭ ਕੇ ਚਰਣ ਗਹੇ ॥ |
| ੮੨੬ | ੪ | ੧੦੪ | ਪੁਤ੍ਰ ਮੀਤ ਧਨੁ ਕਿਛੂ ਨ ਰਹਿਓ; ਸੁ ਛੋਡਿ ਗਇਆ ਸਭ ਭਾਈ ਸਾਕੁ ॥ |
| | ੧੪ | ੧੧੨ | ਮਿਟੀ ਉਪਾਧਿ ਭਇਆ ਸੁਖੁ ਸਾਚਾ; ਅੰਤਰਜਾਮੀ ਸਿਮਰਿਆ ਜਾਣੁ ॥ |
| ੮੨੭ | ੧ | ੧੧੩ | [4]ਸਹੀ-ਸਲਾਮਤਿ ਮਿਲਿ ਘਰਿ ਆਏ; ਨਿੰਦਕ ਕੇ, ਮੁਖ ਹੋਏ ਕਾਲ ॥ |
| | ੩ | ੧੧੪ | ਮੂ ਲਾਲਨ ਸਿਉ; ਪ੍ਰੀਤਿ ਬਨੀ ॥ |
| | ੧੬ | ੧੧੭ | ਈਘੈ ਨਿਰਗੁਨ ਊਘੈ ਸਰਗੁਨ; ਕੇਲ ਕਰਤ ਬਿਚਿ ਸੁਆਮੀ ਮੇਰਾ ॥ |
| | ੧੭ | ੧੧੭ | ਆਪੇ ਹੀ ਰਾਜਨੁ ਆਪੇ ਹੀ ਰਾਇਆ; ਕਹ ਕਹ ਠਾਕੁਰੁ ਕਹ ਕਹ ਚੇਰਾ ॥ |
| | ੧੯ | ੧੧੭ | ਸਾਧ ਮੂਰਤਿ, ਗੁਰੁ ਭੇਟਿਓ, ਨਾਨਕ; |
| | | | ਮਿਲਿ ਸਾਗਰ ਬੂੰਦ, ਨਹੀ [5]ਅਨ [6]ਹੇਰਾ ॥ |
| ੮੨੮ | ੨ | ੧੧੮ | ਜੋ ਜੋ ਕੀਨੋ ਸੋ ਤੁਮ੍ਹ ਜਾਨਿਓ; |
| | | | [7]ਪੇਖਿਓ ਠਉਰ ਨਾਹੀ ਕਛੁ, ਢੀਠ 'ਮੁਕਰਨ' ॥ ['ਮੁਕਰਨ' ਬੋਲੋ] |
| | ੩ | ੧੧੮ | ਹਮਰੋ ਸਹਾਉ ਸਦਾ ਸਦ ਭੂਲਨ; ਤੁਮਰੋ ਬਿਰਦੁ, ਪਤਿਤ ਉਧਰਨ ॥ |
| | | | [ਉ–ਧਰਨ ਬੋਲੋ] |
| | ੯ | ੧੨੦ | ਜਨ ਕੀ ਟਹਲ, [8]ਸੰਭਾਖਨੁ ਜਨ ਸਿਉ; ਊਠਨੁ ਬੈਠਨੁ, ਜਨ ਕੈ ਸੰਗਾ ॥ |
| | | | ਜਨ ਚਰ ਰਜ, ਮੁਖਿ ਮਾਥੈ ਲਾਗੀ; ਆਸਾ ਪੂਰਨ ਅਨਤ ਤਰੰਗਾ ॥ |
| ੮੨੯ | ੧੧ | ੧੨੦ | ਜਨ ਕੀ ਧੂਰਿ, ਕੀਓ ਮਜਨੁ ਨਾਨਕ; ਜਨਮ ਜਨਮ ਕੇ ਹਰੇ ਕਲੰਗਾ ॥ |
| | ੧੨ | ੧੨੫ | ਕੇਸਵ, ਕਲੇਸ ਨਾਸ, ਅਘ ਖੰਡਨ; ਨਾਨਕ, ਜੀਵਤ ਦਰਸ ਦਿਸੇ ॥ |
| ੮੩੦ | ੪ | ੧੨੮ | ਮੋਹਨ, ਨੀਦ ਨ ਆਵੈ [9]ਹਾਵੈ; ਹਾਰ ਕਜਰ, ਬਸਤ੍ਰ [10]ਅਭਰਨ ਕੀਨੇ ॥ |
| | | | [ਅ–ਭਰਨ ਬੋਲੋ] |
| | ੬ | ੧੨੮ | ਸੁਨਹੁ ਸਹੇਰੀ, ਮਿਲਨ, ਬਾਤ ਕਹਉ; ਸਗਰੋ ਅਹੰ ਮਿਟਾਵਹੁ; |
| | | | ਤਉ ਘਰ ਹੀ ਲਾਲਨੁ ਪਾਵਹੁ ॥ |

੧. ਮਾਇਆ । ੨. ਸੰਸਾਰ। ੩. ਲੰਘਾ ਕੇ । ੪. ਅਰੋਗ ਅਤੇ ਬਿਨਾਂ ਨੁਕਸਾਨ ਤੋਂ ਅਨੰਦ ਪੂਰਬਕ। ੫. ਹੋਰ। ੬. ਦੇਖਦੇ ਨਹੀਂ। ੭. ਐਸਾ ਥਾਂ ਨਹੀਂ ਜਿਥੇ ਤੂੰ ਕੁਝ ਨਹੀਂ ਦੇਖਦਾ ਇਹ ਮਨ ਫੇਰ ਭੀ ਐਸਾ ਢੀਠ ਹੈ, ਮੁੱਕਰ ਪੈਂਦਾ ਹੈ। ੮. ਸ੍ਰੇਸ਼ਟ ਬੋਲ ਚਾਲ। ੯. ਹੌਕਿਆਂ ਵਿਚ। ੧੦. ਭੂਖਣ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੩੦ | ੧੦ | ੧੨੯ | ਰਾਚਹੁ ਨਾਥ [1]ਹੀ, ਸਹਾਈ ਸੰਤਨਾ ॥ |
| | ੧੦ | ੧੨੯ | ਆਹੇ ਮਨ ਅਵਰੁ ਨ ਭਾਵੈ; ਚਰਨਾਵੈ ਚਰਨਾਵੈ; ਉਲਝਿਓ [2]ਅਲਿ, [3]ਮਕਰੰਦ ਕਮਲ ਜਿਉ ॥ |
| | | | ਬਿਲਾਵਲੁ ਮਹਲਾ ੯ |
| | ੧੭ | ੧ | ਨਾਨਕ ਕਹਤ, ਭਗਤ 'ਰਛਕ' ਹਰਿ; ਨਿਕਟਿ ਤਾਹਿ ਤੁਮ ਮਾਨੋ । [ਰੱਛਕ ਬੋਲੋ] |
| ੮੩੧ | | | ਬਿਲਾਵਲੁ ਅਸਟਪਦੀਆ ਮਹਲਾ ੧ |
| | ੧੦ | ੧ | ਐਸਾ ਗਿਆਨੁ; ਪਦਾਰਥੁ ਨਾਮੁ ॥ |
| | ੧੩ | ੧ | ਮਨੁ ਮਾਇਆ; ਬੰਧਿਓ, ਸਰ ਜਾਲਿ ॥ |
| | ੧੪ | ੧ | ਜੋ [4]ਆਜੈ; ਸੋ ਦੀਸੈ ਕਾਲਿ ॥ |
| | ੧੫ | ੧ | ਮਨਮੁਖਿ ਹਉਮੈ; ਪਤਿ ਗਵਾਈ ॥ |
| | ੧੬ | ੧ | ਨਾਮ ਬਿਨਾ; ਝੂਠੇ, [5]ਕੁਚਲ [6]ਕਛੋਤਿ ॥ |
| | ੧੮ | ੧ | ਗੁਰਮੁਖਿ ਸਾਂਤਿ; ਊਤਮ ਕਰਾਮੰ ॥ ਮਨਮੁਖਿ; ਜੋਨੀ ਦੂਖ ਸਹਾਮੰ ॥ |
| ੮੩੨ | ੧ | ੨ | ਮਨ ਕਾ ਕਹਿਆ; [7]ਮਨਸਾ ਕਰੈ ॥ ਇਹੁ ਮਨੁ; ਪੁੰਨੁ ਪਾਪੁ ਉਚਰੈ ॥ [ਦੂਜੇ ਅਰਥ ਵਿਚ ਉ-ਚਰੈ ਬੋਲੋ] |
| | ੨ | ੨ | ਤਨੁ ਧਨੁ ਕਲਤੁ; ਸਭੁ ਦੇਖੁ ਅਭਿਮਾਨਾ ॥ [ਕਲੱਤੁ ਪਾਠ ਕਰਣਾ] |
| | ੫ | ੨ | ਗੀਤ ਰਾਗ [8]ਘਨ; ਤਾਲ, ਸਿ ਕੂਰੇ ॥ [ਚਾਲ ਵਾਸਤੇ] |
| | ੬ | ੨ | ਅੰਤਰਿ ਕ੍ਰੋਧੁ; ਪੜਹਿ; ਨਾਟ [10]ਸਾਲਾ ॥ |
| | | | ਬਿਲਾਵਲੁ ਮਹਲਾ ੩ ਅਸਟਪਦੀ ੧ ਘਰੁ ੧੦ |
| | ੧੫ | ੧ | ਬਿਨੁ ਨਾਵੈ; ਪਾਜੁ ਲਹਗੁ [11]ਨਿਦਾਨਿ ॥ |
| | ੧੭ | ੧ | ਗੁਰਿ ਕਹਿਆ; ਸਾ ਕਾਰ ਕਮਾਵਹੁ ॥ |
| | ੧੯ | ੩ | ਤਿਸੁ ਨਾਲਿ; ਕਿਆ ਚਲੈ ਪਹਨਾਮੀ ॥ |
| | | | ਬਿਲਾਵਲੁ ਮਹਲਾ ੪ ਅਸਟਪਦੀਆ |
| ੮੩੩ | ੮ | ੧ | ਮੈ ਹਰਿ ਹਰਿ ਨਾਮੁ ਅਧਾਰੁ; ਰਮਈਆ ॥ |
| | ੧੪ | ੧ | ਗੁਰਮੁਖਿ, ਮਨੂਆ ਇਕਤੁ ਘਰਿ ਆਵੈ; ਮਿਲਉ ਗੋੁਪਾਲ ਨੀਸਾਨੁ ਬਜਈਆ ॥ |
| ੮੩੪ | ੧ | ੨ | ਮਿਲਿ ਸਤਸੰਗਤਿ ਪਰਮਪਦੁ ਪਾਇਆ; ਮੈ [12]ਹਿਰਡ [13]ਪਲਾਸ, ਸੰਗਿ ਹਰਿ [14]ਬੁਹੀਆ ॥ |

੧. ਨਿਸਚੇ ਕਰਕੇ । ੨. ਭੌਰਾ । ੩. ਧੂੜੀ । ੪. ਜੋ ਆਇਆ ਹੈ ਜਾਂ ਜੋ ਅੱਜ ਹੈ ਸੋ ਕੱਲ ਨੂੰ ਦਿਸੇਗਾ ਨਹੀਂ । ੫. ਸਰੀਰ ਕਰਕੇ ਬਦ-ਚਲਣ । ੬. ਬੁਧ ਰੂਪੀ ਖੋਟੀ ਧਰਤੀ । ੭. ਕਲਾਮ, ਬਾਣੀ । ੮. ਬੁਧੀ । ੯. ਕੈਂਸੀਆਂ । ੧੦. ਨਟਾਂ ਦੇ ਸਖੌਣ ਵਾਲੀ ਜਗ੍ਹਾ ਜਾਂ ਨਟ ਦੇ ਵੱਟੇ ਦੀ ਨਿਆਈਂ । ੧੧. ਅੰਤ ਨੂੰ । ੧੨. ਇੰਰਿੰਡ, ਕੌੜਾ ਸੁਭਾਉ । ੧੩. ਪਲਾਹ,ਫਿੱਕਾ ਸੁਭਾਉ । ੧੪. ਸੁਗੰਧੀ ਭਗਤੀ ਰੂਪ ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੩੪ | ੩ | ੨ | ਸਾਕਤ ਕੂੜੇ [1]ਊਭ-ਸੁਕ ਹੂਏ; ਮਨਿ ਅਭਿਮਾਨੁ, ਵਿਛੁੜਿ ਦੂਰਿ ਗਈਆ ॥ |
| | ੭ | ੨ | ਪਰਮ ਬੈਰਾਗੁ, ਨਿਤ ਨਿਤ ਹਰਿ ਧਿਆਏ; ਮੈ ਹਰਿ ਗੁਣ ਕਹਤੇ, ਭਾਵਨੀ ਕਹੀਆ ॥ |
| | ੧੨ | ੩ | ਗੁਰਮੁਖਿ ਅਗਮ ਅਗੋਚਰੁ ਧਿਆਇਆ; ਹਉ ਬਲਿ ਬਲਿ, ਸਤਿਗੁਰ 'ਸਤਿ ਪੁਰਖਈਆ' ॥ |
| ੮੩੫ | ੯ | ੪ | ਤਜੈ ਗਿਰਸਤੁ ਭਇਆ ਬਨ-ਵਾਸੀ; ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥ |
| | ੧੨ | ੪ | ਪ੍ਰਭਵਨੁ ਕਰੈ, ਬੂਝੈ ਨਹੀ ਤ੍ਰਿਸਨਾ; ਮਿਲਿ ਸੰਗਿ ਸਾਧ, ਦਇਆ ਘਰੁ ਲਹੀਆ ॥ [ਪ੍ਰ-ਭਵਨੁ ਬੋਲੋ] |
| | ੧੬ | ੪ | ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ; ਅਉ' ਜਾਤਿ ਰਵਿਦਾਸੁ, ਚਮਿਆਰੁ [2]ਚਮਈਆ ॥ (੨) ਅਉਜਾਤਿ ਜੋ ਜੋ ਮਿਲੈ ਸਾਧੂ ਜਨ ਸੰਗਤਿ; ਧਨੁ, ਧੰਨਾ ਜਟੁ, ਸੈਣੁ ਮਿਲਿਆ ਹਰਿ ਦਈਆ ॥ |
| ੮੩੬ | ੧ | ੫ | ਰਾਮ, ਗੁਰਿ ਮੋਹਨਿ; ਮੋਹਿ ਮਨੁ ਲਈਆ ॥ |
| | ੮ | ੫ | ਹਰਿ ਹਰਿ; ਹਾਰੁ ਕੰਠਿ ਹੈ ਬਨਿਆ; ਮਨੁ [3]ਮੋਤੀਚੂਰੁ', ਵਡ ਗਹਨ 'ਗਹਨਈਆ' ॥ |
| | ੧੯ | ੬ | ਅਨੇਕ ਜਨਮ ਕੇ ਵਿਛੁੜੇ, ਜਨ ਮੇਲੇ; ਜਾ ਸਤਿ ਸਤਿ, 'ਸਤਿਗੁਰ' ਸਰਣਿ ਪਵਈਆ ॥ |
| ੮੩੭ | ੩ | ੬ | ਕਰਿ ਕਰਿ ਕਿਰਿਆਚਾਰ ਵਧਾਏ, ਮਨਿ ਪਾਖਡ ਕਰਮੁ, ਕਪਟ ਲੋਭਈਆ ॥ |
| | | | ਰਾਗੁ ਬਿਲਾਵਲੁ ਮਹਲਾ ੫ ਅਸਟਪਦੀ ਘਰੁ ੧੨ |
| | ੯ | ੧ | ਤਜਿ ਆਨ; ਸਰਣਿ ਗਹੀ ॥ |
| | ੧੦ | ੧ | ਤਜਿ; ਆਨ ਕਤਹਿ ਨ ਜਾਹਿ ॥ |
| | ੧੧ | ੧ | ਚੜਿ ਨਾਵ ਸੰਤ; ਉਧਾਰਿ ॥ |
| | ੧੪ | ੧ | ਤੇ; ਜਮੁ ਨ ਪੇਖਹਿ ਨੈਨ ॥ |
| | ੧੬ | ੧ | ਦੁਖ ਦੀਨ ਦਰਦ; ਨਿਵਾਰ ॥ |
| ੮੩੮ | ੨ | ੨ | ਤਮ ਅਗਿਆਨ; ਮੋਹਤ ਘੂਪ ॥ |
| | ੪ | ੨ | ਚਿਤ ਗੁਪਤ; ਕਰਮਹਿ ਜਾਨ ॥ |
| | ੧੧ | ੨ | ਜਿਉ ਮਹਾ [4]ਖੁਧਿਆਰਥ; [5]ਭੋਗੁ ॥ |

੧. ਖੜ ਸੋਕੜ ਸ਼ਰਧਾ ਰੂਪ ਜੜ੍ਹ ਨਹੀਂ, ਭਗਤੀ ਰੂਪ ਛਿੱਲ ਨਹੀਂ, ਪ੍ਰੇਮ ਰੂਪੀ ਰਸ ਨਹੀਂ, ਨਿਸ਼ਕਾਮ ਕਰਮਾਂ ਰੂਪ ਪੱਤੇ ਨਹੀਂ, ਧਰਮ ਰੂਪੀ ਫੁਲ ਨਹੀਂ, ਗਿਆਨ ਰੂਪੀ ਫਲ ਨਹੀਂ, ਸ਼ਾਂਤੀ ਰੂਪ ਛਾਂ ਨਹੀਂ। ੨. ਬੇਟਾ, ਪੁੱਤਰ। ੩. ਮੱਥੇ ਉਪਰ ਪਹਿਨਣ ਦਾ ਇੱਕ ਗਹਿਣਾ। ੪. ਭੁਖ ਦੇ ਅਧੀਨ। ੫. ਕੜਾਹ ਪ੍ਰਸਾਦਿ ਵਾ ਪਦਾਰਥ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੩੮ | ੧੨ | ੨ | ਜਿਉ ਦੀਪ; [1]ਪਤਨ ਪਤੰਗ ॥ ਜਿਉ ਚੋਰ; ਹਿਰਤ ਨਿਸੰਗ ॥ |
| | ੧੩ | ੨ | ਜਿਉ ਜੁਆਰ; [2]ਬਿਸਨੁ ਨ ਜਾਇ ॥ |
| | ੧੮ | ੧ | ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ [ਜੱਤਿ ਬੋਲੋ] |
| | ੫ | ੩ | ਧਰਤਿ ਅਕਾਸੁ ਕੀਏ; ਬੈਸਣ ਕਉ ਥਾਉ ॥ |
| ੮੩੯ | ੪ | ੧੩ | ਏਕਾਦਸੀ; ਇਕੁ ਰਿਦੈ ਵਸਾਵੈ ॥ |
| ੮੪੦ | ੬ | ੧੪ | ਫਲੋਹਾਰ ਕੀਏ; ਫਲੁ ਜਾਇ ॥ |
| | ੮ | ੧੫ | ਜਾਗਤੁ ਜਾਗਿ; ਰਹੈ ਲਿਵ ਲਾਇ ॥ |
| | ੧੦ | ੧੬ | ਬਰਤੀ ਬਰਤ; ਰਹੈ ਨਿਹਕਾਮ ॥ ਅਜਪਾ ਜਾਪੁ; ਜਪੈ ਮੁਖਿ ਨਾਮ ॥ |
| | ੧੩ | ੧੮ | ਰਾਜਸ ਤਾਮਸ ਸਤ; ਕਾਲ ਸਮਾਵੈ ॥ [ਅਭਾਵ ਕਰੇ ਏਨ੍ਹਾਂ ਸਾਰਿਆਂ ਨੂੰ] |
| | ੧੫ | ੧੯ | [3]ਅਮਾਵਸਿਆ; ਚੰਦੁ ਗੁਪਤੁ ਗੈਣਾਰਿ ॥ |
| | | | ਬਿਲਾਵਲੁ ਮਹਲਾ ੩ ਵਾਰ ਸਤ ਘਰੁ ੧੦ |
| ੮੪੧ | ੩ | ੧ | 'ਆਦਿਤਵਾਰਿ'; ਆਦਿ ਪੁਰਖੁ ਹੈ ਸੋਈ ॥ [ਆਦਿੱਤ-ਵਾਰ ਬੋਲੋ] |
| | ੮ | ੩ | ਮੰਗਲਿ; ਮਾਇਆ ਮੋਹੁ ਉਪਾਇਆ ॥ |
| | ੧੧ | ੫ | ਲਾਹਾ ਨਾਮੁ; ਪਾਏ ਗੁਰ ਦੁਆਰਿ ॥ |
| | ੧੭ | ੮ | ਮਨਮੁਖ ਮਰਹਿ; ਮਰਿ ਬਿਗਤੀ ਜਾਹਿ ॥ [ਬਿ–ਗਤੀ ਬੋਲੋ] |
| | ੧੯ | ੯ | ਭਵਿ ਭਵਿ ਭਰਮਹਿ; ਕਾਚੀ ਸਾਰੀ । |
| ੮੪੨ | ੩ | ੧੦ | ਨਾਨਕ ਗੁਰਮੁਖਿ ਬੂਝੈ; ਸੋਝੀ ਪਾਇ ॥ |
| | | | ਬਿਲਾਵਲੁ ਮਹਲਾ ੧ ਛੰਤ ਦਖਣੀ ੧ ੴ ਸਤਿਗੁਰ ਪ੍ਰਸਾਦਿ ॥ |
| ੮੪੩ | ੬ | ੧ | [4]ਮੁੰਧ [5]ਨਵੇਲੜੀਆ; [6]ਗੋਇਲਿ ਆਈ ਰਾਮ ॥ |
| | | | ਮਟੁਕੀ ਡਾਰਿ ਧਰੀ; ਹਰਿ ਲਿਵ ਲਾਈ ਰਾਮ ॥ |
| | ੮ | ੧ | ਨਾਨਕ ਮੁੰਧ ਨਵੇਲ ਸੁੰਦਰਿ; ਦੇਖਿ ਪਿਰੁ ਸਾਧਾਰਿਆ ॥ |
| | ੧੬ | ੧ | ਦਰਿ ਜਾਇ ਦਰਸਨੁ ਕਰੀ ਭਾਣੈ; ਤਾਰਿ ਤਾਰਣਹਾਰਿਆ ॥ |
| ੮੪੪ | ੩ | ੨ | ਨਵ-ਹਾਣਿ ਨਵ-ਧਨ, ਸਬਦਿ ਜਾਗੀ; ਆਪਣੇ ਪਿਰ ਭਾਣੀਆ ॥ |
| | ੫ | ੨ | ਜਾਗੁ [7]ਸਲੋਨੜੀਏ; ਬੋਲੈ ਗੁਰਬਾਣੀ ਰਾਮ ॥ |
| | | | ਰਾਗੁ ਬਿਲਾਵਲੁ ਮਹਲਾ ੪ |
| | ੭ | ੨ | ਅਗਿਆਨੁ ਅੰਧੇਰਾ ਕਟਿਆ; ਜੋਤਿ ਪਰਗਟਿ-ਆਈ ਰਾਮ ॥; |
| | ੮ | ੨ | ਅਖੀ ਪ੍ਰੇਮ [8]ਕਸਾਈਆ; ਜਿਉ [9]ਬਿਲਕ [10]ਮਸਾਈ, ਰਾਮ ॥ |
| | ੧੫ | ੧ | ਬਿਲਾਵਲੁ ਮਹਲਾ ੫ ਛੰਤ |
| ੮੪੫ | ੧੭ | ੧ | ਮਨਿ ਪ੍ਰੀਤਿ ਲਾਗੈ, ਵਡੈ ਭਾਗੈ; ਕਬ ਮਿਲੀਐ ਪੂਰਨ-ਪਤੇ ॥ |
| | | | ਭਇਆ [11]ਸਮਾਹੜਾ; ਹਰਿ ਰਤਨੁ ਵਿਸਾਹਾ ਰਾਮ ॥ |

੧. ਨਾਸ ਹੁੰਦਾ ਹੈ। ੨. ਆਦਤ। ੩. ਮੱਸਿਆ। ੪. ਬੇ-ਸਮਝ। ੫. ਨਵੀਨ। ੬. ਗੋਇਲ ਵਾਸਾ ਸੰਸਾਰ ਵਿਚ। ੭. ਸ੍ਰੇਸ਼ਟ ਵੈਰਾਗ ਵਿਵੇਕ ਨੇਤ੍ਰਾਂ ਵਾਲੀ। ੮. ਪ੍ਰੇਮ ਦੀ ਕੱਸ=ਖਿੱਚ ਆਈ ਹੋਈ ਹੈ। ੯.ਬਿੱਲੀ। ੧੦. ਮਾਸ, ਚੂਹਾ। ੧੧ ਅਨੰਦ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੪੬ | ੬ | ੧ | ਆਨੰਦ, ਅਨ-ਦਿਨੁ ਵਜਹਿ ਵਾਜੇ; ਅਹੰ-ਮਤਿ ਮਨ ਕੀ ਤਿਆਗੀ ॥ |
| | ੯ | ੨ | ਰਿਧਿ ਸਿਧਿ [1]ਸੁਧਾ ਰਸੁ ਅੰਮ੍ਰਿਤੁ; ਭਗਤਿ, ਭਰੇ ਭੰਡਾਰਾ ॥ ['ਸੁੱਧਾ' ਨਹੀਂ ਬੋਲਣਾ] |
| | ੧੭ | ੨ | ਸੂਰਜ ਕਿਰਣਿ ਮਿਲੇ; [2]ਜਲ ਕਾ ਜਲੁ ਹੂਆ, ਰਾਮ ॥ |
| ੮੪੭ | ੩ | ੩ | ਸਖੀ ਆਉ ਸਖੀ, ਵਸਿ ਆਉ ਸਖੀ; ਅਸੀ ਪਿਰ ਕਾ ਮੰਗਲੁ ਗਾਵਹ ॥ |
| | ੪ | ੩ | ਲਗੁ ਚਰਣ ਸਰਣ, ਦਇਆਲ ਪ੍ਰੀਤਮ; ਸਗਲ [3]ਦੁਰਤ, [4]ਬਿਖੰਡਨੋ ॥ |
| | ੮ | ੩ | ਨਾਨਕੁ ਪਇਅੰਪੈ, ਦਇਆ ਧਾਰਹੁ; ਮੈ ਨਾਮੁ ਅੰਧੁਲੇ [5]ਟੋਹਨੀ ॥ |
| | ੧੧ | ੩ | ਜੈ ਜੈ [6]ਜਇਅੰਪਹਿ, ਸਗਲ ਜਾ ਕਉ,<br>ਕਰੁਣਾ-ਪਤਿ, ਗਤਿ ਕਿ [7]ਨਿ ਲਖਹੁ ॥ (੨) ਕਿਨਿ |
| | ੧੩ | ੩ | ਲਾਡਿਲੇ, ਲਾਡ ਲਡਾਇ ਸਭ ਮਹਿ; ਮਿਲੁ ਹਮਾਰੀ ਹੋਇ ਗਤੇ ॥ |
| ੮੪੮ | ੨ | ੪ | [8]ਮਾਨਨਿ, ਮਾਨੁ ਵਞਾਈਐ; ਹਰਿ ਚਰਣੀ ਲਾਗੈ ਰਾਮ ॥ |
| | ੪ | ੪ | ਲਾਜ ਨ ਆਵੈ ਅਗਿਆਨ ਮਤੀ; ਦੁਰਜਨ [9]ਬਿਰਮਾਈਐ ਰਾਮ ॥ |
| | ੬ | ੪ | ਸ੍ਰੀ ਗੋਪਾਲੁ ਨ ਉਚਰਹਿ, ਬਲਿ ਗਈਏ; [10]ਦੁਹਚਾਰਣਿ ਰਸਨਾ ਰਾਮ ॥<br>ਪ੍ਰਭੁ ਭਗਤਿ ਵਛਲ, ਨਹ ਸੇਵਹੀ; ਕਾਇਆ, [11]ਕਾਕ ਗ੍ਰਸਨਾ ਰਾਮ ॥ |
| | ੮ | ੪ | ਨਾਨਕ ਬਿਨੁ ਹਰਿ, ਅਵਰੁ ਜਿ ਚਾਹਨਾ; ਬਿਸਟਾ ਕ੍ਰਿਮ ਭਸਮਾ ਰਾਮ ॥ |
| | ੧੬ | ੫ | ਸਿਮਰਿ ਸਿਮਰਿ ਨਾਰਾਇਣੈ; ਭਏ ਪਾਰ-ਗਰਾਮੀ ਰਾਮ ॥ |
| | | | ਬਿਲਾਵਲ ਕੀ ਵਾਰ ਮਹਲਾ ੪ |
| | ੧੮ | ੨ | ਹਰਿ ਭਗਤਾ ਕਾ ਮੇਲੀ, ਸਰਬਤ ਸਉ; [ਚਾਲ ਵਾਸਤੇ ਬਿਸਰਾਮ]<br>[12]ਨਿਸੁਲ ਜਨ, [13]ਟੰਗ ਧਰਿ ॥ [ਸਰਬੱਤ ਬੋਲਣਾ] |
| ੮੪੯ | ੭ | ੩ | [14]ਜਿ ਵਸਤੁ ਮੰਗੀਐ ਸਾਈ ਪਾਈਐ; ਜੇ ਨਾਮਿ ਚਿਤੁ ਲਾਈਐ ॥ |
| ੮੫੦ | ੧੪ | ੪ | ਹਉਮੈ ਮਾਰਿ ਮਿਲਾਇਅਨੁ; ਗੁਰ ਕੈ ਸਬਦਿ ਸੁਚੇਇ ॥ |
| | ੧੮ | ੪ | ਜਿ ਗਲ ਕਰਤੇ ਭਾਵੈ, ਸਾ ਨਿਤ ਨਿਤ ਚੜੈ ਸਵਾਈ;<br>ਸਭ ਝਖਿ ਝਖਿ ਮਰੈ ਲੋਕਾਈ ॥ |
| ੮੫੧ | ੧੩ | ੬ | ਜੋ ਕਿਛੁ ਹਰਿ ਕਰਾਵੈ, ਸੁ ਓਇ ਕਰਹਿ; ਸਭਿ ਹਰਿ ਕੇ [15] ਅਰਥੀਏ ॥ |
| | ੧੪ | ੬ | ਸੋ ਐਸਾ ਹਰਿ ਸਭਨਾ ਕਾ ਪ੍ਰਭੁ, ਸਤਿਗੁਰ ਕੈ ਵਲਿ ਹੈ;<br>ਤਿਨਿ ਸਭਿ ਵਰਨ ਚਾਰੇ ਖਾਣੀ, ਸਭ ਸ੍ਰਿਸਟਿ ਗੋਲੇ ਕਰਿ;<br>ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥ |

੧. ਨਿਰਾ। ੨. ਵਿਕਾਰ ਜਾਂ ਬਰਫ। ੩. ਪਾਪ । ੪. ਵਿਸ਼ੇਸ਼ ਕਰਕੇ ਕੱਟਣਾ। ੫ ਸੋਟੀ। ੬. ਜਪ ਹੇ। ੭. ਕਿਉਂ ਨਹੀਂ। ੮. ਇਸਤ੍ਰੀ। ੯. ਪਰਚਦੀ ਹੈ। ੧੦. ਖੋਟਿਆਂ ਆਚਾਰਾਂ ਵਾਲੀ, ਖੋਟਿਆਂ ਕਰਤੱਬਾਂ ਵਾਲੀ। ੧੧. ਕਾਲ ਰੂਪੀ ਕਾਂ ਦੀ ਗ੍ਰਸੀ ਹੋਈ ਜਾਂ ਕਾਮਾਦਿ ਕਾਵਾਂ ਦੀ ਗ੍ਰਸੀ ਹੋਈ। ੧੨. ਬੇ-ਫਿਕਰ, ਦੁਖ ਤੋਂ ਰਹਿਤ। ੧੩. ਨਿਸ਼ੰਕ ਹੋਕੇ ਬ੍ਰਿਤੀ ਨੂੰ ਪ੍ਰਮੇਸ਼ਰ ਵਿਚ ਧਾਰਨ ਕਰੇ। ੧੪. ਜਿਹੜੀ ਵਸਤੂ। ੧੫. ਮੰਗਤੇ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੫੨ | ੭ | ੭ | ਤਿਸ ਕੀ [1]ਮੁਹਤਾਜੀ ਲੋਕੁ ਕਢਦਾ; ਹੋਰਤੁ ਹਟਿ ਨ ਵਥੁ, ਨ ਵੇਸਾਹੁ ॥ |
| | ੧੫ | ੮ | ਨਾਨਕ ਨਾਮਿ ਰਤੇ, ਸੇਈ ਜਨ [2]ਸਮਧੇ; ਜਿ ਆਪੇ ਬਖਸਿ ਮਿਲਾਇਆ ॥<br>['ਸਮੱਧੇ' ਨਹੀਂ ਬੋਲਣਾ] |
| | ੧੭ | ੮ | ਜਿਨੀ ਗੁਰਮੁਖਿ, ਹਰਿ ਨਾਮ ਧਨੁ ਨ ਖਟਿਓ;<br>ਸੇ [3]ਦੇਵਾਲੀਏ ਜੁਗ ਮਾਹਿ ॥ |
| | ੧੯ | ੮ | ਜਿਸੁ ਧਨ ਕਾਰਣਿ ਚੁਗਲੀ ਕਰਹਿ, ਸੋ ਧਨੁ,<br>ਚੁਗਲੀ ਹਥਿ ਨ ਆਵੈ; ਓਇ ਭਾਵੈ ਤਿਥੈ ਜਾਹਿ ॥<br>ਗੁਰਮੁਖਿ ਸੇਵਕ-ਭਾਇ, ਹਰਿ ਧਨੁ ਮਿਲੈ, ਤਿਥਹੁ ਕਰਮ ਹੀਣੁ,<br>ਲੈ ਨ ਸਕਹਿ; ਹੋਰ ਥੈ ਦੇਸ ਦਿਸੰਤਰਿ, ਹਰਿ ਧਨੁ ਨਾਹਿ ॥ |
| ੮੫੩ | ੬ | ੯ | ਹਰਿ ਧਨੁ ਰਤਨ ਜਵੇਹਰੀ;<br>ਸੋ ਗੁਰਿ ਹਰਿ ਧਨੁ, ਹਰਿ ਪਾਸਹੁ ਦੇਵਾਇਆ ॥ |
| | ੭ | ੯ | ਜੇ ਕਿਸੈ ਕਿਹੁ ਦਿਸਿ ਆਵੈ, ਤਾ ਕੋਈ ਕਿਹੁ ਮੰਗਿ ਲਏ,<br>[4]ਅਕੈ ਕੋਈ ਕਿਹੁ ਦੇਵਾਏ; ਏਹੁ ਹਰਿ ਧਨੁ ਜੋਰਿ ਕੀਤੈ,<br>ਕਿਸੈ ਨਾਲਿ, ਨ ਜਾਇ ਵੰਡਾਇਆ ॥ |
| | ੮ | ੯ | ਜਿਸਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ,<br>ਤਿਸੁ ਹਰਿ ਧਨ ਕੀ ਵੰਡ, ਹਥਿ ਆਵੈ;<br>ਜਿਸਨੋ ਕਰਤੈ, ਧੁਰਿ ਲਿਖਿ ਪਾਇਆ ॥ |
| | ੯ | ੯ | ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ, ਕਿਸੈ ਕਾ ਖਤੁ ਨਾਹੀ,<br>ਕਿਸੈ ਕੈ [5]ਸੀਵ [6]ਬੰਨੈ ਰੋਲੁ ਨਾਹੀ; ਜੇ ਕੋ ਹਰਿ ਧਨ ਕੀ ਬਖੀਲੀ ਕਰੇ<br>ਤਿਸ-ਕਾ ਮੁਹੁ, ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥ |
| | ੧੪ | ੧੦ | ਨਾ ਇਹ ਮਾਰੀ ਨ ਮਰੈ; ਨਾ ਇਹ ਹਟਿ ਵਿਕਾਇ ॥<br>ਗੁਰ ਕੈ ਸਬਦਿ ਪਰ-ਜਾਲੀਐ; ਤਾ ਇਹ ਵਿਚਹੁ ਜਾਇ ॥ |
| | ੧੭ | ੧੦ | ਪੁਤੀ [7]ਭਾਤੀਈ [8]ਜਾਵਾਈ ਸਕੀ, ਅਗਹੁ ਪਿਛਹੁ ਟੋਲਿ ਡਿਠਾ;<br>ਲਾਹਿਓਨੁ ਸਭਨਾ ਕਾ ਅਭਿਮਾਨੁ ॥<br>ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ; ਹਰਿ ਬਖਸਿਓਸੁ ਸਭੁ ਜਹਾਨੁ ॥<br>ਜਿ ਸਤਿਗੁਰ ਨੋ ਮਿਲਿ ਮੰਨੇ, ਸੁ ਹਲਤਿ ਪਲਤਿ ਸਿਝੈ;<br>ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ ॥ |
| ੮੫੪ | ੨ | ੧੧ | ਕੋਈ ਵਾਹੇ ਕੋ ਲੁਣੈ, ਕੋ ਪਾਏ [9]ਖਲਿਹਾਨਿ ॥ |

੧. ਖੁਸ਼ਾਮਤੀ। ੨. ਸਮਝੇ ਹਨ ਜਾਂ ਸਮਾਏ ਹਨ। ੩. ਦੁਆਲਾ ਕੱਢਣ ਵਾਲੇ, ਕਰਜ਼ਾਈ। ੪. ਅਥਵਾ। ੫. ਪਿੰਡ ਦੀ ਹੱਦ। ੬. ਪੱਤੀ ਦੇ। ੭. ਭਤੀਜਾ ਸਾਵਣ ਮੱਲ। ੮. ਸ੍ਰੀ ਰਾਮਾ ਜੀ, ਪੁਤੀ ਮੋਹਣ ਆਦਿ। ੯. ਖਲਵਾੜਾ ਵਾਹੇ-ਕਰਮ ਸ੍ਰਵਣ, ਲੁਣੈ ਮੰਨਣ, ਉਪਾਸ਼ਨਾ ਖੁਲਹਾਨ=ਨਿਧਿਆਸਣ ਗਿਆਨ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੫੪ | ੧੪ | ੧੨ | ਸਚੁ ਸਹਜੁ ਅਨਦੁ; ਸਤਿਗੁਰੂ ਪਾਸਿ; ਸਚੀ, ਗੁਰ [1]ਮਣੀਆ ॥ |
| ੮੫੫ | ੨ | ੧੩ | ਜਿਉ ਮੀਹਿ ਵੁਠੈ, [2]ਗਲੀਆ [3]ਨਾਲਿਆ [4]ਟੋਭਿਆ ਕਾ ਜਲੁ, ਜਾਇ ਪਵੈ ਵਿਚਿ [5]ਸੁਰਸਰੀ; ਸੁਰਸਰੀ ਮਿਲਤ, ਪਵਿਤ੍ਰੁ ਪਾਵਨੁ ਹੋਇ ਜਾਵੈ ॥ |
| | ੩ | ੧੩ | ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ; ਜਿਤੁ ਮਿਲਿਐ ਤਿਸਨਾ ਭੁਖ ਉਤਰੈ, ਹਰਿ ਸਾਂਤਿ, ਤੜ ਆਵੈ ॥ |
| | ੪ | ੧੩ | ਨਾਨਕ ਜਿਹੁ ਅਚਰਜੁ ਦੇਖਹੁ, ਮੇਰੇ ਹਰਿ ਸਚੇ ਸਾਹ ਕਾ; ਜਿ ਸਤਿਗੁਰੂ ਨੋ ਮੰਨੇ ਸੁ ਸਭਨਾਂ ਭਾਵੈ ॥ [ਅਚਰਜ ਢਿੱਲਾ ਜਿਹਾ ਬੋਲੋ, ਅਚੱਰਜ ਨਹੀਂ ਬੋਲਣਾ] |
| | | | ਬਿਲਾਵਲੁ, ਬਾਣੀ ਭਗਤਾ ਕੀ ॥ ਕਬੀਰ ਜੀਉ ਕੀ |
| | ੭ | ੧ | ਸੂਧੇ ਸੂਧੇ [6]ਰੇਗਿ, ਚਲਹੁ ਤੁਮ; [7]ਨ-ਤਰ [8]ਕੁਧਕਾ ਦਿਵਈ ਹੈ ਰੇ ॥ [ਕੁਧੱਕਾ ਬੋਲੋ] |
| | ੯ | ੧ | ਧਨਵੰਤਾ ਅਰੁ ਨਿਰਧਨ [9]ਮਨਈ; ਤਾ ਕੀ ਕਛੂ ਨ ਕਾਨੀ ਰੇ ॥ [ਮਨੱਈ ਬੋਲੋ, ਕਾਂਸ਼ੀ ਦੀ ਬੋਲੀ ਹੈ] |
| | ੧੩ | ੨ | ਹਰਿ ਗੁਨ ਕਥਤ ਸੁਨਤ, ਬਉਰਾਨੋ ॥ |
| | ੧੪ | ੨ | ਸਤਿਗੁਰੁ ਜਾਰਿ ਗਇਓ; ਭ੍ਰਮੁ ਮੋਰਾ ॥ |
| | ੧੬ | ੨ | ਅਬਹਿ ਨ ਮਾਤਾ; ਸੁ ਕਬਹੁ ਨ ਮਾਤਾ ॥ ['ਮੱਾਤ੍ਰਾ' ਬੋਲਣਾ] |
| | ੧੯ | ੩ | ਬਿਖੈ ਬਿਖੈ ਕੀ ਬਾਸਨਾ; ਤਜੀਅ ਨਹ ਜਾਈ ॥ |
| ੮੫੬ | ੫ | ੪ | ਜਬ ਕੀ ਮਾਲਾ ਲਈ ਨਿਪੂਤੇ; ਤਬ ਤੇ ਸੁਖੁ ਨ ਭਇਓ ॥ |
| | ੭ | ੪ | ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ; ਹਰਨਾਖਸੁ ਨਖ [10]ਬਿਦਰਿਓ ॥ ['ਬਿਦੱਰਿਓ' ਨਹੀਂ ਬੋਲਣਾ] |
| | ੧੦ | ੫ | ਤੇਰੇ ਜਨੁ ਹੋਇ, ਸੋਇ ਕਤ ਡੋਲੈ; ਤੀਨਿ ਭਵਨ ਪਰ, [11]ਛਾਜਾ ॥ |
| | ੧੬ | ੭ | ਦਰ [12]ਮਾਦੇ; ਠਾਢੇ ਦਰਬਾਰਿ ॥ (੨) ਦਰਮਾਦੇ |
| | ੧੭ | ੭ | ਤੁਮ ਧਨ ਧਨੀ, ਉਦਾਰ ਤਿਆਗੀ; ਸ੍ਰਵਨਨ ਸੁਨੀਅਤੁ ਸੁਜਸੁ ਤੁਮਾਰ ॥ |
| ੮੫੭ | ੨ | ੮ | ਕਹਿ ਕਬੀਰ; ਕੈਸੋ ਜਗਿ ਜੋਗੀ ॥ |
| | ੫ | ੯ | ਕਿਆ ਖੇਤੀ ਕਿਆ ਲੇਵਾ ਦੇਈ; ਪਰਪੰਚ ਝੂਠੁ ਗੁਮਾਨਾ ॥ |
| | ੭ | ੧੦ | ਪਰਮ ਜੋਤਿ ਪੁਰਖੋਤਮੋ; ਜਾ ਕੈ ਰੇਖ ਨ ਰੂਪ ॥ |
| | ੭ | ੧੦ | ਰੇ ਮਨ ਹਰਿ ਭਜੁ, ਭ੍ਰਮੁ ਤਜਹੁ; ਜਗਜੀਵਨ ਰਾਮ ॥ |

੧. ਮਨੋਤ। ੨. ਵੈਸ਼। ੩. ਖੱਤ੍ਰੀ। ੪. ਬ੍ਰਾਹਮਣ। ੫. ਗੰਗਾ ਸਤਿਗੁਰੂ ਦੀ ਸੰਗਤ ਵਿਚ ਮਿਲ ਕੇ ਇਕੋ ਰੂਪ ਹੋ ਜਾਂਦੇ ਹਨ ਮੀਹਿ ਵੁਠੈ=ਈਸ਼ਰ ਦੀ ਇੱਛਾ ਜਗਤ ਦੀ ਉਤਪਤੀ ਰੂਪ ਵਰਖਾ ਹੋਈ। ੬. ਰਸਤੇ। ੭. ਨਹੀਂ ਤਾਂ। ੮. ਖੋਟਾ ਧੱਕਾ ਨਰਕ ਆਦਿਕ ਦਾ। ੯. ਮਨੁਖ। ੧੦. ਨਾਸ ਕੀਤਾ। ੧੧. ਸਜ ਰਿਹਾ ਹੈ। ੧੨. ਮਾਂਦਗੀ, ਥਕਾਵਟ ਦੇ ਸਹਿਤ।

| ਪੰਨਾ | ਸਤਰ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੫੭ | ੮ | ੧੦ | ਜਹ ਉਪਜੇ ਬਿਨਸੇ ਤਹੀ; ਜੈਸੇ [1]ਪੁਰਿਵਨ ਪਾਤ ॥ |
| | ੧੨ | ੧੧ | ਐਸੀ ਬੁਧਿ ਸਮਾਚਰੀ; ਘਟ ਮਾਹਿ ਤਿਆਗੀ ॥ |
| | ੧੩ | ੧੧ | ਆਪੁ ਆਪ ਤੇ ਜਾਨਿਆ; ਤੇਜ ਤੇਜੁ ਸਮਾਨਾ ॥ |
| | ੧੬ | ੧੨ | ਬਾਰੰ ਬਾਰ ਮਾਇਆ ਤੇ ਅਟਕੈ; ਲੈ [2]ਨਰਜਾ, ਮਨੁ ਤੋਲੈ ਦੇਵ ॥ |
| | ੧੭ | ੧੨ | ਕਹਿ ਕਬੀਰ ਮੇਰਾ ਮਨੁ ਮਾਨਿਆ; |
| | | | ਰਾਮ ਪ੍ਰੀਤਿ ਕੀਓ ਲੈ, ਦੇਵ ॥ (੨) ਕੀ ਓਲੈ ਦੇਵ |
| | | | ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ |
| | ੧੯ | ੧ | ਸਫਲ ਜਨਮੁ ਮੋ-ਕਉ; ਗੁਰ ਕੀਨਾ ॥ |
| | | | ਬਿਲਾਵਲੁ ਬਾਣੀ ਰਵਿਦਾਸ ਭਗਤ ਕੀ |
| ੮੫੮ | ੫ | ੧ | ਅਸਟ ਦਸਾ ਸਿਧਿ; ਕਰ ਤਲੈ; ਸਭ ਕ੍ਰਿਪਾ ਤੁਮਾਰੀ ॥ |
| | ੭ | ੧ | ਊਚ ਨੀਚ ਤੁਮ ਤੇ ਤਰੇ; [3]ਆਲਜੁ ਸੰਸਾਰੁ ॥ (੨) [4]ਆ ਲਜੁ |
| | ੧੧ | ੨ | ਜਿਨਿ ਪੀਆ ਸਾਰ ਰਸੁ, ਤਜੇ ਆਨ ਰਸ; |
| | | | ਹੋਇ ਰਸ ਮਗਨ, ਡਾਰੇ, ਬਿਖੁ ਖੋਇ ॥ |
| | ੧੨ | ੨ | ਜੈਸੇ [6]ਪੁਰੈਨ ਪਾਤ, ਰਹੈ ਜਲ ਸਮੀਪ; |
| | | | ਭਨਿ ਰਵਿਦਾਸ ਜਨਮੇ ਜਗਿ ਓਇ ॥ |
| | | | ਬਾਣੀ ਸਧਨੇ ਕੀ ਰਾਗੁ ਬਿਲਾਵਲੁ |
| | ੧੫ | ੧ | [7]ਕਾਮਾਰਥੀ [8]ਸੁਆਰਥੀ; ਵਾ ਕੀ ਪੈਜ ਸਵਾਰੀ ॥ |
| | ੧੭ | ੧ | ਪ੍ਰਾਨ ਜੁ ਥਾਕੇ ਥਿਰੁ ਨਹੀ; ਕੈਸੇ [9]ਬਿਰਮਾਵਉ ॥ |
| | | | ਬੂਡਿ ਮੂਏ, [10]ਨਉਕਾ ਮਿਲੈ; ਕਹੁ, ਕਾਹਿ ਚਢਾਵਉ ॥ |
| | | | —o— |

## ਰਾਗੁ ਗੌਂਡ

| | | | ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧ ॥ |
|---|---|---|---|
| ੮੫੯ | ੮ | ੧ | ਜੋ ਦੀਸੈ, ਮਾਇਆ ਮੋਹ ਕੁਟੰਬੁ ਸਭੁ; |
| | | | ਮਤ ਤਿਸ ਕੀ ਆਸ ਲਗਿ, ਜਨਮੁ ਗਵਾਈ ॥ |
| | ੧੩ | ੧ | ਜੇ ਕਿਛੁ ਆਸ ਅਵਰ ਕਰਹਿ, ਪਰ-[11]ਮਿਤ੍ਰੀ |
| | | | ਮਤ ਤੂੰ ਜਾਣਹਿ, ਤੇਰੈ ਕਿਤੈ ਕੰਮਿ ਆਈ ॥ |

੧. ਚੁਪੱਤੀ। ੨. ਤਰਾਜੂ। ੩. ਸੰਪੂਰਨ। ੪. ਬੰਧਨਾਂ ਤੋਂ ਰਹਿਤ ਵਾ ਨਿਰਲੱਜ। ੫. ਵਿਸ਼ੇ ਦੀ ਆਦਤ। ੬. ਚੁਪੱਤੀ। ੭. ਕਾਮ ਦਾ ਮਤਲਬੀ। ੮. ਆਪਣਾ ਮਤਲਬੀ। ੯. [ਮੋਰ ਧੁਜ ਰਾਜੇ ਦੀ ਲੜਕੀ ਵਿਆਹੁਣ ਵਾਸਤੇ ਇਕ ਸੁਨਿਆਰੇ ਨੇ ਹਰੀ ਦਾ ਭੇਸ ਬਣਾਇਆ ਸੀ, ਕਲਾਂ ਦੀਆਂ ਬਾਹਾਂ ਤੇ ਗਰੜ ਬਣਾ ਕੇ, ਭਗਵਾਨ ਨੇ ਪੈਜ ਰੱਖੀ ਸੀ।] ੯. ਦੇਰ ਲਾਉਂਦੇ ਜਾਂ ਪਰਚਾਉਂਦੇ। ੧੦. ਮੁਕਤ ਰੂਪ ਬੇੜੀ। ੧੧. ਮਾਇਕੀ ਮਿਤਰ, ਮਾਇਆ ਦੇ ਚਾਹਵਾਨ।

| ਪੰਨਾ | ਸਤਰ | ਸ਼ਬਦ | ਰਾਗੁ ਗੋਂਡ |
|---|---|---|---|
| ੮੬੦ | ੧੧ | ੨ | ਮਨ ਮੇਰੇ, ਅਪਨਾ ਹਰਿ ਸੇਵਿ ਦਿਨੁ ਰਾਤੀ;<br>ਜੋ ਤੁਧੁ [1]ਉਪਕਰੈ ਦੂਖਿ ਸੁਖਾਸਾ ॥<br>['ਉਪੱਕਰੈ' ਬੋਲੋ ਪਰ ਅਧਿਕ ਲਿਖਣੀ ਨਹੀਂ] |
| | ੧੪ | ੩ | ਹਰਿ ਸਿਮਰਤ ਸਦਾ ਹੋਇ ਅਨੰਦੁ;<br>ਸੁਖੁ ਅੰਤਰਿ ਸਾਂਤਿ, ਸੀਤਲ ਮਨੁ ਅਪਨਾ ॥ |
| | ੧੫ | ੩ | ਮੇਰੇ ਮਨ ਅਨ-ਦਿਨੁ ਧਿਆਇ; ਨਾਮੁ ਹਰਿ ਜਪਨਾ ॥ |
| ੮੬੧ | ੧ | ੩ | ਓਹੁ ਘਟੈ ਨ ਕਿਸੈ ਕੀ ਘਟਾਈ; ਇਕੁ ਤਿਲੁ ਤਿਲੁ ਤਿਲਨਾ ॥ |
| | ੩ | ੪ | ਜਿਤਨੇ ਸਾਹ ਪਾਤਿਸਾਹ, ਉਮਰਾਵ ਸਿਕਦਾਰ ਚਉਧਰੀ;<br>ਸਭਿ ਮਿਥਿਆ ਝੂਠੁ, ਭਾਉ ਦੂਜਾ ਜਾਣੁ ॥ |
| | ੧੦ | ੪ | ਜਨ ਨਾਨਕੁ ਤਿਸ ਕੇ ਚਰਨ ਪਖਾਲੈ;<br>ਜੋ ਹਰਿ ਜਨੁ, ਨੀਚੁ ਜਾਤਿ ਸੇਵਕਾਣੁ ॥ |
| | ੧੧ | ੫ | ਸੋ ਐਸਾ ਹਰਿ ਸੇਵਿ ਸਦਾ, ਮਨ ਮੇਰੇ; ਜੋ ਤੁਧਨੋ [2]ਸਭ-ਦੂ ਰਖਿ ਲਈਐ ॥<br>[ਪੜੱਈਐ, ਕੜੱਈਐ, ਛਡੱਈਐ ਇਤਿਆਦਿਕ<br>ਇਸ ਸਾਰੇ ਸ਼ਬਦ ਵਿਚ ਅਧਿਕ ਲਾ ਕੇ ਬੋਲੋ] |
| | ੧੮ | ੬ | ਮੇਰੈ ਮਨਿ; ਪ੍ਰੇਮੁ ਲਗੋ ਹਰਿ ਤੀਰ ॥ |
| | | | ਰਾਗੁ ਗੋਂਡ ਮਹਲਾ ੫ |
| ੮੬੨ | ੮ | ੨ | ਫਾਕਿਓ ਮੀਨ [3]ਕਪਿਕ ਕੀ ਨਿਆਈ; ਤੂ ਉਰਝਿ ਰਹਿਓ ਕੁਸੰਭਾਇਲੇ ॥<br>ਪਗ ਧਾਰਹਿ ਸਾਸੁ ਲੇਖੈ ਲੈ;<br>ਤਉ ਉਧਰਹਿ ਹਰਿ ਗੁਣ ਗਾਇਲੇ (੨) ਲੇਖੈ ਲੈਤਉ |
| | ੯ | ੨ | ਅਪਨੇ ਰਹਨ ਕਉ ਠਉਰੁ ਨ ਪਾਵਹਿ; ਕਾਏ, ਪਰ ਕੈ ਜਾਇਲੇ ॥<br>[ਇਸ ਸਾਰੇ ਸ਼ਬਦ ਦੇ ਲੱਲੇ ਨਾਲ ਹੀ ਹਨ] |
| ੮੬੩ | ੧੬ | ੬ | ਸੇ ਸੰਤਨ ਹਰਿ ਕੇ; ਮੇਰੇ ਮੀਤ ॥ |
| ੮੬੪ | ੮ | ੮ | ਗੁਰੂ ਗੁਰੂ; ਗੁਰੁ ਕਰਿ ਮਨ ਮੋਰ ॥ |
| | ੧੩ | ੮ | ਪਾਰਬ੍ਰਹਮੁ ਗੁਰੁ; ਰਹਿਆ ਸਮਾਇ ॥ |
| ੮੬੫ | ੨ | ੧੦ | ਰਾਮ ਰਾਮ; ਰਾਮ ਕੀਰਤਨੁ ਗਾਇ ॥ |
| | ੭ | ੧੦ | ਨਿਸਿ ਬਾਸੁਰ ਜਪਿ; ਨਾਨਕ ਦਾਸ ॥ |
| | ੭ | ੧੧ | ਉਨ ਕਉ; ਖਸਮਿ ਕੀਨੀ ਠਾਕਹਾਰੇ ॥ |
| | ੧੦ | ੧੧ | ਸਾਧ ਜਨਾ ਪਗ; ਮਲਿ ਮਲਿ ਧੋਵਹਿ ॥ |
| | ੧੧ | ੧੧ | ਪੰਚ ਪੂਤ ਜਣੇ; ਇਕ ਮਾਇ ॥ |
| | ੧੧ | ੧੧ | ਤੀਨਿ ਗੁਣਾ ਕੈ ਸੰਗਿ; ਰਚਿ ਰਸੇ ॥ |
| | ੧੪ | ੧੨ | ਜਪਿ ਜਪਿ ਅੰਮ੍ਰਿਤ ਨਾਮੁ; ਅਘਾਏ ॥ |
| ੮੬੬ | ੧੦ | ੧੪ | ਜਨਮ ਮਰਣ ਦੁਖ ਮੇਟਿ; ਮਿਲਾਏ ॥ |

੧. ਸਹਾਇਤਾ ਕਰੇ । ੨. ਸਾਰਿਆਂ ਤੋਂ । ੩. ਬਾਂਦਰ ।

| ਪੰਨਾ | ਸਤਰ | ਸ਼ਬਦ | ਰਾਗੁ ਗੋਂਡ |
|---|---|---|---|
| ੮੬੭ | ੪ | ੧੫ | ਕਾਮ ਕ੍ਰੋਧ; ਮਿਟਹਿ [੧]ਉਨਮਾਦ ॥ ['ਮਿਟਹਿ' ਪਦ ਦੇਹਲੀ ਦੀਪਕ ਹੈ] |
| | ੫ | ੧੬ | ਹਰਿ ਕੇ ਨਾਮ ਰੰਗ; ਸੰਗਿ ਜਾਗਾ ॥ [ਚਾਲ ਵਾਸਤੇ] |
| | ੭ | ੧੭ | ਮਹਾ ਬੀਚਾਰ; ਪੰਚ ਦੂਤਹ [੨]ਮੰਥ ॥ |
| | ੧੦ | ੧੭ | ਕਰਣ [੩]ਪਲਾਹ ਕਰਹਿ; ਸਿਵ ਦੇਵ ॥ |
| | ੧੩ | ੧੮ | ਸੰਤ ਕਾ [੪]ਲੀਆ; ਧਰਤਿ ਬਿਦਾਰਉ ॥ [ਕਾਲੀਆ ਨਾ ਬੋਲੋ] |
| | ੧੪ | ੧੮ | ਸੰਤ ਉਧਾਰਉ. [੫]ਤਤ [੬]ਖਿਣ [੭]ਤਾਲਿ ॥ (੨) ਤਤਖਿਣ |
| | ੧੬ | ੧੮ | ਜੋ ਨਿੰਦੇ; ਤਿਸ ਕਾ [੮]ਪਤਨੁ ਹੋਇ ॥ [ਪੱਤਨ ਨਹੀ ਬੋਲਣਾ] |
| ੮੬੮ | ੩ | ੧੯ | ਨਾਰਾਇਣ; ਦੰਤ ਭਾਨੇ ਡਾਇਨ ॥ |
| | ੮ | ੨੦ | ਰਾਮ [੯]ਕਵਚੁ; ਦਾਸ ਕਾ ਸੰਨਾਹੁ ॥ ਦੂਤ ਦੁਸਟ; ਤਿਸੁ ਪੋਹਤ ਨਾਹਿ ॥ |
| | ੯ | ੨੦ | ਗਰੀਬ ਦਾਸ ਕੀ; ਪ੍ਰਭੁ ਸਰਣਾਇ ॥ |
| | ੧੩ | ੨੧ | [੧੦]ਪ੍ਰਾਤਮਾ; [੧੧]ਪਾਰਬ੍ਰਹਮ ਕਾ ਰੂਪੁ ॥ |
| | ੧੬ | ੨੨ | ਗੁਣ ਗੋਵਿੰਦ ਰਉਂ; ਸਚੁ ਵਾਪਾਰੁ ॥ |
| | | | ਰਾਗੁ ਗੋਂਡ, ਬਾਣੀ ਭਗਤਾ ਕੀ |
| ੮੬੯ | ੪ | ੧ | ਮੂਰਖ ਸਿਉ ਬੋਲੇ; ਝਖ ਮਾਰੀ ॥ |
| ੮੭੦ | ੧੧ | ੩ | ਕਰਮ [੧੨]'ਬਧ', ਤੁਮ ਜੀਉ ਕਹਤ-ਹੌ; ਕਰਮਹਿ ਕਿਨਿ ਜੀਉ ਦੀਨੁ ਰੇ ॥ [ਬੱਧ ਬੋਲੋ] |
| ੮੭੧ | ੪ | ੫ | ਨਾ ਇਹੁ ਰਾਜ; ਨ ਭੀਖ ਮੰਗਾਸੀ ॥ ਨਾ ਇਸੁ ਪਿੰਡੁ; ਨ ਰਕਤੂ [੧੩]ਰਾਤੀ ॥ |
| | ੯ | ੬ | ਆਵਤ ਜਾਤ; [੧੪]ਨਾਕਸਰ ਹੋਈ ॥ (੨) ਨਾ [੧੫]ਕਸਰ |
| | ੧੦ | ੬ | [੧੬]ਲਰਿਕੀ [੧੭]ਲਰਿਕਨ; ਖੈਬੋ ਨਾਹਿ ॥ |
| | ੧੬ | ੭ | ਕਰਿ ਸੀਗਾਰੁ; ਬਹੈ [੧੮]ਪਖਿਆਰੀ ॥ |
| | ੧੮ | ੭ | ਹਮ ਕਉ ਦ੍ਰਿਸਟਿ ਪਰੈ,[੧੯]ਤ੍ਰਖਿ ਡਾਇਨਿ ॥ |

੧. ਹੰਕਾਰ ਬੇ ਕਮਲ।੨. ਮਲਣਾ।੩. ਕੀਰਨੇ, ਯਤਨ ।੪. ਫਿਟਕਾਰਿਆ ਹੋਇਆ । ੫. ਤਤ = ਛੇਤੀ ਹੀ । ਖਿਣ=ਖਿਣ ਤੋਂ ਭੀ ਤਾਲਿ=ਸ਼ੀਘਰ ਹੀ ਵਾ ਤਿਸੇ ਕਾਲ (ਸੰਪ੍ਰਦਾਈ) ਅਰਥ। ੬. ਸ਼ੀਘਰ । ੭. ਛੇਤੀ ਤੋਂ ਛੇਤੀ । ੮. ਨਾਸ । ੯. ਮੰਤ੍ਰ, ਸੰਨਾਹ=ਸੰਜੋਅ ਦੀ ਨਿਆਈਂ ਜੋ ਰੱਖਿਆ ਕਰਣ ਵਾਲਾ ਹੈ । ੧੦. ਪ੍ਰਤਕ ਚੇਤਨ ਆਤਮਾ ਜੀਵ । ੧੧. ਅਕਾਲ ਪੁਰਖ ਅਦ੍ਵੈਤ ਅਨੰਦ ਦਾ ਸਰੂਪ। ੧੨. ਬੱਧ-ਬੰਨ੍ਹਿਆਂ । ੧੩.ਲਹੂ, ਪ੍ਰੀਤ । ੧੪.ਨੱਕ ਦਮ, ਨੱਕ 'ਚ ਜਿੰਦ ਆਵਣ ਦੀ ਨਿਆਈਂ ਹੋ ਗਈ ਨਾਕ-ਸਵਰਗ ਆਦਿਕ ਜਿੱਤੇ ਗਏ । ੧੫. ਆਵਣ, ਜਾਵਣ, ਜੰਮਣ ਮਰਨ ਦੀ ਕਸਰ ਨਹੀਂ ਹੁੰਦੀ । ੧੬. ਬੁਧੀ । ੧੭. ਪਦਾਰਥਾਂ ਨੂੰ ਨਹੀਂ ਖਾਂਦੀ। ੧੮. ਵੇਸਵਾ-ਸਹੁਰੇ ਤੇ ਪੇਕੇ ਦੇ ਪੱਖ ਨੂੰ ਆਰੀ ਦੀ ਨਿਆਈਂ ਕੱਟਣ ਵਾਲੀ ਹੈ। ੧੯. ਤਿੱਖੇ ਨੇਤਰਾਂ ਵਾਲੀ ਡੈਣ ਜਾਂ ਤਰਖ ਜਾਨਵਰ ਦੇ ਉਤੇ ਅਸਵਾਰੀ ਕਰਣ ਵਾਲੀ ਡਾਇਣ ।

| ਪੰਨਾ | ਸਤਰ | ਸ਼ਬਦ | ਰਾਗੁ ਨਟਨਾਰਾਇਨ |
|---|---|---|---|
| ੯੭੬ | ੧੦ | ੪ | ਗੁਨ ਗਾਵਤ ਛੀਪਾ ਦੁਸਟਾਰਿਓ; ਪ੍ਰਭਿ ਰਾਖੀ ਪੈਜ ਜਨਗੇ ॥ [ਜਨ-ਗੇ ਬੋਲੋ] |
| | ੧੧ | ੪ | ਜੋ ਤੁਮਰੇ ਗੁਨ ਗਾਵਹਿ ਸੁਆਮੀ; ਹਉ ਬਲਿ ਬਲਿ ਬਲਿ ਤਿਨਗੇ ॥ [ਤਿਨ-ਗੇ ਬੋਲੋ] [ਏਹ ਦੋ ਤੁਕਾਂ ਦੇ ਪਾਠ ਇਕੱਠੇ ਹੀ ਹਨ] |
| | ੧੪ | ੫ | ਹਰਿ ਜਨ, ਹਰਿ ਜਸੁ, ਹਰਿ ਹਰਿ ਗਾਇਓ; ਉਪਦੇਸਿ ਗੁਰੂ ਗੁਰ, ਸੁਨੇ ॥ |
| ੯੭੭ | ੪ | ੬ | ਜੋ ਪ੍ਰਭ ਕੀਆ, ਸੁ ਤੁਮ ਹੀ ਜਾਨਹੁ; ਹਮ ਨਹ ਜਾਣੀ, ਹਰਿ [1]ਗਹਣੇ ॥ |
| | ੯ | ੭ | ਮੇਰੇ ਮਨ; ਸੇਵ ਸਫਲ, ਹਰਿ ਘਾਲ ॥ ਲੇ ਗੁਰ ਪਗ; ਰੇਨ ਰਵਾਲ ॥ ਸਭਿ ਦਾਲਿਦ ਭੰਜਿ; ਦੁਖ ਦਾਲ ॥ ਹਰਿ ਹੋ; ਹੋ ਹੋ ਨਦਰਿ ਨਿਹਾਲ ॥ |
| | ੧੦ | ੭ | ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ; ਹਰਿ ਰੰਗ ਰੰਗ ਮਹਲ, ਬੇਅੰਤ ਲਾਲ ਲਾਲ ਹਰਿ ਲਾਲ ॥ ਹਰਿ ਆਪਨੀ ਕ੍ਰਿਪਾ ਕਰੀ, ਆਪਿ ਗ੍ਰਿਹਿ ਆਇਓ; ਹਮ ਹਰਿ ਕੀ ਗੁਰ ਕੀਈ ਹੈ [2]ਬਸੀਠੀ; ਹਮ ਹਰਿ ਦੇਖੇ; ਭਈ ਨਿਹਾਲ, ਨਿਹਾਲ ਨਿਹਾਲ ਨਿਹਾਲ ॥ |
| | ੧੩ | ੭ | ਜਨੁ ਨਾਨਕੁ ਹਰਿ ਹਰਿ ਮਿਲੇ, ਭਏ [3]ਗਲਤਾਨ [4]ਹਾਲ, ਨਿਹਾਲ ਨਿਹਾਲ ॥ |
| | ੧੯ | ੯ | ਤਿਸ ਕਉ ਹਉ; ਬਲਿ ਬਲਿ ਬਾਲ ॥ |
| ੯੭੮ | ੧ | ੯ | ਹਰਿ ਹੋ; ਹੋ ਹੋ ਮੇਲਿ ਨਿਹਾਲ ॥ |
| | ੨ | ੯ | ਅੰਤਰਿ ਕਪਟੁ ਚੁਕਾਵਹੁ, ਮੇਰੇ ਗੁਰਸਿਖਹੁ; ਨਿਹਕਪਟ ਕਮਾਵਹੁ, ਹਰਿ ਕੀ ਹਰਿ ਘਾਲ, ਨਿਹਾਲ ਨਿਹਾਲ ਨਿਹਾਲ ॥ |
| | | | ਰਾਗੁ ਨਟਨਾਰਾਇਨ ਮਹਲਾ ੫ |
| | ੧੫ | ੨ | [5]ਉਲਾਹਨੋ; ਮੈ ਕਾਹੂ ਨ ਦੀਓ ॥ ਮਨ ਮੀਠ; ਤੁਹਾਰੋ ਕੀਓ ॥ |
| | ੧੫ | ੨ | ਆਗਿਆ ਮਾਨਿ ਜਾਨਿ, ਸੁਖੁ ਪਾਇਆ; ਸੁਨਿ ਸੁਨਿ ਨਾਮੁ ਤੁਹਾਰੋ, ਜੀਓ ॥ |
| ੯੭੯ | ੧੦ | ੬ | ਸੁਖ ਸਾਗਰ; ਕਰਿ ਪਰਮਗਤਿ ਮੋਰੀ ॥ |
| | ੧੬ | ੮ | ਮੇਰੈ [6]'ਸਰਬਸੁ'; ਨਾਮੁ ਨਿਧਾਨੁ ॥ ['ਸਰੱਬਸੁ' ਨਹੀਂ ਬੋਲਣਾ] |
| ੯੮੦ | ੧ | ੯ | ਹਉ ਵਾਰਿ ਵਾਰਿ ਜਾਉ; ਗੁਰ ਗੋਪਾਲ ॥ |
| | ੫ | ੧੦ | ਕੋਊ ਹੈ; ਮੇਰੋ ਸਾਜਨੁ ਮੀਤੁ ॥ |
| | ੫ | ੧੦ | ਬਿਨਸੈ; ਦੁਖੁ ਬਿਪਰੀਤਿ ॥ |
| | ੬ | ੧੦ | ਕੋਈ ਵਿਰਲਾ; ਆਪਨ ਕੀਤ ॥ |
| | | | ਨਟ ਅਸਟਪਦੀਆ ਮਹਲਾ ੪ |
| | ੧੨ | ੧ | ਮਧ-ਸੂਦਨ ਜਗਜੀਵਨ ਮਾਧੋ; ਮੇਰੇ ਠਾਕੁਰ ਅਗਮ ਅਪਾਰੇ ॥ |
| | ੧੯ | ੧ | ਸਾਸੁ ਸਾਸੁ ਜਾਇ, ਨਾਮੈ ਬਿਨੁ; ਸੋ ਬਿਰਥਾ ਸਾਸੁ, ਬਿਕਾਰੇ ॥ |

੧. ਗੁਪਤ ਗਤੀ । ੨. ਵਿਚੋਲਗੀ । ੩. ਮਸਤ । ੪. ਹਾਲਤ । ੫. ਉਲਾਂਭਾ । ੬. ਸਰਬੰਸ ।

ਰਾਗੁ ਨਟਨਾਰਾਇਨ

| ਪੰਨਾ | ਸਤਰ | ਸ਼ਬਦ | |
|---|---|---|---|
| ੯੮੧ | ੩ | ੨ | ਸਤਿਗੁਰ ਨਾਮੁ ਦ੍ਰਿੜਾਏ, ਅਤਿ ਮੀਠਾ; [੧]ਮੈਲਾਗਰੁ [੨]ਮਲਗਾਰੇ ॥ |
| | ੮ | ੨ | ਆਈ ਰੈਨਿ ਭਇਆ ਸੁਪਨੰਤਰੁ; ਬਿਖੁ ਸੁਪਨੈ ਭੀ, ਦੁਖ ਸਾਰੇ ॥ |
| | ੧੧ | ੨ | ਜਗੰਨਾਥ, ਸਭਿ ਜੰਤ੍ਰ ਉਪਾਏ; [੩]ਨਕਿ ਖੀਨੀ, ਸਭ [੪]ਨਥਹਾਰੇ ॥ |
| | ੧੪ | ੩ | ਪਰਸ [੫]ਨਪਰਸ ਭਏ, ਕੁਬਿਜਾ ਕਉ; ਲੈ ਬੈਕੁੰਠਿ ਸਿਧਾਰੇ ॥ [ਨ-ਪਰਸ ਬੋਲੋ] |
| ੯੮੨ | ੨ | ੩ | ਪੂਰਬਿ ਜਨਮਿ, [੬]ਪਰਚੂਨ ਕਮਾਏ; ਹਰਿ ਹਰਿ, ਹਰਿ ਨਾਮਿ ਪਿਆਰੇ ॥ |
| | ੯ | ੪ | ਅੰਤਰਿ ਵਾਸੁ ਬਹੁਤੁ ਮੁਸਕਾਈ; ਭ੍ਰਮਿ ਭੂਲਾ, ਮਿਰਗੁ ਸਿੰਙ੍ਹਾਰੇ ॥ [ਪੈਰ ਵਿਚ ਹਾਹਾ ਨਹੀਂ, ਭਾਰੇ ਪੈਰ ਦੀ ਨਿਸ਼ਾਨੀ ਹੈ] |
| | ੧੨ | ੪ | ਸਭੁ ਹੈ ਬ੍ਰਹਮੁ, ਬ੍ਰਹਮੁ ਹੈ ਪਸਰਿਆ; ਮਨਿ ਬੀਜਿਆ ਖਾਵਾਰੇ ॥ ਜਿਉ, ਜਨ [੭]ਚੰਦ੍ਰਹਾਂਸੁ, [੮]ਦੁਖਿਆ ਧ੍ਰਿਸਟਬੁਧੀ; ਅਪੁਨਾ ਘਰੁ ਲੂਕੀ ਜਾਰੇ ॥ [ਧ੍ਰਿਸਟ-ਬੁਧੀ ਬੋਲੋ] |
| ੯੮੩ | ੮ | ੬ | ਮੇਰੇ ਮਨ; ਭਜੁ ਠਾਕੁਰ ਅਗਮ ਅਪਾਰੇ ॥ |
| | ੧੦ | ੬ | [੯]ਪਚੈ ਪਤੰਗੁ ਮ੍ਰਿਗ. [੧੦]ਭ੍ਰਿੰਗ ਕੁੰਚਰ ਮੀਨ; ਇਕ ਇੰਦ੍ਰੀ ਪਕਰਿ [੧੧]ਸਘਾਰੇ ॥ |
| | ੧੪ | ੬ | [੧੨]ਮੇਰ [੧੩]ਸੁਮੇਰ, ਮੋਰੁ ਬਹੁ ਨਾਚੈ; ਜਬ ਉਨਵੈ ਘਨ, ਘਨਹਾਰੇ ॥ |
| | ੧੪ | ੬ | ਸਾਕਤ ਕਉ; ਅੰਮ੍ਰਿਤ ਬਹੁ ਸਿੰਚਹੁ; ਸਭ [੧੪]ਡਾਲ [੧੫]ਫੂਲ, [੧੬]ਬਿਸੁ ਕਾਰੇ ॥ |

—o—

੧. ਚੰਦਨ। ੨. ਖੁਸ਼ਬੂਦਾਰ, ਮੈਲ ਨੂੰ ਗਾਲਣ ਵਾਲਾ। ੩. ਪਾਉਣੀ, ਅੰਤਹਕਰਣ ਰੂਪੀ ਨੱਕ ਵਿਚ ਹੁਕਮ ਰੂਪੀ ਨੱਥ ਪਾਈ। ੪. ਪ੍ਰਮੇਸ਼ਰ ਨੇ। ੫. ਜੇਹੜੀ ਨਾ ਪਰਸਣੇ ਯੋਗ ਸੀ; ੬. ਨਿਸ਼ਕਾਮ ਕਰਮਾਂ ਰੂਪੀ ਪੂਰਬਲੇ ਜਨਮਾਂ ਦੇ ਸਾਧਨ ਇਕੱਤ੍ਰ ਕੀਤੇ ਸੀ। ੭. ਚੰਦ੍ਰਹਾਂਸ ਭਗਤ ਨੂੰ ਧ੍ਰਿਸ਼ਟ ਬੁਧੀ ਰਾਜੇ ਨੇ ਬਿਖ ਦੇਣੀ ਚਾਹੀ ਸੀ, ਅਖੀਰ ਜਲਾਦਾਂ ਨੇ ਉਸ ਦੇ ਪੁਤਰ ਮਦਨ ਸਿੰਘ ਨੂੰ ਮਾਰ ਦਿਤਾ ਸੀ ਇਉਂ ਆਪਣੇ ਘਰ ਨੂੰ ਚੁਆਤੀ ਲਾਈ ਸੀ। ਚੰਦ੍ਰਹਾਂਸ ਦੀ ਉਸ ਦੀ ਲੜਕੀ ਨਾਲ ਸ਼ਾਦੀ ਹੋ ਗਈ,ਨਾਲੇ ਰਾਜ ਦਾ ਮਾਲਕ ਬਣ ਗਿਆ। ਚੰਦ੍ਰਹਾਂਸ ਨੇ ਵਾਹਿਗੁਰੂ ਅਗੇ ਬੇਨਤੀ ਕਰ ਕੇ ਉਸ ਦੇ ਪੁਤਰ ਨੂੰ ਜਿਊਂਦਾ ਕਰ ਦਿਤਾ ਸੀ। ੮. ਧ੍ਰਿਸਟ ਬੁਧੀ ਦਾ ਦੁਖਾਇਆ। ੯. ਸੜਦੇ ਹਨ। ੧੦. ਭੌਰਾ। ੧੧. ਨਾਸ ਕਰ ਦਿਤੇ ੧੨.ਉਪਰ। ੧੩. ਪ੍ਰੇਮ ਰੂਪੀ ਸੁਮੇਰ ਦੇ ਮੇਰ = ਉਪਰ ਜਗਿਆਸੂ ਰੂਪੀ ਮੋਰ ਨਿਰਨਾ ਕਰਨ ਰੂਪ ਨੱਚਦੇ ਹਨ ਜਦੋਂ ਘਨਹਾਰੇ = ਸਤਿਗੁਰੂ ਰੂਪ ਬੱਦਲ ਘਨ = ਬਹੁਤੇ ਉਨਵੈ = ਕ੍ਰਿਪਾਲੂ ਹੁੰਦੇ ਹਨ ਤੇ ਨਾਮ ਦੀ ਬਰਖਾ ਕਰਦੇ ਹਨ। ੧੪. ਇੰਦਰੇ। ੧੫. ਕਰਮ। ੧੬. ਵਿਸ਼ਿਆਂ ਦੀ ਵਿਹੁ ਕਰ ਕੇ ਕਾਲੇ ਹਨ।

# ਰਾਗੁ ਮਾਲੀਗਉੜਾ

| ਪੰਨਾ | ਸਤਰ | ਸ਼ਬਦ | |
|---|---|---|---|
| | | | ਰਾਗੁ ਮਾਲੀਗਉੜਾ ਮਹਲਾ ੪ |
| ੯੮੪ | ੯ | ੨ | ਜਪਿ ਮਨ; ਰਾਮ ਨਾਮੁ ਸੁਖ ਦਾਤਾ ॥ |
| | ੧੧ | ੨ | ਦੁਰਮਤਿ ਮੈਲੁ ਗਈ, ਸਭ ਨੀਕਰਿ; ਹਰਿ ਅੰਮ੍ਰਿਤਿ, [1]ਹਰਿ ਸਰਿ ਨਾਤਾ ॥ |
| | ੧੨ | ੨ | ਪਾਇ ਲਗਉ, ਨਿਤ ਕਰਉ [2]ਜੁਦਰੀਆ'; [ਜੁ-ਦਰੀਆਂ ਬੋਲੋ] ਹਰਿ ਮੇਲਹੁ ਕਰਮਿ ਬਿਧਾਤਾ ॥ |
| ੯੮੫ | ੫ | ੩ | ਮਤਿ ਦੇਹਿ ਹਰਿ ਪ੍ਰਭ, ਅਗਮ ਠਾਕੁਰ; ਗੁਰ ਚਰਨ, ਮਨੁ ਮੈ ਲਾਇਓ ॥ |
| | ੧੦ | ੪ | ਖਿਨ ਮਹਿ, ਬਿਨਸਿ ਜਾਇ [3]ਪਰਤਾਪੈ; ਡੰਡੁ ਧਰਮਰਾਇ ਕਾ ਲਾਗਾ ॥ |
| | ੧੨ | ੪ | ਹਰਿ ਚਾੑਿਓ ਰੰਗੁ, ਮਿਲੈ ਗੁਰ ਸੋਭਾ; ਹਰਿ ਰੰਗਿ ਚਲੂਲੈ ਰਾਂਗਾ ॥ ['ਚਾੑਿਓ' ਇਹ ਵੀ ਪੈਰ ਵਿਚ 'ਹ' ਸਮਝ ਕੇ ਬੋਲਣਾ] |
| | ੧੫ | ੫ | ਜਿਨ੍ ਕੈ ਮਸਤਕਿ ਲੀਖਿਆ; ਹਰਿ ਮਿਲਿਆ, ਹਰਿ ਬਨਮਾਲਾ ॥ |
| | | | ਮਾਲੀਗਉੜਾ ਮਹਲਾ ੫ |
| ੯੮੬ | ੧੪ | ੨ | ਜਾ ਕੈ ਸਿਮਰਨਿ; ਕੁਲਹ ਉਧਰ ॥ [ਉ-ਧਰ ਨਹੀਂ ਕਰਨਾ] |
| ੯੮੭ | ੧ | ੩ | ਬੂਝਤ ਦੀਪਕ; ਮਿਲਤ [4]ਤਿਲਤ ॥ |
| | ੨ | ੩ | ਜੈਸੇ [5]ਕਿਰਖਹਿ; ਬਰਸ ਮੇਘ ॥ |
| | ੬ | ੪ | ਨੈਨਿ ਦਰਸੁ ਪੇਖਉ; ਨਿਸਿ ਭੋਰ ॥ |
| ੯੮੮ | ੧੬ | ੫ | ਨਾਮ ਸੰਗਿ; ਮਨ ਤਨਹਿ ਰਾਤ ॥ |
| | ੧ | ੬ | ਆਲ ਜਾਲ ਬਿਕਾਰ ਤਜਿ ਸਭਿ; ਹਰਿ ਗੁਨਾ ਨਿਤਿ ਗਾਉ ॥ |
| | ੩ | ੭ | ਜੇਤ ਕੀਨ ਉਪਾਰਜਨਾ; ਪ੍ਰਭੁ ਦਾਨੁ ਦੇਇ ਦਾਤਾਰ ॥ |
| | | | ਮਾਲੀਗਉੜਾ ਬਾਣੀ ਭਗਤ ਨਾਮਦੇਵ ਜੀ ਕੀ |
| | ੧੦ | ੧ | ਧਨਿ ਧੰਨਿ; ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ; ਅਨਹਤ ਗਾਜੈ ॥ |
| | ੧੦ | ੧ | ਧਨਿ ਧਨਿ; ਮੇਘਾ ਰੋਮਾਵਲੀ ॥ |
| | ੧੧ | ੧ | ਧਨਿ ਧਨਿ; ਤੂ ਮਾਤਾ ਦੇਵਕੀ ॥ |
| | ੧੧ | ੧ | ਜਿਹ ਗ੍ਰਿਹ; ਰਮਈਆ ਕਵਲਾ-ਪਤੀ ॥ |
| | ੧੨ | ੧ | ਧਨਿ ਧਨਿ; ਬਨ ਖੰਡ ਬਿੰਦ੍ਰਾਬਨਾ ॥ |
| | ੧੨ | ੧ | [6]ਬੇਨੁ ਬਜਾਵੈ; [7]ਗੋਧਨੁ ਚਰੈ ॥ |
| | ੧੩ | ੨ | ਮੇਰੋ ਬਾਪੁ ਮਾਧਉ, ਤੂ ਧਨੁ ਕੇਸੌ, [8]ਸਾਂਵਲੀਓ [9]ਬੀਠੁਲਾਇ ॥ |

੧. ਹਰੀ ਨਾਮ ਦਾ ਸਰੋਵਰ ਜੋ ਅੰਮ੍ਰਿਤ ਦੇ ਸ-ਦਰਸ਼ ਹੈ। ੨. ਬੇਨਤੀਆਂ ਜਾਂ ਮਿੰਨਤਾਂ। ੩. ਮਾਇਆ ਦਾ ਪ੍ਰਤਾਪ ਖਿਨ ਵਿਚ ਬਿਨਸ ਜਾਣੇ ਤੋਂ [ਪਰਤਾਪੈ] ਪਛਤਾਵਾ ਹੀ ਰਹਿੰਦਾ ਹੈ। ੪. ਤੇਲ। ੫. ਖੇਤੀ ਤੇ। ੬. ਚੇਤਨ ਸੱਤਾ ਰੂਪ ਬੀਨ, ਚੇਤਨ ਚੁਗੌਂਦਾ ਹੈ। ੭. ਇੰਦ੍ਰੀਆਂ ਰੂਪ ਗਊਆਂ। ੮. ਸਿਆਮ। ੯. ਉਤਪਤੀ, ਪਾਲਣਾ, ਲੈਤਾ ਕਰਣ ਵਾਲਾ। ਪੁੰਡਰੀਕ ਭਗਤ ਨੇ ਠਾਕੁਰ ਜੀ ਨੂੰ ਬੈਠਣ ਲਈ ਇੱਟ ਦਿਤੀ ਸੀ, ਇਸ ਇੱਟ ਤੇ ਬੈਠਣ ਕਰ ਕੇ 'ਬੀਠਲ' ਨਾਮ ਪਿਆ ਹੈ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| | | | ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ |
| ੯੮੯ | ੫ | ੧ | [੧]ਖੇਮੇ [੨]ਛਤ੍ਰ [੩]ਸਰਾਇਚੇ; ਦਿਸਨਿ [੪]ਰਥ [੫]ਪੀੜੇ ॥ |
| | | | ਜਿਨੀ ਤੇਰਾ ਨਾਮੁ ਧਿਆਇਆ; ਤਿਨ ਕਉ ਸਦਿ ਮਿਲੇ ॥ [ਸੱਦਿ ਬੋਲੋ] |
| | ੬ | ੧ | ਨਾਮੁ ਨ ਪਾਇਆ ਤੇਰਾ; ਅੰਧਾ, ਭਰਮਿ ਭੂਲਾ ਮਨੁ ਮੇਰਾ ॥ |
| | ੭ | ੧ | ਸਾਦ ਕੀਤੇ, ਦੁਖ [੬]ਪਰਫੁੜੇ; ਪੂਰਬਿ ਲਿਖੇ ਮਾਇ ॥ |
| | ੧੧ | ੨ | ਲਿਖੁ; ਦਾਤਿ ਜੋਤਿ ਵਡਿਆਈ ॥ |
| | ੧੧ | ੨ | ਮੂਰਖ ਮਨ; ਕਾਹੇ [੭]ਕਰਸਹਿ ਮਾਣਾ ॥ |
| | ੧੪ | ੨ | ਘਰ ਘੁੰਮਣ-ਵਾਣੀ; ਭਾਈ ॥ |
| ੯੯੦ | ੩ | ੩ | ਚਿਤ ਚੇਤਸਿ ਕੀ ਨਹੀ; ਬਾਵਰਿਆ ॥ |
| | ੬ | ੩ | ਕੋਇਲੇ ਪਾਪ ਪੜੇ, ਤਿਸੁ ਊਪਰਿ; ਮਨੁ ਜਲਿਆ, ਸੰਨ੍ਹੀ ਚਿੰਤ ਭਈ ॥ [ਪੜ੍ਹੇ ਨਹੀਂ ਕਰਨਾ] |
| | ੭ | ੩ | ਏਕੁ ਨਾਮੁ ਅੰਮ੍ਰਿਤੁ, ਓਹੁ ਦੇਵੈ; ਤਉ ਨਾਨਕ, [੮]ਤ੍ਰਿਸਟਸਿ ਦੇਹਾ ॥ |
| | ੮ | ੪ | [੯]ਬਿਮਲ ਮਝਾਰਿ, ਬਸਸਿ ਨਿਰਮਲ ਜਲ; [੧੦]ਪਦਮਨਿ [੧੧]ਜਾਵਲ ਰੇ ॥ (੨) ਪਦਮ ਨਿਜਾਵਲ ਰੇ |
| | | | ਪਦਮਨਿ ਜਾਵਲ, ਜਲ [੧੨]ਰਸ ਸੰਗਤਿ; ਸੰਗਿ ਦੋਖ ਨਹੀ ਰੇ ॥ |
| | ੯ | ੪ | [੧੩]ਭਖਸਿ [੧੪]ਸਿਬਾਲੁ, ਬਸਸਿ ਨਿਰਮਲ ਜਲ; ਅੰਮ੍ਰਿਤੁ ਨ ਲਖਸਿ ਰੇ ॥ |
| | ੧੦ | ੪ | ਬਸੁ [੧੫]ਜਲ ਨਿਤ, ਨ ਵਸਤ ਅਲੀ [੧੬]ਅਲ; ਮੇਰ ਚ [੧੭]ਚਾਗੁਨ ਰੇ ॥ (੨) ਚਚਾ ਗੁਨ ਰੇ |
| | | | ਚੰਦ [੧੮]ਕੁਮੁਦਨੀ ਦੂਰਹੁ ਨਿਵਸਸਿ; [੧੯]ਅਨਭਉ ਕਾਰਨਿ ਰੇ ॥ |
| | ੧੧ | ੪ | [੨੦]ਅੰਮ੍ਰਿਤ [੨੧]ਖੰਡੁ, [੨੨]ਦੂਧਿ [੨੩]ਮਧੁ ਸੰਚਸਿ; [੨੪]ਤੂਬ, ਨ ਚਾਤੁਰ ਰੇ ॥ (੨) ਤੂ ਬਨ |
| | ੧੨ | ੪ | ਅਪਨਾ ਆਪੁ, ਤੂ ਕਬਹੁ ਨ ਛੋਡਸਿ; [੨੫]ਪਿਸਨ ਪ੍ਰੀਤਿ ਜਿਉ ਰੇ ॥ |

---

੧. ਤੰਬੂ ਖਿਮਾਂ ਦੇ । ੨. ਛਤ੍ਰ ਜਸ ਦੇ । ੩. ਕਨਾਤਾਂ ਕਰੁਣਾਂ ਮੈਤ੍ਰੀ ਆਦਿ । ੪. ਰਥ ਸ੍ਰਵਣ ਆਦਿਕਾਂ ਦੇ । ੫. ਜੋੜੇ ਹਨ । ੬. ਪ੍ਰਫੁਲਤ ਹੋਏ । ੭. ਕਰਦਾ ਹੈਂ । ੮. ਇਸਥਿਤ । ੯. ਉਜਲ । ੧੦. ਕਵਲ । ੧੧. ਜਾਲਾ । ੧੨. ਪਾਣੀ । ੧੩. ਭੱਖਦਾ ਹੈਂ । ੧੪. ਜਾਲਾ । ੧੫. ਡੱਡੂ ਜਲ ਵਿਚ ਨਿਤ ਵੱਸਦਾ ਹੈ । ੧੬. ਭੌਰਾ ਭੌਰੀਆਂ ਜਗਿਆਸੂਆਂ ਜਗਿਆਸਣਾਂ ਮੇਰ = ਉਪਰੋਂ ਭਾਵ ਬਾਹਰੋਂ । ੧੭.ਚਾ ਗੁਨ = ਚ = ਪੁਨਾ,ਚਾਗੁਨ = ਚੁਣ ਲੈਂਦੇ ਹਨ ਗੁਣਾਂ ਨੂੰ । ੧੮.ਕਵੀਆਂ। ੧੯. ਹਿਰਦੇ ਦਾ ਤਾਤਪਰਯ । ੨੦. ਗਿਆਨ । ੨੧. ਭਗਤੀ । ੨੨. ਨਿਸ਼ਕਾਮ ਕਰਮ । ੨੩. ਸ਼ਹਿਦ ਪਰੇਮ । ੨੪. ਤੂੰਬੇ ਦੀ ਨਿਆਈਂ ਜੋ ਜੀਵ ਹਨ ਕੌੜੇ,ਚਾਤੁਰ ਚਾ ਪੁਨਾ ਅਤਰ = ਅਤਰ ਦੀ ਨਿਆਈਂ ਖੁਸ਼ਬੂਦਾਰ ਤੇ ਮਿਠਾਸ ਨਹੀਂ ਹੁੰਦੀ । ੨੫. ਚਿੱਚੜ ਜਾਂ ਚੁਗਲ ।

| ਪੰਨਾ | ਜਤਰ | ਸ਼ਬਦ | ਰਾਗੁ ਮਾਰੂ |
|---|---|---|---|
| ੯੯੦ | ੧੫ | ੫ | ਅਠਸਠਿ ਤੀਰਥ ਨਾਮੁ ਪ੍ਰਭ; ਨਾਨਕ ਜਿਸੁ ਮਸਤਕਿ ਭਾਗ ॥ |
| | ੧੭ | ੫ | ਜੋ ਮੈ ਬੇਦਨ; ਸਾ ਕਿਸੁ ਆਖਾ ਮਾਈ ॥ |
| | ੧੮ | ੫ | ਤੂ ਦਾਨਾ; ਸਾਹਿਬੁ ਸਿਰਿ ਮੇਰਾ ॥ [ਮੇਰਾ ਸ਼ਿਰੋਮਣੀ ਸੁਆਮੀ ਹੈਂ] |
| ੯੯੧ | ੪ | ੬ | ਪੀਅਹਿ ਤ, ਪਾਣੀ ਆਣੀ ਮੀਰਾ; ਖਾਹਿ ਤ, ਪੀਸਣ ਜਾਉ ॥ |
| | ੧੬ | ੯ | [1]ਸੂਰ ਸਰੁ ਸੋਸਿ-ਲੈ, [2]ਸੋਮ ਸਰੁ ਪੋਖਿ-ਲੈ; |
| | | | ਜੁਗਤਿ ਕਰਿ [3]ਮਰਤੁ, ਸੁ ਸਨਬੰਧੁ ਕੀਜੈ ॥ [ਚਾਲ ਵਾਸਤੇ] |
| | ੧੮ | ੯ | ਮੂੜੇ [4]ਕਾਇਚੇ; ਭਰਮਿ ਭੁਲਾ ॥ |
| | ੧੮ | ੯ | [5]ਅਜਰ ਗਹੁ ਜਾਰਿ ਲੈ, [6]ਅਮਰ ਗਹੁ ਮਾਰਿ ਲੈ; |
| | | | ਭ੍ਰਾਤਿ ਤਜਿ ਛੋਡਿ, ਤਉ ਅਪਿਉ ਪੀਜੈ ॥ [ਭ੍ਰਾਂਤ ਬੋਲੋ] |
| ੯੯੨ | ੧ | ੯ | ਭਣਤਿ ਨਾਨਕੁ ਜਨੋ, ਰਵੈ ਜੇ ਹਰਿ ਮਨੋ; |
| | | | ਮਨ ਪਵਨ ਸਿਉ, ਅੰਮ੍ਰਿਤੁ ਪੀਜੈ ॥ [ਚਾਲ ਵਾਸਤੇ ਬਿਸਰਾਮ] |
| | ੪ | ੧੦ | ਰਾਜਾ ਤਖਤਿ ਟਿਕੈ, ਗੁਣੀ; ਭੈ [7]ਪੰਚਾਇਣ ਰਤੁ ॥ |
| | ੬ | ੧੦ | ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ; ਇੰਦੁ ਤਪੈ ਭੇਖਾਰੀ ॥ |
| | | | ਮਾਨੈ ਹੁਕਮੁ, ਸੋਹੈ ਦਰਿ ਸਾਚੈ; ਆਕੀ ਮਰਹਿ ਅਫਾਰੀ ॥ |
| | ੧੩ | ੧੧ | ਗੁਸਾਈ ਤੇਰਾ ਕਹਾ ਨਾਮੁ; ਕੈਸੇ ਜਾਤੀ ॥ |
| | | | ਜਾ ਤਉ, ਭੀਤਰਿ ਮਹਲਿ ਬੁਲਾਵਹਿ; ਪੂਛਉ ਬਾਤ ਨਿਰੰਤੀ ॥ |
| | ੧੭ | ੧੧ | ਦੋਵੈ ਸਿਰੇ ਸਤਿਗੁਰੂ ਨਿਬੇੜੇ; ਸੋ ਬੂਝੈ ਜਿਸੁ ਏਕ ਲਿਵ ਲਾਗੀ; |
| | | | ਜੀਅਹੁ ਰਹੈ ਨਿਭਰਾਤੀ ॥ [ਨਿ-ਭਰਾਂਤੀ ਬੋਲੋ] |
| | ੧੮ | ੧੧ | [8]ਊਪਰਿ ਗਗਨੁ, ਗਗਨ ਪਰਿ ਗੋਰਖੁ; |
| | | | ਤਾ [9]ਕਾ ਅਗਮੁ ਗੁਰੂ, ਪੁਨਿ ਵਾਸੀ ॥ |
| ੯੯੩ | ੭ | ੧੧ | ਗੁਰ ਕੈ ਸਬਦਿ ਮਰੈ, ਮਨੁ ਮਾਰੇ; ਸੁੰਦਰਿ, ਜੋਗਾ ਧਾਰੀ ਜੀਉ ॥ |

---

੧. ਸੂਰਜ ਦੀ ਸੁਰ ਪਿੰਗਲਾ ਦੁਆਰਾ ਪ੍ਰਾਣਾਂ ਨੂੰ ਸੋਖ ਲੈ ਤਮੋ ਗੁਣੀਆਂ ਦੀ ਸੰਗਤ ਤੋਂ ਮਨ ਸੰਕੋਚ ਲਵੇ । ੨. ਚੰਦ੍ਰਮਾਂ ਦੀ ਸੁਰ ਇੜਾ ਦੁਆਰਾ ਪ੍ਰਾਣਾਂ ਨੂੰ ਪੂਰਤ ਕਰ ਲਵੇ, ਸ਼ਾਂਤੀ ਵਾਲੀ ਸਤਿਸੰਗਤ ਦੁਆਰਾ ਗੁਣਾਂ ਨੂੰ ਪਾਲ ਲਵੇ । ੩. ਪੌਣ = ਸਵਾਸਾਂ ਨਾਲ ਜੋੜ ਕੇ ਜਾਪ ਕਰੇ । ੪. ਕਿਸ ਵਾਸਤੇ । ੫. ਕਾਮਾਦਿਕਾਂ ਨੂੰ ਜਾਰ ਲੈ । ੬. ਮਨ ਜੇਹੜਾ ਮਰਨ ਤੋਂ ਰਹਿਤ ਹੈ, ਇਸ ਨੂੰ ਨਾਮ ਵਿਚ ਜੋੜਨਾ ਹੈ ਏਹੀ ਮਾਰਨਾ ਹੈ । ੭. ਪ੍ਰਮੇਸ਼ਰ ਵਾ ਸਤਿਸੰਗਤ । ੮. ਚੌਹਾਂ ਤੱਤਾਂ ਉਪਰ ਅਕਾਸ਼, ਅਕਾਸ਼ ਵਿਚ ਸੁਮੇਰ ਪਰਬਤ ਤੇ ਸੁਮੇਰ ਪਰਬਤ ਤੇ ਰਹਿਣ ਵਾਲਾ ਗੋਰਖ, ਗੋਰਖ ਦਾ ਗੁਰੂ ਮਛਿੰਦ੍ਰ । ੯. ਤਿਸ ਮਛਿੰਦ੍ਰ ਕਰਕੇ ਵੀ ਜੋ ਅਗੰਮ ਹੈ ਊਪਰ ਗਗਨ = ਸਵਰਗ ਗਗਨ ਪਰ ਬੈਕੁੰਠ ਵਿਚ ਰਹਿਣ ਵਾਲਾ ਗੋਰਖ—ਵਿਸ਼ਨੂੰ, ਵਿਸ਼ਨੂੰ ਕਰਕੇ ਵੀ ਜੋ ਅਗੰਮ ਹੈ ਉਸ ਵਾਹਿਗੁਰੂ ਵਿਚ ਪੁਨਾ ਅਸੀਂ ਵੱਸਦੇ ਹਾਂ ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| | | | ਮਾਰੂ ਮਹਲਾ ੩ ਘਰੁ ੫ |
| ੯੯੩ | ੧੪ | ੧ | ਬਾਬਾ ਦੇਹਿ ਵਸਾ; ਸਚ ਗਾਵਾ ॥ |
| | ੧੮ | ੧ | ਭਣਤਿ ਨਾਨਕੁ, ਲੇਖਾ ਮਾਗੈ ਕਵਨਾ; ਜਾ ਚੂਕਾ, ਮਨਿ ਅਭਿਮਾਨਾ ॥ |
| ੯੯੪ | ੧ | ੨ | ਗੁਰ ਕੈ ਸਬਦਿ ਧਿਆਇ ਤੂ; 'ਤਾਂ' ਸਚਿ ਲਗੀ ਪਿਆਰੁ ॥ |
| | | | [ਨੋਟ—ਜੋ ਲਾਹੌਰ ਵਿਚ ਬੀੜਾਂ ਛਪੀਆਂ ਸੀ ਓਨ੍ਹਾਂ ਬੀੜਾਂ ਵਿਚ ਇਹ ਤੱਤਾ ਅੱਖੀਂ ਵੇਖਿਆ ਹੈ] |
| | ੭ | ੩ | ਨਾ ਮੈ ਜਾਤਿ ਨ ਪਤਿ ਹੈ; ਨਾ ਮੈ ਥੇਹੁ ਨ ਥਾਉ ॥ |
| | ੧੧ | ੪ | ਬਾਬਾ; ਸਾਚਾ ਸਾਹਿਬੁ, ਰਿਦੈ ਸਮਾਲਿ ॥ |
| ੯੯੫ | ੧ | ੫ | ਮੇਰਾ ਪ੍ਰਭੁ ਵੇਪਰਵਾਹੁ ਹੈ; ਨਾ [1]ਤਿਸੁ, [2]ਤਿਲੁ ਨ ਤਮਾਇ ॥ |
| | | | (੨) ਨਾ ਤਿਸੁ ਤਿਲੁਨ ਤਮਾਇ ॥ |
| | | | ਮਾਰੂ ਮਹਲਾ ੪ ਘਰੁ ੨ |
| | ੪ | ੧ | ਜਪਿਓ ਨਾਮੁ ਸੁਕ ਜਨਕ, ਗੁਰ ਬਚਨੀ; ਹਰਿ ਹਰਿ ਸਰਣਿ ਪਰੇ ॥ |
| | ੧੨ | ੨ | ਜਤੀ ਸਤੀ ਸੰਤੋਖੀ ਧਿਆਇਆ; ਮੁਖਿ ਇੰਦ੍ਰਾਦਿਕ ਰਵਿਆ ॥ |
| ੯੯੬ | ੧੩ | ੪ | ਗੁਰਿ ਪੂਰੈ ਨਾਮੁ ਦ੍ਰਿੜਾਇਆ; ਹਰਿ ਧੀਰਕ ਹਰਿ ਸਾਬਾਸਿ ॥ |
| ੯੯੭ | ੮ | ੬ | ਹਰਿ ਭਾਉ ਲਗਾ ਬੈਰਾਗੀਆ; ਵਡਭਾਗੀ ਹਰਿ ਮਨਿ ਰਾਖੁ ॥ |
| | ੧੮ | ੭ | ਗੁਰਮੁਖਿ; ਰਾਮੁ ਕਰੇ ਨਿਸਤਾਰਾ ॥ |
| ੯੯੮ | ੨ | ੭ | ਹਰਿ ਸਤਿ ਸਤਿ, ਸਦਾ ਹਰਿ ਸਤਿ; ਹਰਿ ਸਤਿ, ਮੇਰੈ ਮਨਿ ਭਾਵੈ ਜੀਉ ॥ |
| | ੩ | ੭ | ਨਵੇ ਛਿਦ੍ਰ ਸ੍ਰਵਹਿ; ਅਪਵਿਤ੍ਰਾ ॥ |
| | ੭ | ੮ | ਸਭਿ ਕਿਲਵਿਖ; ਕਾਟੈ ਹਰਿ ਤੇਰੇ ॥ |
| | ੧੪ | ੮ | ਹਉ ਅਨ-ਦਿਨ; ਨਾਮੁ ਲਈ ਕਰਤਾਰੇ ॥ |
| | | | ਮਾਰੂ ਮਹਲਾ ੫ ਘਰੁ ੨ |
| ੯੯੯ | ੫ | ੨ | ਮੋਹਿ ਦੀਨ, ਅਲਪ ਮਤਿ ਨਿਰਗੁਣ; ਪਰਿਓ ਸਰਣਿ ਦੁਆਰੇ ॥ |
| | ੫ | ੨ | ਬਾਲਮੀਕੁ [3]ਸੁਪਚਾਰੋ ਤਰਿਓ; ਬਧਿਕ ਤਰੇ ਬਿਚਾਰੇ ॥ |
| | | | ਏਕ ਨਿਮਖ ਮਨ ਮਾਹਿ ਅਰਾਧਿਓ; ਗਜਪਤਿ ਪਾਰਿ ਉਤਾਰੇ ॥ |
| | ੯ | ੩ | [4]ਵਿਤ [5]ਨਵਿਤ, ਭ੍ਰਮਿਓ ਬਹੁ ਭਾਤੀ; ਅਨਿਕ ਜਤਨ ਕਰਿ, ਧਾਏ ॥ |
| | | | ਜੋ ਜੋ ਕਰਮ ਕੀਏ, ਹਉ ਹਉਮੈ; ਤੇ ਤੇ ਭਏ [6]ਅਜਾਏ ॥ |
| | ੧੧ | ੩ | ਮਾਇਆ ਮਦ ਚਾਖਿ, ਭਏ [7]ਉਦਮਾਤੇ; ਹਰਿ ਹਰਿ ਕਬਹੁ ਨ ਗਾਏ ॥ |
| | ੧੫ | ੪ | ਸੁਨਹੁ ਰੇ ਤੂ ਕਉਨੁ; ਕਹਾ ਤੇ ਆਇਓ ॥ |
| | | | ਏਤੀ ਨ ਜਾਨਉ ਕੇਤੀਕ ਮੁਦਤਿ; ਚਲਤੇ ਖਬਰਿ ਨ ਪਾਇਓ ॥ |
| | | | [ਕੇਤੀ-ਕ ਬੋਲੋ, ਪਾਠ ਇਕੱਠਾ ਹੈ] |
| | ੧੭ | ੪ | ਸਹਨ ਸੀਲ, ਪਵਨ ਅਰੁ ਪਾਣੀ; ਬਸੁਧਾ ਖਿਮਾ, ਨਿ-ਭਰਾਤੇ ॥ |

੧. ਨਾ = ਨਿਸਚੇ ਕਰਕੇ ਤਿਸ = ਤਿਸ ਦੇ ਤਾਈਂ। ੨. ਤਿਲ ਮਾਤ੍ਰ ਭੀ। ੩. ਚੂਹੜਾ, ਚੰਡਾਲ। ੪. ਧਨ ਦੇ। ੫. ਵਾਸਤੇ। ੬. ਬੇ-ਅਰਥ। ੭. ਕਮਲੇ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੯੯੯ | ੧੯ | ੪ | ਭਣਤਿ ਨਾਨਕੁ, ਜਬ ਖੇਲੁ [1]ਉਝਾਰੈ; ਤਬ, ਏਕੈ ਏਕੰਕਾਰਾ ॥ |
| ੧੦੦੦ | ੪ | ੫ | ਸਹਜੁ ਅਨੰਦੁ, ਰਖਿਓ ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ ॥ |
| | ੧੪ | ੭ | ਬੈਰੀ ਸੰਗਿ, ਰੰਗ ਰਸਿ ਰਚਿਆ; ਤਿਸੁ ਸਿਉ ਜੀਅਰਾ ਜਾਰਸਿ ਰੇ ॥ |
| | | | [ਮੁਖ ਪਾਠ 'ਜਾਰਸਿ' ਹੈ, ਆਮ ਸਰੂਪਾਂ ਵਿਚ 'ਜਾਗਸਿ' ਹੁੰਦਾ ਹੈ] |
| ੧੦੦੧ | ੩ | ੯ | ਚਰਨ ਕਮਲ ਪ੍ਰਭ; ਰਾਖੇ ਚੀਤਿ ॥ |
| | ੧੪ | ੧੨ | ਗੁਪਤੁ ਕਰਤਾ, ਸੰਗਿ ਸੋ ਪ੍ਰਭੁ; ਡਹਕਾਵਏ 'ਮਨੁਖਾਇ' ॥ [ਮਨੁੱਖਾਇ ਬੋਲੋ] |
| | ੧੫ | ੧੧ | ਰੇ ਨਰ; ਕਾਇ ਪਰ ਗ੍ਰਿਹਿ ਜਾਇ ॥ |
| | ੧੬ | ੧੧ | ਬਿਕਾਰ ਪਾਥਰ, ਗਲਹਿ ਬਾਧੇ; ਨਿੰਦ ਪੋਟ ਸਿਰਾਇ ॥ |
| | ੧੭ | ੧੧ | ਸੀਸੁ ਉਠਾਵਨ ਨ ਕਬਹੂ ਮਿਲਈ; ਮਹਾ ਦੂਤਰ ਮਾਇ ॥ |
| | ੧੮ | ੧੧ | ਸੁਭਾਵਤ ਜੈਸੇ ਬੈਸੰਤਰ; ਅਲਿਪਤ ਸਦਾ ਨਿਰਮਲਾਇ ॥ |
| ੧੦੦੨ | ੧ | ੧੧ | ਗੁਰਿ ਮੰਤ੍ਰੁ ਅਵਖਧੁ, ਨਾਮੁ ਦੀਨਾ; ਜਨ ਨਾਨਕ, ਸੰਕਟ ਜੋਨਿ ਨ ਪਾਇ ॥ |
| | ੪ | ੧੨ | ਮਾਨਕੁ ਪਾਇਓ ਰੇ, ਪਾਇਓ; ਹਰਿ ਪੂਰਾ ਪਾਇਆ ਥਾ ॥ |
| | | | [ਇਸ ਸਾਰੇ ਸ਼ਬਦ ਵਿਚ 'ਥਾ' ਪਾਠ ਵੱਖਰਾ ਹੈ] |
| | ੧੭ | ੧੪ | ਜਬ ਤੇ ਸਾਧੂ ਸੰਗੁ ਭਇਆ; ਤਉ ਛੋਡਿ ਗਏ [2]ਨਿਗਹਾਰ ॥ |
| ੧੦੦੩ | ੧ | ੧੫ | ਬੇਦੁ ਪੁਕਾਰੈ ਮੁਖ ਤੇ, ਪੰਡਤ; [3]ਕਾਮਾਮਨ ਕਾ ਮਾਠਾ ॥ |
| | | | (੨) [4]ਕਾਮਾ ਮਨ ਕਾ ਮਾਠਾ |
| | | | ਮੋਨੀ ਹੋਇ ਬੈਠਾ ਇਕਾਂਤੀ; ਹਿਰਦੈ ਕਲਪਨ ਗਾਠਾ ॥ |
| | ੫ | ੧੫ | ਘੂੰਘਰ ਬਾਧਿ, ਭਏ [5]ਰਾਮਦਾਸਾ; ਰੋਟੀਅਨ ਕੇ ਓਪਾਵਾ ॥ |
| | ੮ | ੧੫ | ਸਭੁ ਕਿਛੁ ਜਾਣੈ, ਮੇਰੇ ਜੀਅ ਕਾ ਪ੍ਰੀਤਮੁ; ਬਿਸਰਿ ਗਏ [6]ਬਕਬਾਇਆ ॥ |
| | ੧੧ | ੧੬ | ਰੂਪ ਰੰਗ ਖੁਸੀਆ, ਮਨ ਭੋਗਣ; ਤੇ ਤੇ ਛਿਦ੍ਰ ਵਿਕਾਰਾ ॥ |
| | ੧੪ | ੧੬ | ਊਚ ਮੂਚ ਅਪਾਰ ਸੁਆਮੀ; ਅਗਮ ਦਰਬਾਰਾ ॥ |
| | | | ਨਾਮੋ ਵਡਿਆਈ ਸੋਭਾ; ਨਾਨਕ ਖਸਮੁ ਪਿਆਰਾ ॥ |
| ੧੦੦੪ | ੧ | ੧੭ | ਤੇ ਤੇ; ਬੰਧ [7]ਗਲਾਣੇ ॥ |
| | ੪ | ੧੭ | ਤੇਰਾ ਅੰਤੁ ਨ, ਪਾਰਾਵਾਰਾ ॥ |
| | ੧੨ | ੧੯ | ਸਿਮਰਹੁ; ਏਕੁ ਨਿਰੰਜਨ ਸੋਊ ॥ |
| | ੧੫ | ੧੯ | ਸਾਧ ਸੰਗਿ; ਵਿਰਲਾ ਕੋ ਪਾਏ ॥ |
| ੧੦੦੫ | ੨ | ੧੯ | ਬਹੁ ਬਿਧਿ ਜੋਨੀ; ਫਿਰਤ ਅਨੇਤਾ ॥ |
| | ੩ | ੧੯ | ਅਹੰਮੇਵ; ਮੂਠੋ ਬੇਚਾਰਾ ॥ |
| | ੪ | ੧੯ | ਤਹ ਮਾਤ ਨ ਬੰਧੁ; ਨ ਮੀਤ ਨ [8]ਜਾਇਆ ॥ |
| | ੧੦ | ੨੦ | ਕਤ ਕਉ, ਡਹਕਾਵਹੁ ਲੋਗਾ; ਮੋਹਨ, ਦੀਨ ਕਿਰਪਾਈ ॥ |

੧ ਉਜਾੜੇ, ਖਿੰਡਾਵੇ। ੨. ਨਿਗਰਾਨੀ ਰੱਖਣ ਵਾਲੇ ਕਾਮਾਦਿਕ। ੩. ਕਮਾਈ ਕਰਨ ਤੋਂ। ੪.ਕਾਮਨਾ ਕਰ ਕੇ ਮਨ ਦਾ ਮੱਠਾ ਹੈ। ੫.ਇਕ ਪੰਥ ਹੈ। ੬.ਬਕਵਾਸ। ੭. ਗਲ ਵਿਚ ਫਾਹੀ ਬੰਨ੍ਹਣ ਵਾਲੇ। ੮. ਇਸਤ੍ਰੀ ਜਾਂ ਪੁੱਤਰ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੦੫ | ੧੩ | ੨੧ | ਮੋਹਨੁ ਲਾਲੁ ਮੇਰਾ; ਪ੍ਰੀਤਮ ਮਨ ਪ੍ਰਾਨਾ ॥ ਮੋ-ਕਉ, ਦੇਹੁ ਦਾਨਾ ॥ |
| | | | [ਇਹ ਇਕੋ ਹੀ ਤੁਕ ਹੈ, ਬਿਸ੍ਰਾਮ ਵਾਲੀ ਜਗ੍ਹਾ ਹੱਦਾਂ ਲਾਕੇ ਦੋ ਤੁਕਾਂ ਬਣਾਈਆਂ ਹਨ, ਸ਼ੁਧ ਇਕੋ ਹੀ ਤੁਕ ਹੈ] |
| | ੧੫ | ੨੧ | [1]ਹੈ ਹੋਸੀ; ਆਹੇ ॥ |
| | ੧੬ | ੨੨ | ਪਤਿਤ ਉਧਾਰਨ ਤਾਰਨ; ਬਲਿ ਬਲਿ, ਬਲੇ ਬਲਿ ਜਾਈਐ ॥ |
| | ੧੯ | ੨੨ | ਪੂਰਨ ਬਿਜਥੀਰਨ ਸੁਆਮੀ; ਆਹਿ, ਆਇਓ ਪਾਛੈ ॥ |
| | ੧੯ | ੨੨ | ਸਗਲੋ [2]ਭੂ- [3]ਮੰਡਲ [4]ਖੰਡਲ; ਪ੍ਰਭ ਤੁਮਹੀ ਆਛੈ ॥ |
| ੧੦੦੬ | ੧ | ੨੩ | ਅਟਲ ਅਖਇਓ ਦੇਵਾ; ਮੋਹਨ ਅਲਖ ਅਪਾਰਾ ॥ [ਅ-ਖਇਓ ਬੋਲੋ] |
| | ੩ | ੨੩ | ਲਾਲੁ; ਅਮੋਲਾ ਲਾਲੋ ॥ ਅਗਹ ਅਤੋਲਾ; ਨਾਮੋ ॥ |
| | ੪ | ੨੩ | ਤਜਿਓ; ਮਨ ਤੇ ਅਭਿਮਾਨੋ ॥ |
| | ੭ | ੨੩ | ਨਾਨਕ, ਗੁਰ ਤੇ ਪਾਇਆ ॥ |
| | ੯ | ੨੪ | ਅਵਰੁ ਸਭੁ ਕਿਛੁ; ਮਿਥਿਆ; ਰਸਨਾ ਰਾਮ ਰਾਮ ਬਖਾਨ ॥ |
| | ੧੦ | ੨੫ | ਮਿਟਹਿ ਅਘ ਤੇਰੇ, ਜਨਮ ਜਨਮ ਕੇ; ਕਵਨੁ ਬਪੁਰੋ ਜਾਮੁ ॥ |
| | ੧੮ | ੨੬ | [5]ਨਵਲ ਨਵਤਨ ਚਤੁਰ ਸੁੰਦਰ; ਮਨੁ ਨਾਨਕ, ਤਿਸੁ ਸੰਗਿ ਬੀਧਿ ॥ |
| ੧੦੦੭ | ੧੦ | ੩੦ | ਮਹਾ ਭਉਜਲ ਮਾਹਿ, ਤੁਲਹੋ; ਜਾ ਕੋ ਲਿਖਿਓ ਮਾਥ ॥ |
| | ੧੫ | ੩੧ | [6]ਸਾਹੈ ਕੇ, ਫੁਰਮਾਇਅੜੇ ਜੀ; ਦੇਹੀ ਵਿਚਿ, ਜੀਉ ਆਇ ਪਇਆ ॥ |
| | ੧੬ | ੩੧ | ਜਿਥੈ ਅਗਨਿ ਭਖੈ; ਭੜ [7]ਹਾਰੇ ॥ (੨) [8]ਭੜਹਾਰੇ |
| | ੧੯ | ੩੧ | ਜਨਮੁ ਪਦਾਰਥੁ ਜਿਣਿ ਚਲਿਆ ਨਾਨਕ; ਆਇਆ, ਸੋ ਪਰਵਾਣੁ ਥਿਆ। |
| ੧੦੦੮ | ੨ | ੩੨ | ਕੀਤਾ ਜਿਸੋ ਹੋਵੈ, ਪਾਪਾਂ ਮਲੋ ਧੋਵੈ; ਸੋ ਸਿਮਰਹੁ ਪਰਧਾਨੁ ਹੇ ॥ |
| | | | [ਸਾਰੇ ਸਿਰੇ ਵਾਲੇ 'ਹਾਹੇ, ਅੱਡ ਅੱਡ ਹਨ] |
| | | | ਮਾਰੂ ਮਹਲਾ ੯ |
| | ੬ | ੧ | ਜਾ ਕਉ ਸਿਮਰਿ, ਅਜਾਮਲੁ ਉਧਰਿਓ; ਗਨਿਕਾ ਹੂ ਗਤਿ ਪਾਈ ॥ |
| | ੭ | ੧ | [9]ਪੰਚਾਲੀ ਕਉ ਰਾਜ ਸਭਾ ਮੈ; ਰਾਮ ਨਾਮ ਸੁਧਿ ਆਈ ॥ |
| | ੧੦ | ੨ | ਸਗਲ ਜਨਮੁ, ਬਿਖਿਅਨ ਸਿਉ ਖੋਇਆ; ਸਿਮਰਿਓ ਨਾਹਿ [10]ਕਨ੍ਹਾਈ ॥ |
| | ੧੧ | ੨ | ਜੋ ਸੰਪਤਿ ਅਪਨੀ ਕਰਿ ਮਾਨੀ; ਛਿਨ ਮੋ ਭਈ ਪਰਾਈ ॥ |
| | | | ਕਹੁ ਨਾਨਕ, ਯਹ ਸੋਚ ਰਹੀ ਮਨਿ; ਹਰਿ ਜਸੁ ਕਬਹੂ ਨ ਗਾਈ ॥ |
| | ੧੪ | ੩ | ਕਹਾ ਹੋਤ. ਅਬ ਕੈ ਪਛੁਤਾਏ; ਛੂਟਤ ਨਾਹਨਿ ਭਾਗਿਓ ॥ |
| | | | (੨) ਨਾਹਿ ਨਿਭਾਗਿਓ |
| | ੧੫ | ੩ | ਇਹ ਚਿੰਤਾ ਉਪਜੀ ਘਟ ਮੈ ਤਬ; ਗੁਰ ਚਰਨਨ ਅਨੁਰਾਗਿਓ ॥ |

੧. ਤਿੰਨਾਂ ਕਾਲਾਂ ਵਿਚ ਪ੍ਰਮੇਸ਼ਰ ਹੈ। ੨. ਧਰਤੀ। ੩. ਗੋਲਾਕਾਰ। ੪. ਖੰਡ। ੫. ਨਹੀਂ ਹੈ ਬਲ ਜਿਸ ਵਿਚ। ੬. ਪਾਤਿਸ਼ਾਹ ਦੇ, ਪ੍ਰਮੇਸ਼ਰ ਦੇ। ੭. ਭੱਠ ਦੇ ਸਦਰਸ਼। ੮. ਭੜ ਭੜ ਸ਼ਬਦ ਕਰਨ ਵਾਲਾ। ੯. ਦਰੋਪਤਾ, ਪੰਚਾਲ ਦੇਸ ਦੀ ਪਟਰਾਣੀ। ੧੦. ਸੁਖ ਰੂਪੀ ਚੇਸ਼ਟਾ ਵਾਲਾ ਭਗਵਾਨ ਜੀ, ਪ੍ਰਮੇਸ਼ਰ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| | | | ਮਾਰੂ ਅਸਟਪਦੀਆ ਮਹਲਾ ੧ ਘਰੁ ੧ ੧ ਓ ਸਤਿਗੁਰ ਪ੍ਰਸਾਦਿ |
| ੧੦੦੮ | ੧੯ | ੧ | ਤੂ [1]ਅਜਰਾ-ਵਰੁ ਅਮਰੁ ਤੂ; ਸਭ ਚਾਲਣ-ਹਾਰੀ ॥ |
| | ੩ | ੧ | ਗੁਰਮਤੀ ਦਧਿ ਮਥੀਐ; ਅੰਮ੍ਰਿਤੁ ਪਾਈਐ, ਨਾਮੁ ਨਿਧਾਨਾ ॥ |
| | ੧੨ | ੨ | ਬਾਬਾ; ਜਗੁ ਫਾਥਾ ਮਹਾ ਜਾਲਿ ॥ |
| ੧੦੧੦ | ੫ | ੩ | ਬਾਬਾ ਮੈ ਕੁਚੀਲੁ; ਕਾਚਉ ਮਤਿ ਹੀਨ ॥ |
| | ੯ | ੩ | ਅਗੈ ਕਿਆ ਜਾਣਾ, ਨਾਹਿ ਮੈ; ਭੂਲੇ ਤੂ ਸਮਝਾਇ ॥ |
| | ੧੧ | ੩ | ਮੁਖਿ [2]ਧਿਮਾਣੈ ਧਨ ਖੜੀ; ਗੁਰਮੁਖਿ ਆਖੀ ਦੇਖੁ ॥ |
| | ੧੪ | ੩ | ਨਾਰਿ ਨ ਪੁਰਖੁ, ਨ [3]ਪੰਖਣੂ; ਸਾਚਉ ਚਤੁਰੁ ਸਰੂਪੁ ॥ (੨) [4]ਨਪੰਖਣੂ |
| | ੧੮ | ੪ | ਐਸਾ ਲਾਲਾ ਮੇਰੇ ਲਾਲ ਕੋ; ਸੁਣਿ ਖਸਮ ਹਮਾਰੇ ॥ |
| ੧੦੧੧ | ੩ | ੪ | ਲਾਲੇ ਗੋਲੇ, ਮਤਿ ਖਰੀ; ਗੁਰ ਕੀ ਮਤਿ, ਨੀਕੀ ॥ |
| | ੩ | ੪ | ਮਨੁ ਤਨੁ ਤੇਰਾ, ਤੂ ਪ੍ਰਭੂ; ਸਚੁ ਧੀਰਕ, ਧੁਰ ਕੀ ॥ |
| | ੭ | ੪ | ਬਾਦਿ ਕਾਰਾ ਸਭਿ ਛੋਡੀਆ; ਸਾਚੀ, ਤਰੁ ਤਾਰੀ ॥ |
| | ੧੨ | ੫ | [5]ਲਾਲੇ ਨੋ ਸਿਰਿ [6]ਕਾਰ ਹੈ; ਧੁਰਿ ਖਸਮਿ ਫੁਰਮਾਈ ॥ |
| ੧੦੧੨ | ੧੦ | ੬ | ਦੇਦੇ ਤੋਟਿ ਨ ਆਵਈ; ਲੈ ਲੈ ਥਕਿ ਪਾਈ ॥ [ਦੇਂਦੇ ਬੋਲੋ] |
| | ੧੭ | ੭ | ਬਾਬਾ; ਐਸੀ ਰਵਤ ਰਵੈ ਸੰਨਿਆਸੀ ॥ |
| ੧੦੧੩ | ੧ | ੭ | ਅੰਤਰਿ ਅਗਨਿ, ਨ ਗੁਰ ਬਿਨੁ ਬੂਝੈ; ਬਾਹਰਿ [7]ਪੂਅਰ ਤਾਪੈ ॥ |
| | ੨ | ੭ | ਨਿੰਦਾ ਕਰਿ ਕਰਿ, ਨਰਕ ਨਿਵਾਸੀ; ਅੰਤਰਿ 'ਆਤਸ' ਜਾਪੈ ॥ (੨) ਆਤਮ ਜਾਪੈ |
| | ੪ | ੭ | ਪਾਠੁ ਪੜੈ, ਮੁਖਿ ਝੂਠੋ ਬੋਲੈ; ਨਿਗੁਰੇ ਕੀ, ਮਤਿ ਓਹੈ ॥ [ਨਿ-ਗੁਰੇ ਬੋਲੋ] |
| | ੫ | ੭ | ਮੂੰਡੁ ਮੁਡਾਇ ਜਟਾ 'ਸਿਖ' ਬਾਧੀ; [ਸਿੱਖ ਨਹੀਂ ਬੋਲਣਾ] ਮੋਨਿ 'ਰਹੈ' ਅਭਿਮਾਨਾ ॥ ['ਰਹੈ' ਦੇਹਲੀ ਦੀਪਕ ਹੈ] |
| | ੭ | ੭ | ਹਾਥ ਕਮੰਡਲੁ ਕਾਪੜੀਆ; ਮਨਿ ਤ੍ਰਿਸਨਾ ਉਪਜੀ ਭਾਰੀ ॥ |
| | ੮ | ੭ | 'ਸਿਖ' ਕਰੇ ਕਰਿ, ਸਬਦੁ ਨ ਚੀਨੈ; ਲੰਪਟੁ ਹੈ ਬਾਜਾਰੀ ॥ [ਸਿੱਖ ਬੋਲੋ] ਅੰਤਰਿ ਬਿਖੁ ਬਾਹਰਿ ਨਿਭਰਾਤੀ; ਤਾ ਜਮੁ ਕਰੇ ਖੁਆਰੀ ॥ |
| ੧੦੧੪ | ੭ | ੮ | ਬਿਸਰਤ ਨਾਮ ਐਸੇ ਦੋਖ ਲਾਗਹਿ; ਜਮੁ ਮਾਰਿ ਸਮਾਰੇ, ਨਰਕਿ [8]ਖਰੇ ॥ |
| | ੮ | ੮ | ਬਿਨੁ ਗੁਰ. ਬਾਦਿ ਜੀਵਣੁ, ਹੋਰੁ ਮਰਣਾ; ਬਿਨੁ ਗੁਰ ਸਬਦੈ ਜਨਮੁ ਜਰੇ ॥ |
| ੧੦੧੫ | ੧ | ੯ | ਕਿਤੀ ਚਖਉ [9]ਸਾਡੜੇ; ਕਿਤੀ ਵੇਸ ਕਰੇਉ ॥ ਪਿਰ ਬਿਨੁ, ਜੋਬਨੁ ਬਾਦਿ ਗਇਅਮੁ; ਵਾਢੀ, 'ਝੂਰੇਦੀ' ਝੂਰੇਉ ॥ [ਝੂਰੇਂਦੀ ਬੋਲੋ] |

---

੧. ਬੁਢੇਪੇ ਤੋਂ ਰਹਿਤ, ਵਰ = ਸ੍ਰੇਸ਼ਟ। ੨. ਨਿੰਮੋਝੂਣੇ, ਉਦਾਸ। ੩. ਪੰਛੀ। ੪. ਹੀਜੜਾ। ੫. ਸੇਵਕ। ੬. ਭਗਤੀ ਦੀ ਕਾਰ ਹੈ। ੭. ਧੂਣੀਆਂ। ੮. ਲਿਜਾਂਦਾ ਹੈ, ਖੜਦਾ ਹੈ। ੯. ਸੁਆਦ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੧੫ | ੩ | ੯ | ਤਉ ਭਾਵਨਿ ਤਉ ਜੇਹੀਆ; ਮੂ ਜੇਹੀਆ ਕਿਤੀਆਹ ॥ |
| | ੬ | ੧੦ | ਗੁਰ ਬਿਨੁ ਏਤਾ ਭਵਿ ਥਕੀ; ਗੁਰਿ ਪਿਰੁ ਮੇਲਿਮੁ, ਦਿਤਮੁ ਮਿਲਾਇ ॥ |
| | ੮ | ੧੦ | ਮਾਮੇ ਤੈ ਮਾਮਾਣੀਆ; [1]ਭਾਇਰ ਬਾਪ ਨ ਮਾਉ ॥ |
| | ੧੧ | ੧੦ | [2]ਪਤਣਿ, ਕੂਕੇ ਪਾਤਣੀ; ਵੰਞਹੁ, ਧ੍ਰਕਿ ਵਿਲਾੜਿ ॥ [ਪੱਤਣਿ ਬੋਲੋ] |
| | | | ਪਾਰਿ ਪਵੰਦੜੇ ਡਿਠੁ ਮੈ, ਸਤਿਗੁਰ ਬੋਹਿਥਿ ਚਾੜਿ ॥ |
| | ੧੧ | ੧੦ | ਹਿਕਨੀ ਲਦਿਆ, ਹਿਕਿ ਲਦਿ ਗਏ; ਹਿਕਿ ਭਾਰੇ [3]ਭਰਨਾਲਿ ॥ |
| | ੧੫ | ੧੧ | ਬਾਬਾ ਮੂਰਖੁ ਹਾ; ਨਾਵੈ ਬਲਿ ਜਾਉ ॥ |
| | | | ਮਾਰੂ ਮਹਲਾ ੩ |
| ੧੦੧੬ | ੧੦ | ੧ | ਸਤਿਗੁਰ ਮਿਲਿਐ, ਮਰੈ ਮੰਦਾ; ਹੋਵੈ ਗਿਆਨ ਬੀਚਾਰੀ ਜੀਉ ॥ |
| | | | ਮਾਰੂ ਮਹਲਾ ੫ |
| ੧੦੧੭ | ੧੪ | ੨ | ਰਿਧਿ ਸਿਧਿ ਨਵ ਨਿਧਿ ਜਾ ਕੈ; ਅੰਮ੍ਰਿਤਾ ਪਰਵਾਹ ॥ |
| | ੧੭ | ੨ | ਬਲ ਬੁਧਿ ਸੁਧਿ ਪਰਾਣ ਸਰਬਸੁ; ਸੰਤਨਾ ਕੀ ਰਾਸਿ ॥ |
| | | | [ਸਰਬੱਸ ਨਹੀਂ ਕਰਨਾ] |
| ੧੦੧੮ | ੩ | ੩ | ਊਚ ਨੀਚ ਬਿਕਾਰ ਸੁਕ੍ਰਿਤ; ਸੰਲਗਨ ਸਭ ਸੁਖ ਛਤ੍ਰ ॥ |
| | | | [ਭਲੀ ਪ੍ਰਕਾਰ ਮਿਲਿਆ ਹੋਇਆ ਸੰ-ਲਗਨ ਬੋਲੋ, ਪਾਠ ਇਕੱਠਾ ਹੈ] |
| | | | ਮਿਤ੍ਰ ਸਤ੍ਰ ਨ ਕਛੂ ਜਾਨੈ; ਸਰਬ ਜੀਅ [4]ਸਮਤ ॥ [ਜਮੱਤ ਨਹੀਂ ਬੋਲਣਾਂ] |
| ੧੦੧੯ | ੧ | ੬ | ਜੀਵਨਾ, ਸਫਲ ਜੀਵਨ; ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥ |
| | ੪ | ੬ | ਮਾਤਿਆ, ਹਰਿ ਰਸ ਮਹਿ ਰਾਤੇ; ਤਿਸੁ ਬਹੁੜਿ ਨ ਕਬਹੂ ਅਉ [5]ਖੀਵਨਾ ॥ |
| | | | [ਸੂਤ੍ਰੇ ਪ੍ਰਕਾਸ਼ ਦੇ ਕੋਸ਼ਾਂ ਅਨੁਸਾਰ] |
| | | | (੨) ਅਉਖੀਵਨਾ |
| | ੯ | ੭ | ਗ੍ਰਿਹ ਰਾਜ ਮਹਿ ਨਰਕੁ; ਉਦਾਸ ਕਰੋਧਾ ॥ |
| | ੧੯ | ੮ | ਪਾਪ [6]'ਕਰੇਦੜ'; ਸਰਪਰ ਮੁਠੇ ॥ [ਕਰੇਂਦੜ ਬੋਲੋ] |
| ੧੦੨੦ | ੫ | ੮ | ਦੁਨੀਆ ਖੇਲੁ ਬੁਰਾ; ਰੁਠ ਤੁਠਾ ॥ |
| | | | ਸਿਦਕੁ [7]ਸਬੂਰੀ, ਸੰਤੁ ਨ ਮਿਲਿਓ; [8]ਵਤੈ, ਆਪਣ ਭਾਣੀਆ ॥ |
| | | | ਮਾਰੂ ਸੋਲਹੇ ਮਹਲਾ ੧ |
| | ੧੬ | ੧ | ਆਪੇ ਭਵਰੁ; ਫੁਲੁ ਫਲੁ ਤਰਵਰੁ ॥ |
| | ੧੭ | ੧ | ਆਪੇ ਮਛੁ, ਕਛੁ, ਕਰਣੀ ਕਰੁ, ਤੇਰਾ ਰੂਪੁ, ਨ ਲਖਣਾ ਜਾਈ ਹੇ ॥ |
| ੧੦੨੧ | ੧ | ੧ | ਆਪੇ ਕਿਸਹੀ, [9]ਕਸਿ ਬਖਸੇ; ਆਪੇ ਦੇ ਲੈ, ਭਾਈ ਹੇ ॥ |

---

੧. ਭਰਾ । ੨. ਗੁਰੂ-ਰੂਪ ਮਲਾਹ ਵੈਰਾਗ ਰੂਪ ਪੱਤਣ ਦੇ ਉਤੇ ਕੂਕਦੇ ਹਨ; ਵੰਞਹੁ = ਚਲੋ, ਧ੍ਰਕਿ = ਸ਼ੀਘਰ । ਵਿਲਾੜਿ = ਲੰਘਾ ਦੇਈਏ ਵਾ ਖਰਾਬੜੀਆਂ ਵਿਚ ਕੀ ਲੱਗ ਰਹੇ ਹੋ, ਆ ਜਾਓ । ੩.ਸਮੁੰਦਰ ਵਿਚ ਡੁਬਦੇ ਹਨ । ੪.ਇਕੋ ਜੇਹਾ, ਬਰਾਬਰ । ੫. ਮਸਤੀ ਤੋਂ ਅਉ = ਰਹਿਤ ਨਹੀਂ ਹੋਏ । ੬.ਕਰਨ ਵਾਲੇ । ੭.ਸੰਤੋਖ ਵਾਲਾ । ੮. ਫਿਰਦਾ ਹੈ । ੯. ਕਸ਼ਟ, ਦੁਖ ਵਾ ਮਨੁਖ ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੨੧ | ੧ | ੧ | ਆਪੇ [੧]ਧਨਖੁ; ਆਪੇ [੨]ਸਰ [੩]ਬਾਣਾ ॥ (੨) [੪]ਸਰਬਾਣਾ |
| | ੫ | ੧ | ਆਪੇ ਪਵੇਬਾਨੀ ਨਿਰੰਕਾਰੀ; ਨਿਰਭਉ ਤਾੜੀ ਲਾਈ ਹੇ ॥ |
| | ੮ | ੧ | ਸਬਦੁ ਸਹਜ ਰਸੁ; ਅੰਤਰਿ ਮਾਨੇ ॥ |
| ੧੦੨੨ | ੧੧ | ੩ | ਘਰਿ ਵਰੁ, ਸਹਜੁ ਨ ਜਾਣੈ ਛੋਹਰਿ; ਬਿਨੁ ਪਿਰ, ਨੀਦ ਨ ਪਾਈ ਹੇ ॥ |
| | ੧੨ | ੩ | ਅੰਤਰਿ ਅਗਨਿ; ਜਲੈ [੬]ਭੜਕਾਰੇ ॥ |
| | | | ਮਨਮੁਖੁ ਤਕੇ; ਕੁੰਡਾ ਚਾਰੇ ॥ |
| | ੧੪ | ੩ | ਮਾ ਕੀ ਰਕਤੁ; ਪਿਤਾ ਬਿਦੁ ਧਾਰਾ ॥ [ਮਾ' ਬੋਲੋ] |
| | ੧੮ | ੩ | ਕਿਉ ਰਹੀਐ; ਚਲਣਾ [੭]ਪਰਥਾਏ ॥ |
| ੧੦੨੩ | ੧ | ੩ | ਸਚੈ ਊਪਰਿ ਅਵਰ ਨ ਦੀਸੈ; [੮]ਸਾਚੇ ਕੀਮਤਿ ਪਾਈ ਹੇ ॥ |
| | ੮ | ੩ | ਹਰਿ ਪ੍ਰਭੁ ਸੰਗੀ; ਭਉ ਨ ਭਰਾਤੀ ॥ [ਭਰਾਂਤੀ ਬੋਲੋ] |
| | | | ਸ੍ਰਵਣ ਸ੍ਰੋਤ ਰਜੇ, ਗੁਰਬਾਣੀ; ਜੋਤੀ ਜੋਤਿ ਮਿਲਾਈ ਹੇ ॥ |
| ੧੦੨੫ | ੧੬ | ੪ | ਮਨਿ ਮੁਖਿ ਸਾਚੁ, ਭਰਮ ਭਉ ਭੰਜਨੁ; ਗੁਰਮੁਖਿ ਸਾਚੁ ਸਖਾਈ ਹੇ ॥ |
| | ੬ | ੪ | ਹਠਿ ਨਿਗ੍ਰਹਿ, ਅਪਤੀਜੁ ਨ ਭੀਜੈ; ਬਿਨੁ ਹਰਿ ਗੁਰ, ਕਿਨਿ ਪਤਿ ਪਾਈ ਹੇ ॥ |
| | ੭ | ੪ | ਕਲੀ ਕਾਲ ਮਹਿ; ਇਕ ਕਲ ਰਾਖੀ ॥ |
| | ੧੪ | ੫ | ਦੇਦੇ, ਤੋਟਿ ਨ ਆਵੈ, ਸਾਚੇ ॥ ਲੈ ਲੈ; ਮੁਕਰਿ ਪਉਦੇ ਕਾਚੇ ॥ |
| | ੧੭ | ੫ | ਕੂੜਿ ਮੁਠੀ; ਠਗੀ ਠਗਵਾੜੀ ॥ |
| ੧੦੨੫ | ੬ | ੫ | ਭਗਤਿ ਭਾਉ ਗੁਰ ਕੀ ਮਤਿ ਪੂਰੀ; ਅਨਹਦਿ ਸਬਦਿ ਲਖਾਈ ਹੇ ॥ |
| | ੧੦ | ੫ | ਮਨਮੁਖਿ ਰਾਮੁ ਨ ਜਪੈ; ਅਵਾਈ ॥ |
| | ੧੯ | ੬ | ਕੂੜੁ ਮਾਰੇ; ਕਾਲੁ [੯]ਉਛਾਹਾੜਾ ॥ |
| ੧੦੨੬ | ੨ | ੬ | ਹਉਮੈ ਧੰਧੁ; ਛੋਡਹੁ ਲੰਪਟਾਈ ॥ |
| | ੪ | ੬ | [੧੦]ਭੜ ਭੜ ਅਗਨਿ, ਸਾਗਰੁ ਦੇ ਲਹਰੀ; [੧੧]ਪੜਿ ਦਝਹਿ ਮਨਮੁਖ [੧੩]ਤਾਈ ਹੇ ॥ |
| | ੫ | ੬ | ਗੁਰ ਪਹਿ ਮੁਕਤਿ; ਦਾਨੁ ਦੇ ਭਾਣੈ ॥ |
| | ੧੫ | ੭ | ਧੁੰਧੂਕਾਰਿ ਨਿਰਲਾਮੁ ਬੈਠਾ; ਨਾ ਤਦਿ ਧੰਧੁ ਪਸਾਰਾ ਹੇ ॥ |
| | ੧੬ | ੭ | ਗੁਪਤੇ ਬੂਝਹੁ; ਜੁਗ [੧੩]ਚਤੁਆਰੇ ॥ [ਚਤੁ-ਆਰੇ ਬੋਲੋ] |
| ੧੦੨੭ | ੧੫ | ੮ | ਹਰਿ ਸਾ ਮੀਤੁ; ਨਾਹੀ ਮੈ ਕੋਈ ॥ |

੧. ਆਪੇ ਧਰਮ ਰੂਪ ਧਨੁਖ ਹੈ । ੨. ਸਰ = ਸ-ਦਰਸ਼ ਹੈ । ੩. ਪ੍ਰੇਮ ਰੂਪੀ ਤੀਰ ਦੇ । ੪. ਸਰਬਾਣਾ ਤੀਰਾਂ ਦਾ ਭੱਥਾ । ੫. ਸੰਸਾਰ ਰੂਪੀ ਉਜਾੜ ਵਿਚ ਰਹਿਨ ਵਾਲਾ । ੬. ਭੜ ਭੜ ਕਰਕੇ ਭਟਕਦੇ ਹਾਂ । ੭. ਪ੍ਰਲੋਕ ਨੂੰ । ੮. ਆਪ ਜੀ ਦੀ ਕੀਮਤ ਆਪ ਜੀ ਨੇ ਹੀ ਪਾਈ ਹੈ । ੯. ਉਤਸ਼ਾਹ ਦੇ ਨਾਲ ਵਾ ਉਛਲ ਕੇ । ੧੦. ਭੜਾਕੇ ਮਾਰ ਕੇ । ੧੧. ਤਿਸ ਵਿਚ ਪਾ ਕੇ । ੧੨. ਮਨਮੁਖ ਦੇ ਤਾਈ, ਤਾਈ ਦਾ ਅਰਥ ਤਾਂਈ । ੧੩. ਚਾਰੇ ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੨੭ | ੧੮ | ੮ | ਸਤਿਗੁਰ [1]ਮਤਿ ਤਾਰੇ ਤਾਰਣ-ਹਾਰਾ; ਮੇਲਿ ਲਏ ਰੰਗਿ ਲੀਨਾ ਹੇ ॥ |
| ੧੦੨੮ | ੧੧ | ੮ | ਦਰਸਨੁ ਪਾਵਹੁ; ਸਹਜਿ 'ਮਹਲਹੁ' ॥ [ਮਹੱਲਹੁ ਬੋਲੋ] |
| ੧੦੨੯ | ੭ | ੯ | ਅਪਤੁ ਪਸੂ; ਮਨਮੁਖੁ ਬੇਤਾਲਾ ॥ [ਅਪੱਤ ਨਹੀਂ ਕਰਨਾ] |
| | ੧੩ | ੯ | ਮਨਮੁਖੁ ਪਾਥਰੁ ਸੈਲੁ; ਨ ਭੀਜੈ ॥ |
| | ੧੭ | ੯ | ਭਉਕਿ ਮਰਹਿ; [2]ਭਉ ਭਉ [3]ਭਉਹਾਰਾ ॥ |
| | ੧੯ | ੯ | ਰਾਮ ਨਾਮੁ ਦੇ; ਸਰਣਿ [4]ਪਰੇਕੈ ॥ |
| ੧੦੩੦ | ੨ | ੧੦ | ਘਰਿ ਰਹੁ; ਰੇ ਮਨ ਮੁਗਧ ਇਆਨੇ ॥ |
| | ੧੫ | ੧੦ | ਬਿਨੁ ਗੁਰ; ਸਾਕਤੁ, ਕਹਹੁ ਕੋ ਤਰਿਆ ॥ |
| ੧੦੩੧ | ੧੦ | ੧੧ | [5]ਚਾਰਿ ਨਦੀ ਅਗਨੀ; [6]ਅਸਰਾਲਾ ॥ |
| | ੧੧ | ੧੧ | ਅਪੁ ਤੇਜੁ ਵਾਇ, ਪ੍ਰਿਥਮੀ ਆਕਾਸਾ ॥ |
| ੧੦੩੨ | ੪ | ੧੧ | ਗੁਰਬਾਣੀ ਸਿਉ ਪ੍ਰੀਤਿ; [7]ਸੁਪਰਸਨੁ ॥ [ਸੁ-ਪਰਸਨੁ ਬੋਲੋ] |
| | ੭ | ੧੧ | ਨਾਨਕ ਹਰਿ ਜਸੁ, ਹਰਿ ਜਨ ਕੀ ਸੰਗਤਿ ਦੀਜੈ; ਜਿਨ ਸਤਿਗੁਰ ਹਰਿ ਪ੍ਰਭੁ ਜਾਤਾ ਹੇ ॥ |
| | ੧੮ | ੧੨ | ਸਚੁ ਸਉਦਾ ਲੈ; ਗੁਰ ਵੀਚਾਰੀ ॥ |
| ੧੦੩੩ | ੧ | ੧੨ | ਅੰਧੁਲੇ ਕੀ ਮਤਿ, ਅੰਧਲੀ ਬੋਲੀ; ਆਇ ਗਇਆ ਦੁਖੁ ਤਾਹਾ ਹੇ ॥ |
| | ੩ | ੧੨ | ਸਚੀ ਕਰਣੀ; ਗੁਰ ਕੀ ਸਿਰ ਕਾਰਾ ॥ (੨) ਸਿਰਕਾਰਾ |
| | ੯ | ੧੩ | ਸਾਚਾ ਵਾਸਾ; [8]ਪੁਰਿ [9]ਗਗਨੰਦਰਿ ॥ |
| | ੯ | ੧੩ | ਅਸਥਿਰੁ ਥਾਨੁ, ਸਦਾ ਨਿਰਮਾਇਲੁ; ਆਪੇ ਆਪੁ ਉਪਾਇਦਾ ॥ [ਇਹ ਸਾਰੇ 'ਦੱਦੇ' ਨਾਲ ਹੀ ਹਨ] |
| | ੧੦ | ੧੩ | ਅੰਦਰਿ ਕੋਟ; ਛਜੇ [10]ਹਟਨਾਲੇ ॥ |
| | ੧੬ | ੧੩ | ਪੰਖੀ [11]ਪੰਚ; ਉਡਰਿ ਨਹੀ ਧਾਵਹਿ ॥ |
| | ੧੭ | ੧੩ | ਝਿਲਮਿਲਿ ਝਿਲਕੈ; ਚੰਦੁ ਨ ਤਾਰਾ ॥ ਸੂਰਜ ਕਿਰਣਿ; ਨ ਬਿਜੁਲਿ [12]ਗੈਣਾਰਾ ॥ [ਨੰਨਾ ਦੇਹਲੀ ਦੀਪਕ ਹੈ] |
| | ੧੯ | ੧੩ | ਅਨਹਦ ਰੁਣ ਝੁਣਕਾਰੁ; ਸਦਾ ਧੁਨਿ; ਨਿਰਭਉ ਕੈ ਘਰਿ, ਵਾਇਦਾ ॥ |
| ੧੦੩੪ | ੮ | ੧੩ | ਦੇਖਹਿ ਆਪਿ; ਬੈਸਿ [13]ਬਿਜ-ਮੰਦਰਿ ॥ |
| ੧੦੩੫ | ੬ | ੧੪ | ਆਪੇ ਮੁਕਤਿ ਦਾਨੁ, ਮੁਕਤੀ ਸਰੁ; ਮਮਤਾ ਮੋਹੁ ਚੁਕਾਇਦਾ ॥ |

੧. ਸਤਿਗੁਰੂ ਤਾਰਣ ਹਾਰਾ ਮੱਤ ਦੇ ਕੇ ਤਾਰ ਲੈਂਦਾ ਹੈ। ੨. ਜਨਮ ਧਾਰ ਕੇ ਭਉ = ਸੰਸਾਰ ਵਿਚ। ੩.ਭਉਂਕਣ ਵਾਲੇ ਕੂਕਰ ਦੀ ਨਿਆਈਂ ਭਉਕ ਮਰਹਿ = ਭੜਕ ਭੜਕ ਮਰ ਜਾਂਦੇ ਹਨ। ੪. ਪੈ ਕੇ। ੫. ਚਾਰ ਨਦੀਆਂ ਹਿੰਸਾ, ਕਾਮ, ਮੋਹ, ਲੋਭ। ੬. ਭਿਆਨਕ। ੭. ਪ੍ਰਸੰਨ ਹੋਈਦਾ ਹੈ ਵਾ ਪ੍ਰੀਤ ਕਰਕੇ ਜੋ ਬਚਨ ਮੰਨਣਾ ਏਹੀ ਮਿਲਣਾ ਹੈ। ੮. ਪੂਰਨ ਹੈ। ੯. ਵਾਹਿਗੁਰੂ ਅਕਾਸ਼ ਦੇ ਅੰਦਰ ਪੂਰਨ ਹੈ। ੧੦. ਬਜ਼ਾਰ। ੧੧. ਪੰਜੇ ਇੰਦਰੇ ਜਾਂ ਪ੍ਰਾਣ। ੧੨. ਅਕਾਸ਼। ੧੩. ਚੂਨੇ ਗਚ ਮੰਦਰ ਤੁਰੀਆ ਰੂਪ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੩੫ | ੯ | ੧੫ | [1]ਅਰਬਦ [2]ਨਰਬਦ; ਧੁੰਧੂਕਾਰਾ ॥ |
| | ੧੧ | ੧੫ | ਖੰਡ ਪਤਾਲ, ਸਪਤ ਨਹੀ ਸਾਗਰ; ਨਦੀ ਨ ਨੀਰੁ ਵਹਾਇਦਾ ॥ ['ਨੰਨਾ' ਦੇਹਲੀ ਦੀਪਕ ਹੈ] |
| | ੧੨ | ੧੫ | ਦੋਜਕੁ ਭਿਸਤੁ; ਨਹੀ [3]ਖੈ ਕਾਲਾ ॥ [ਨਹੀ ਦੇਹਲੀ ਦੀਪਕ ਹੈ] |
| | ੧੯ | ੧੫ | ਨਾ ਤਦਿ ਗੋਰਖੁ; ਨਾ ਮਾਛਿੰਦੋ ॥ |
| ੧੦੩੬ | ੮ | ੧੫ | ਖੰਡ ਬ੍ਰਹਮੰਡ ਪਾਤਾਲ ਅਰੰਭੇ; ਗੁਪਤਹੁ ਪਰਗਟੀਆਇਦਾ ॥ |
| | ੮ | ੧੬ | [4]ਨੇਬ [5]ਖਵਾਸ; ਭਲਾ [6]ਦਰਵਾਜਾ ॥ |
| | ੮ | ੧੬ | ਸਤੁ ਸੰਤੋਖੁ; ਨਗਰ ਮਹਿ [7]ਕਾਰੀ ॥ |
| | ੧੧ | ੧੭ | ਸ੍ਰਿਸਟਿ ਉਪਾਇ, ਕਾਇਆ ਗੜ ਰਾਜੇ ॥ [ਰੱਜੇ ਨਹੀਂ ਕਰਨਾ] |
| | ੧੬ | ੧੭ | ਬਿਨੁ ਥੰਮਾ ਰਾਖੇ; ਸਚੁ ਕਲ ਪਾਏ ॥ |
| ੧੦੩੮ | ੧ | ੧੭ | ਸਾਮ ਵੇਦੁ ਰੁਗੁ; ਜੁਜਰੁ ਅਥਰਬਣੁ ॥ ['ਰੁਗੁ' ਪਾਠ ਸੁਧ ਹੈ] |
| | ੩ | ੧੭ | ਰਜ ਤਮ ਸਤ ਕਲ; ਤੇਰੀ ਛਾਇਆ ॥ |
| | ੧੦ | ੧੭ | ਇਸੁ ਮਨ; ਮਾਇਆ ਕਉ ਨੇਹੁ ਘਨੇਰਾ ॥ |
| | ੧੪ | ੧੮ | ਨਾ ਤਿਸੁ ਓਪਤਿ ਖਪਤਿ, ਕੁਲ ਜਾਤੀ; ਓਹੁ [8]ਅਜਰਾਵਰੁ ਮਨਿ ਭਾਇਆ ॥ [ਅਜਰਾ-ਵਰੁ ਬੋਲੋ] |
| | ੧੮ | ੧੮ | ਊਤਮ ਜਨ ਸੰਤ, ਭਲੇ; ਹਰਿ ਪਿਆਰੇ ॥ |
| ੧੦੩੯ | ੧ | ੧੮ | ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ; ਗੁਰਿ ਗਿਆਨ ਰਤਨੁ ਦੀਪਾਇਆ ॥ |
| | ੮ | ੧੮ | ਆਪਿ ਤਰਹਿ 'ਸੰਗਤਿ' ਕੁਲ ਤਾਰਹਿ; ਤਿਨ ਸਫਲ ਜਨਮੁ ਜਗਿ ਆਇਆ ॥ ['ਸੰਗਤਿ' ਦੀ ਥਾਂ 'ਸਗਲੇ' ਪਾਠ ਵੀ ਹੁੰਦਾ ਹੈ] |
| ੧੦੪੦ | ੨ | ੧੯ | ਕਾਮੁ ਕ੍ਰੋਧੁ ਲੈ ਗਰਦਨਿ ਮਾਰੇ; ਹਉਮੈ ਲੋਭੁ ਚੁਕਾਇਆ ॥ |
| | ੪ | ੧੯ | ਜੋਗੀ; ਸਬਦੁ ਅਨਾਹਦੁ ਵਾਵੈ ॥ |
| | ੭ | ੧੯ | ਕਾਲੈ ਕਵਲੁ; ਨਿਰੰਜਨੁ ਜਾਣੈ ॥ |
| | ੧੬ | ੨੦ | 'ਅਕਲੁ' ਗਾਇ; ਜਮ ਤੇ ਕਿਆ ਡਰੀਐ ।  ['ਅਕੱਲੁ' ਨਹੀਂ ਬੋਲਣਾ] |
| | ੧੯ | ੨੦ | ਬਿਨੁ ਗੁਰ ਮੁਕਤਿ ਨ; ਆਵੈ ਜਾਵੈ ॥ |
| ੧੦੪੧ | ੨ | ੨੦ | ਝੂਠੀ; ਜਗ ਹਿਤ ਕੀ ਚਤੁਰਾਈ ॥ |
| | ੩ | ੨੦ | ਨਾਮੁ ਵਿਸਾਰਿ, ਚਲਹਿ ਅਭਿਮਾਨੀ; ਉਪਜੈ ਬਿਨਸਿ ਖਪਾਇਆ ॥ |
| | ੬ | ੨੦ | ਗੁਰਮਤਿ; ਕ੍ਰਿਸਨਿ [9]ਗੋਵਰਧਨ ਧਾਰੇ ॥ ਗੁਰਮਤਿ;ਸਾਇਰਿ ਪਾਹਣ ਤਾਰੇ ॥ |
| | ੯ | ੨੦ | ਗੁਰਮਤਿ; ਪੰਚ ਸਖੇ ਗੁਰਭਾਈ ॥ |

੧. ਗਿਣਤੀ । ੨. ਅਨ-ਗਿਣਤ । ੩. ਨਾਸ ਕਰਨ ਵਾਲਾ ਕਾਲ । ੪. ਚੋਬਦਾਰ, ਚਾਰ ਸਾਧਨ, ਦੇਵਤੇ । ੫. ਚੌਰਦਾਰ, ਸ੍ਰਵਣਾਦਿ ਇੰਦਰੇ । ੬. ਮੁਖ, ਗਿਆਨ, । ੭.ਐਸ਼ਧੀ । ੮. ਅਜਰ = ਬੁਢੇਪੇ ਤੋਂ ਰਹਿਤ, ਵਰ = ਸ੍ਰੇਸ਼ਟ ਪ੍ਰਮੇਸ਼ਰ । ੯. ਜਮਨਾ ਦੇ ਕਿਨਾਰੇ ਮਥਰਾ ਪਾਸ ਏਹ ਪਰਬਤ ਹੈ ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੪੧ | ੧੫ | ੨੧ | ਨਿਸਿ ਦਾਮਨਿ, ਜਿਉ ਚਮਕਿ; ਚੰਦਾਇਣੁ ਦੇਖੈ ॥ |
| ੧੦੪੨ | ੨ | ੨੧ | ਹਰਿ ਜਪਤੇ; ਮਨੁ ਮਨ ਤੇ, ਧੀਰਾ ॥ |
| | | | ਦੁਘਟ ਘਟ, ਭਉ ਭੰਜਨੁ ਪਾਈਐ; ਬਹੁੜਿ ਜਨਮਿ ਨ ਜਾਇਆ ॥ [ਦੁ-ਘਟ ਬੋਲੋ] |
| | ੪ | ੨੧ | ਜਿਨਿ ਜਪੁ ਜਪਿਓ; ਸਤਿਗੁਰ ਮਤਿ [1]ਵਾਕੇ ॥ |
| | | | ਜਮਕੰਕਰ ਕਾਲੁ; ਸੇਵਕ ਪਗ ਤਾ ਕੇ ॥ |
| | ੧੨ | ੨੧ | ਅੰਤਰੁ ਦੇਖਿ ਨਿਰੰਤਰਿ ਬੂਝੈ; ਅਨਤ, 'ਨ' ਮਨੁ ਡੋਲਾਇਆ ॥ |
| | ੧੫ | ੨੨ | ਕੁਦਰਤਿ ਕਰਨੈਹਾਰੁ; ਅਪਾਰਾ ॥ ਕੀਤੇ ਕਾ; ਨਾਹੀ [2]ਕਿਹੁ ਚਾਰਾ ॥ |
| ੧੦੪੩ | ੬ | ੨੨ | ਬਿਖਿਆ ਮਲੁ ਜਾਇ, ਅੰਮ੍ਰਿਤਸਰਿ ਨਾਵਹੁ; ਗੁਰ ਸਰ ਸੰਤੋਖੁ, ਪਾਇਆ ॥ |
| | ੧੧ | ੧੨ | ਤੀਰਥ ਵਰਤ ਨੇਮ ਕਰਹਿ; ਉਦਿਆਨਾ ॥ |
| | | | ਮਾਰੂ ਸੋਲਹੇ ਮਹਲਾ ੩ |
| ੧੦੪੪ | ੧੮ | ੨ | ਏਕੋ ਏਕੁ; ਵਰਤੈ ਸਭੁ ਸੋਈ ॥ |
| ੧੦੪੫ | ੧ | ੨ | ਸਭਨਾ ਰਿਜਕੁ ਸਮਾਹੇ ਆਪੇ; ਕੀਮਤਿ ਹੋਰ ਨ ਹੋਈ ਹੇ ॥ |
| | ੩ | ੨ | ਸਚਾ ਹੁਕਮੁ ਸਚਾ ਪਾਸਾਰਾ, ਹੋਰਨਿ ਹੁਕਮੁ ਨ ਹੋਈ ਹੇ ॥ |
| | ੮ | ੨ | ਕਾਇਆ ਕੁਟੰਬੁ ਮੋਹੁ; ਨ ਬੂਝੈ ॥ |
| ੧੦੪੬ | ੧ | ੩ | ਏਕੋ ਅਮਰੁ ਏਕਾ ਪਤਿਸਾਹੀ; ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥ |
| | ੨ | ੩ | ਗੁਰਮੁਖਿ; ਨਾਮਿ ਮਿਲੈ ਵਡਿਆਈ ॥ |
| | ੧੬ | ੩ | ਮਨਮੁਖ; ਸੇਵਿ ਨ ਜਾਣਨਿ ਕਾਚੇ ॥ |
| ੧੦੪੭ | ੪ | ੪ | ਮਨਮੁਖ ਸਹਸਾ; ਬੂਝ ਨ ਪਾਈ ॥ |
| ੧੦੪੮ | ੭ | ੫ | ਦੇਹੀ ਕਾਚੀ; ਕਾਗਦ [3]ਮਿਕਦਾਰਾ॥ਬੂੰਦ ਪਵੈ ਬਿਨਸੈ;ਢਹਤ ਨ ਲਾਗੈ ਬਾਰਾ॥ |
| | ੧੩ | ੫ | ਕਾਮਿ ਕ੍ਰੋਧਿ ਭਰੇ; ਹਮ ਅਪਰਾਧੀ ॥ |
| | ੧੪ | ੫ | ਡੁਬਦੇ ਪਾਥਰ ਮੇਲਿ ਲੈਹੁ, ਤੁਮ ਆਪੇ; ਸਾਚੁ ਨਾਮੁ ਅਬਿਨਾਸੀ ਹੇ ॥ |
| | ੧੭ | ੫ | ਹਰਿ ਜੀਉ; ਅਵਗਣਿਆਰੇ ਨੋ ਗੁਣੁ ਕੀਜੈ ॥ |
| | ੧੮ | ੪ | [4]ਅਨਲ [5]ਵਾਉ ਭਰਮਿ ਭੁਲਾਈ ॥ |
| | ੬ | ੮ | ਆਪੇ ਆਪੁ ਉਪਾਇ; [6]ਉਪੰਨਾ ॥ ਸਭ ਮਹਿ ਵਰਤੈ; ਏਕ [7]ਪਰਛੰਨਾ ॥ |
| ੧੦੫੧ | ੧੬ | ੮ | ਕੋਟ [8]ਗਹੀ ਕੇ; ਪਾਪ ਨਿਵਾਰੇ ॥ |
| | ੧੭ | ੯ | ਮਨਮੁਖੁ ਗਿਆਨੁ ਕਥੇ; ਨ ਹੋਈ ॥ |
| | ੭ | ੯ | ਮਾਰੂ ਸੋਲਹੇ ੩ ॥ ਆਪੇ ਕਰਤਾ; ਸਭੁ ਜਿਸੁ ਕਰਣਾ ॥ [੩ ਨੂੰ 'ਤੀਜਾ' ਬੋਲੋ] |
| ੧੦੫੨ | ੧੭ | ੧੧ | ਹਰਿ ਜੀਉ ਕੀ ਹੈ; ਸਭ ਸਿਰ ਕਾਰਾ ॥ |
| | ੧੦ | ੧੨ | ਤਿਸ-ਦਾ ਅੰਤੁ ਨ ਪਾਈਐ; ਪਾਰਾਵਾਰਾ ॥ |
| ੧੦੫੪ | | | |
| ੧੦੫੫ | | | |

---

੧. ਵਾਕਾਂ ਅਨੁਸਾਰ । ੨. ਕਿਛੁ । ੩. ਸ-ਦਰਸ਼,ਮਾਨਿੰਦ । ੪. ਅੰਗ ਦੀ ਨਿਆਈਂ।
੫. ਭੜਕੀ ਹੋਈ ਸ੍ਰਿਸ਼ਟੀ । ੬. ਉਤਪਤੀ ਕਰਨ ਵਾਲਾ । ੭. ਗੁਪਤ ਵਾ ਪ੍ਰਗਟ।
੮. ਜਨਮਾਂ ਦੇ ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੫੬ | ੧ | ੧੨ | ਬਿਖਿਆ ਕਾਰਣਿ, ਲਬੁ ਲੋਭੁ ਕਮਾਵਹਿ; ਦੁਰਮਤਿ ਕਾ [1]ਦੋ ਰਾਹਾ ਹੇ ॥ (੨) ਦੋਰਾਹਾ ਹੇ |
| | ੧੪ | ੧੩ | ਆਪਣੀ ਗਹਣ-ਗਤਿ; ਆਪੇ ਜਾਣੈ ॥ |
| ੧੦੫੭ | ੫ | ੧੩ | ਆਪੇ ਬਖਸੇ, ਸਬਦਿ ਮਿਲਾਏ; ਪਰਮਲ ਵਾਸੁ, ਮਨਿ ਤਾਹਾ ਹੇ ॥ |
| | ੬ | ੧੩ | ਆਪੇ ਗੁਣ ਦਾਤਾ, ਸਬਦਿ ਮਿਲਾਏ; ਸਬਦੈ ਕਾ ਰਸੁ, ਤਾਹਾ ਹੇ ॥ |
| ੧੦੫੮ | ੭ | ੧੪ | ਅਨ ਰਸ ਰਾਤੀ, ਰਸਨਾ ਫੀਕੀ ਬੋਲੇ; ਹਰਿ ਰਸੁ, ਮੂਲਿ ਨ ਤਾਹਾ ਹੇ ॥ |
| | ੧੪ | ੧੫ | ਗੁਰਮੁਖਿ; ਬਾਣੀ ਨਾਦੁ ਵਜਾਵੈ ॥ |
| | ੧੫ | ੧੫ | ਸਚੈ ਸਬਦੇ; ਸਚੁ ਸੁਭਾਖੀ ॥ |
| ੧੦੫੯ | ੮ | ੧੫ | ਗੁਰਮੁਖਿ ਮਰਹਿ; ਸੁ ਹਹਿ ਪਰਵਾਣੁ ॥ |
| | ੧੩ | ੧੬ | ਆਪੇ ਥਾਪਿ; ਉਥਾਪਿ ਨਿਵਾਜੀ ॥ |
| ੧੦੬੧ | ੩ | ੧੭ | ਮਨਮੁਖੁ ਅੰਧੁ, ਨ ਚੇਤੈ ਮੂੜਾ; ਸਿਰ ਊਪਰਿ; ਕਾਲੁ ਰੂਆਇਦਾ ॥ |
| | ੧੯ | ੧੮ | ਘਟਿ ਘਟਿ ਪਉਣੁ ਵਹੈ 'ਇਕਰੰਗੀ; ਮਿਲਿ ਪਵਣੈ ਸਭ ਵਜਾਇਦਾ ॥ |
| ੧੦੬੩ | ੭ | ੧੯ | ਆਗੈ ਮੋਹੁ; ਨ ਚੂਕੈ ਮਾਇਆ ॥ |
| ੧੦੬੪ | ੧੬ | ੨੦ | ਇਤੁ ਸਾਥਿ ਨਿਬਹੈ ਸਾਲਾਹੇ ਸਚੇ; ਹਰਿ ਸਚਾ ਮੰਨਿ ਵਸਾਇਦਾ ॥ |
| ੧੦੬੫ | ੧੩ | ੨੧ | ਏਹੁ ਸਰੀਰੁ ਸਭ; ਮੂਲੁ ਹੈ ਮਾਇਆ ॥ |
| ੧੦੬੬ | ੨ | ੨੨ | ਮਾਇਆ [2]ਮਾਈ; ਤ੍ਰੈ ਗੁਣ ਪਰਸੂਤਿ ਜਮਾਇਆ ॥ |
| | ੩ | ੨੨ | ਵਰ੍ਹੇ ਮਾਹ ਵਾਰ ਥਿਤੀ ਕਰਿ; ਇਸੁ ਜਗ ਮਹਿ, ਸੋਝੀ ਪਾਇਦਾ ॥ |
| | ੮ | ੨੨ | ਮਾਇਆ ਮੋਹਿ; [3]ਭਰਮਿਨ ਪਾਏ ॥ (੨) ਭਰਮਿ ਨ ਪਾਏ |
| ੧੦੬੭ | ੧ | ੨੨ | ਸਬਦੇ; ਵਿਚਹੁ ਭਰਮਿ ਚੁਕਾਏ ॥ |
| ੧੦੬੮ | ੪ | ੨੪ | ਅੰਤਰਿ ਸੁਖੁ; ਤੇਰੈ ਮਨਿ ਭਾਈ ॥ |
| ੧੦੬੯ | ੧੍ਰ | ੨੪ | ਗੁਰ ਕੈ ਸਬਦਿ; ਨਜੀਕਿ ਪਛਾਣਹੁ ॥ |
| | | | ਮਾਰੂ ਸੋਲਹੇ ਮਹਲਾ ੪ |
| | ੧੬ | ੧ | ਪ੍ਰਗਟਿਆ ਸੂਰੁ; ਨਿਸਿ, ਮਿਟਿਆ ਅੰਧਿਆਰਾ ॥ |
| ੧੦੭੦ | ੯ | ੨ | ਤਾ ਕਉ; ਕੋਇ ਨ ਸਾਕਸਿ ਮਾਰਾ ॥ |
| | ੧੨ | ੨ | ਤਿਸੁ ਸਿਉ; ਕਿਛੁ ਨ ਕਹੀਐ ਅਜਾਣੈ ॥ |
| | ੧੩ | ੨ | ਹਰਿ ਦੇਵੈ; ਜਲਿ ਥਲਿ, ਜੰਤਾ [4]ਸਭਤੈ ॥ |
| | ੧੫ | ੨ | ਨਾ ਕਰਿ ਆਸ; ਕਿਸੈ ਸਾਹ ਬਿਉਹਾਰ ਕੀ ਪਰਾਈ ॥ |
| ੧੦੭੧ | ੫ | ੨ | ਜਿਨ ਕਾ ਪਖੁ ਕਰਹਿ, ਤੂ ਸੁਆਮੀ; ਤਿਨ ਕੀ ਊਪਰਿ ਗਲ, ਤੁਧੁ ਆਣੀ ਹੇ ॥ |
| | | | ਮਾਰੂ ਸੋਲਹੇ ਮਹਲਾ ੫ |
| ੧੦੭੨ | ੭ | ੧ | ਮਨਿ ਪਰਤੀਤਿ ਬਨੀ; ਪ੍ਰਭ ਤੇਰੀ ॥ |

੧. ਖੋਟਾ ਰਾਹ ਵਾ ਦ੍ਵੈਤ ਦਾ ਰਾਹ। ੨. ਈਸ਼ਰ। ੩. ਘੁੰਮਣ ਘੇਰੀ ਮੋਹ ਦੀ। ੪. ਸਭ ਤਾਈਂ, ਸਾਰੇ ਥਾਂ ਵਿਚ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੭੨ | ੧੫ | ੨ | ਮਿਲਿ ਏਕਤ੍ਰ, ਵਸਹਿ ਦਿਨੁ ਰਾਤੀ; ਪ੍ਰਿਉ ਦੇ, ਧਨਹਿ ਦਿਲਾਸਾ ਹੇ ॥ |
| ੧੦੭੩ | ੨ | ੨ | ਪ੍ਰਿਅ ਸੁਖ ਵਾਸੀ; ਬਾਲ ਗੁਪਾਲੇ ॥ |
| | ੧੧ | ੨ | ਸਦਾ ਅਨੰਦੁ ਕਰੇ, ਆਨੰਦੀ; ਜਿਸੁ ਸਿਰਪਾਉ ਪਇਆ, ਗਲਿ ਖਾਸਾ ਹੇ ॥ |
| | ੧੭ | ੩ | ਰੂਪ ਕਰੇ ਕਰਿ ਵੇਖੈ ਵਿਗਸੈ; ਆਪੇ ਹੀ ਆਪਿ ਪੂਜਾ ਹੇ ॥ [ਪੂਜਾ ਬੋਲੋ] |
| ੧੦੭੪ | ੧੪ | ੩ | ਬਾਰਹਾ ਕੰਚਨੁ; ਸੁਧੁ ਕਰਾਇਆ ॥ |
| | | | ਨਦਰਿ ਸਰਾਫ; ਵੰਨੀਸ ਚੜਾਇਆ ॥ (੨) ਵੰਨੀ ਸ ਚੜਾਇਆ |
| ੧੦੭੫ | ੮ | ੪ | ਸਤੁ ਸੰਤੋਖੁ ਦੀਆ, ਗੁਰਿ ਪੂਰੈ; ਨਾਮੁ ਅੰਮ੍ਰਿਤੁ, ਪੀ ਪਾਨਾਂ ਹੇ ॥ |
| | ੧੮ | ੫ | ਜੋ ਕੀਜੈ; ਸੋ ਬੰਧਨੁ ਪੈਰੇ ॥ |
| | | | ਕੁਰੁਤਾ ਬੀਜੁ ਬੀਜੇ, ਨਹੀ ਜੰਮੈ; ਸਭੁ ਲਾਹਾ, ਮੂਲੁ ਗਵਾਇਦਾ ॥ [ਕੁਰੁਤੌਂ ਬੋਲੋ] |
| ੧੦੭੬ | ੭ | ੫ | ਜਿਥੈ; ਅਉਘਟੁ ਆਇ ਬਨਤੁ ਹੈ ਪ੍ਰਾਣੀ ॥ |
| ੧੦੭੭ | ੬ | ੬ | ਸੰਤ ਸਭਾ ਜਹ; ਬੈਸਹਿ ਪ੍ਰਭ ਪਾਸੇ ॥ |
| | ੧੨ | ੬ | ਗੁਰ ਉਪਦੇਸਿ ਤੁਟਹਿ ਸਭਿ ਬੰਧਨ; ਇਹੁ ਭਰਮੁ ਮੋਹੁ ਪਰ-ਜਾਲਣਾ ॥ |
| | ੧੪ | ੭ | ਪ੍ਰਗਟ ਭਏ; ਪ੍ਰਭ ਪੁਰਖ ਨਿਰਾਰੇ ॥ |
| ੧੦੭੮ | ੩ | ੬ | ਸੁਰਿ ਨਰ ਦੇਵ, ਨ ਪਾਵਹਿ [1]ਮੀਤਾ ॥ |
| | ੬ | ੭ | ਭੈ ਪਾਰਬ੍ਰਹਮ; ਹੋਵਹਿ ਨਿਰਮਲਾ ਤੂ ॥ |
| | ੧੦ | ੭ | 'ਤੁਛਮਾਤ'; ਸੁਣਿ ਸੁਣਿ ਵਖਾਣਹਿ ॥ [ਤੁੱਛ-ਮਾਤ ਬੋਲੋ] |
| | ੧੯ | ੮ | ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ 'ਉਪਾਰਜਨਾ' ॥ |
| ੧੦੭੯ | ੩ | ੮ | ਸਿਮਰਹਿ ਜਖ੍ਹ, ਦੈਤ ਸਭਿ ਸਿਮਰਹਿ; ਅਗਨਤੁ, ਨ ਜਾਈ ਜਸੁ ਗਨਾ ॥ [ਅ-ਗਨਤ ਬੋਲੋ] |
| | ੪ | ੮ | [2]ਲਤਾ [3]ਬਲੀ, ਸਾਖ ਸਭ ਸਿਮਰਹਿ; ਰਵਿ ਰਹਿਆ ਸੁਆਮੀ, ਸਭ ਮਨਾ ॥ ['ਲੱਤਾ' ਨਹੀਂ ਬੋਲਣਾ, 'ਬੱਲੀ' ਬੋਲੋ] |
| | ੧੧ | ੮ | ਸਰਬ ਨਿਰੰਤਰਿ ਸੋ ਪ੍ਰਭੁ ਜਾਤਾ; ਬਹੁੜਿ ਨ ਜੋਨੀ ਭਰਮਿ ਰੁਨਾ ॥ |
| | ੧੩ | ੮ | ਪਾਰਬ੍ਰਹਮੁ ਜਾ-ਕੈ ਮਨਿ ਵੂਠਾ, ਸੋ ਪੂਰ ਕਰੰਮਾ, ਨਾ [4]ਛਿਨਾ ॥ |
| ੧੦੮੦ | ੨ | ੯ | ਹਰਿ ਦਾਤਾ, ਜੀਅ ਜੰਤ ਭੇਖਾਰੀ, ਜਨੁ ਬਾਂਛੈ, [5]ਜਾਚੰਗਨਾ ॥ |
| | ੧੫ | ੯ | ਆਦਿ ਮਧਿ ਅੰਤਿ, ਪ੍ਰਭੁ ਰਵਿਆ; ਤ੍ਰਿਸਨ ਬੁਝੀ ਭਰਮੰਗਨਾ ॥ |
| | ੧੮ | ੯ | ਜੋ ਕੀਨੋ ਸੋ ਤੁਮਹਿ ਕਰਾਇਓ; ਸਰਣਿ ਸਹਾਈ, ਸੰਤਹ [6]ਤਨਾ ॥ |
| | ੧੯ | ੯ | ਪਤਿਤ ਪਾਵਨ; ਪੂਰਨ ਪ੍ਰਭ ਸਾਧੇ ॥ [ਸਾੱਧੇ ਨਹੀਂ ਕਰਣਾ] |
| | | | ਏਕੋ ਦਾਨੁ, ਸਰਬ ਸੁਖ ਗੁਣ ਨਿਧਿ, ਆਨ ਮੰਗਲ [7]ਨਿਹਕਿੰਚਨਾ ॥ [ਸ਼ਬਦ ਨੰ: ੯ ਦੇ ਅੰਤਲੇ ਸਾਰੇ ਨੰਨੇ ਨਾਲ ਹੀ ਲਗਦੇ ਹਨ] |

੧. ਮ੍ਰਯਾਦਾ ਵਾ ਮਿਤ੍ਰ। ੨. ਬ੍ਰਿਛ ਤੇ ਚੜ੍ਹਨ ਵਾਲੀ ਵੇਲ। ੩. ਧਰਤੀ ਤੇ ਵਿਛਣ ਵਾਲੀ ਵੇਲ। ੪. ਨਾਸ ਨਹੀਂ ਹੁੰਦਾ। ੫. ਜਾਚਣ ਵਾਲੇ ਹੋ ਕੇ। ੬. ਪਿਅ ਰਾ। ੭. ਨਿਰਇੱਛਤ।

| ਪੰਨਾ | ਜਤਰ | ਸ਼ਬਦ | ਰਾਗੁ ਮਾਰੂ ' |
|---|---|---|---|
| ੧੦੮੧ | ੯ | ੧੦ | ਉਝੜ ਮਾਰਗੁ, ਸਭੁ ਤੁਮਹੀ ਕੀਨਾ; ਚਲੈ ਨਾਹੀ, ਕੋ [੧]ਵੇ ਪਾੜਾ ॥ |
| | ੧੩ | ੧੦ | ਇਕਿ ਖੜੇ ਰਸਾਤਲਿ ਕਰਿ; ਮਨਮੁਖ ਗਾਵਾਰਾ ॥ |
| | ੧੭ | ੧੦ | ਆਪੇ ਆਪਿ; ਨਿਰੰਜਨ ਪੂਜਾ ॥ [ਪੂੱਜਾ ਬੋਲੋ] |
| | | | ਆਪਿ ਸੁਗਿਆਨੀ ਆਪਿ ਧਿਆਨੀ; ਆਪਿ ਸਤਵੰਤਾ ਅਤਿ ਗਾੜਾ ॥ |
| | | | [ਅੱਤ ਨਹੀਂ ਕਰਣਾ] |
| ੧੦੮੨ | ੧ | ੧੦ | ਆਪੇ ਸਿਵ ਵਰਤਾਈਅਨੁ ਅੰਤਰਿ; ਆਪੇ ਸੀਤਲੁ, ਠਾਰੁ ਗੜਾ ॥ |
| | ੩ | ੧੦ | ਆਦਿ ਮਧਿ ਅੰਤਿ, ਪ੍ਰਭੁ ਸੋਈ; ਹਾਥਿ ਤਿਸੈ ਕੈ ਨੇਬੇੜਾ ॥ |
| | ੪ | ੧੦ | ਕਿਸਹੀ [੨]ਬੁਤੈ; ਜਬਾਬੁ ਨ ਹੋਈ ॥ |
| | ੧੦ | ੧੧ | ਬਨਵਾਲੀ ਚਕ੍ਰ-ਪਾਣਿ; ਦਰਸਿ ਅਨੂਪਿਆ ॥ |
| | ੧੨ | ੧੧ | ਦ੍ਰੋਪਤੀ ਲਜਾ ਨਿਵਾਰਿ; ਉਧਾਰਣ ॥ |
| | | | ਕਮਲਾ-ਕੰਤ. ਕਰਹਿ [੩]ਕੰਤੂਹਲ; ਅਨਦ ਬਿਨੋਦੀ [੪]ਨਿਹਸੰਗਾ ॥ |
| | ੧੫ | ੧੧ | ਮਛ ਕਛ [੫]ਕੂਰਮੁ; ਆਗਿਆ ਅਉਤਰਾਸੀ ॥ |
| | ੧੯ | ੧੧ | [੬]ਧਨੰਜੈ; ਜਲਿ ਥਲਿ ਹੈ ਮਹੀਐ ॥ |
| ੧੦੮੩ | | | ਮਿਰਤ ਲੋਕ ਪਇਆਲ ਸਮੀਪਤ; |
| | ੧ | ੧੧ | ਅਸਥਿਰੁ ਥਾਨੁ, ਜਿਸੁ ਹੈ ਅਭਗਾ ॥ [ਅਭੱਗਾ ਬੋਲੋ] |
| | ੬ | ੧੧ | ਨਵਤਨ ਨਾਮ, ਜਪੈ ਦਿਨੁ ਰਾਤੀ; |
| | | | ਇਕੁ ਗੁਣੁ ਨਾਹੀ. ਪ੍ਰਭ ਕਹਿ [੭]ਸੰਗਾ ॥ |
| | ੯ | ੧੧ | ਤਿਨ ਸਾਧੂ ਚਰਣ ਲੈ; ਰਿਦੈ [੮]ਪਰਾਤੇ ॥ |
| | ੧੪ | ੧੨ | ਹੋਇ ਪੈ ਖਾਕ, ਫਕੀਰ ਮੁਸਾਫਰੁ; ਇਹੁ ਦਰਵੇਸੁ; ਕਬੂਲੁ ਦਰਾ ॥ |
| | ੧੫ | ੧੨ | ਦੇਹ ਮਸੀਤਿ ਮਨੁ ਮਉਲਾਣਾ; ਕਲਮ ਖੁਦਾਈ, ਪਾਕੁ ਖਰਾ ॥ |
| | ੧੬ | ੧੨ | ਸਰਾ [੯]ਸਰੀਅਤਿ; ਲੇ ਕੰਮਾਵਹੁ ॥ |
| | | | [੧੦]ਤਰੀਕਤਿ [੧੧]ਤਰਕ; ਖੋਜਿ ਟੋਲਾਵਹੁ ॥ |
| | | | [੧੨]ਮਾਰਫਤਿ, ਮਨੁ ਮਾਰਹੁ [੧੩]ਅਬਦਾਲਾ; |
| | | | ਮਿਲਹੁ [੧੪]ਹਕੀਕਤਿ, ਜਿਤੁ ਫਿਰਿ ਨ ਮਰਾ ॥ |
| | ੧੭ | ੧੨ | ਦਸ [੧੫]ਅਉਰਾਤ; ਰਖਹੁ [੧੬]ਬਦ ਰਾਹੀ ॥ |
| | ੧੮ | ੧੨ | ਮਕਾ ਮਿਹਰ; ਰੋਜਾ, ਪੈ ਖਾਕਾ ॥ |
| | ੧੯ | ੧੨ | ਭਿਸਤੁ, ਪੀਰ ਲਫਜ; ਕਮਾਇ ਅੰਦਾਜਾ ॥ |

੧. ਉਲਟ। ੨. ਪਾਸੋਂ ਜਾਂ ਬਹਾਨੇ ਕਰਕੇ। ੩. ਉਤਸ਼ਾਹ। ੪. ਅਸੰਗ। ੫. ਕੱਛੂ, ਪ੍ਰਿਥਵੀ ਨੂੰ ਚੁਕਣ ਵਾਲਾ ਕੱਛ ਅਵਤਾਰ, ਸਮੁੰਦਰ ਰਿੜਕਣ ਵੇਲੇ ਪਹਾੜ ਹੇਠ ਕੰਡ ਦੇਣ ਵਾਲਾ, ਦੋ ਕੱਛੂ ਹਨ। ੬. ਧਨੁਖ ਨਾਲ ਜੋ ਕਰਕੇ ਧਨ ਲੈਣ ਵਾਲਾ ਅਰਜਨ। ੭. ਕਹਿ ਸਕਦਾ। ੮. ਪ੍ਰਾਪਤ ਕੀਤੇ। ੯. ਸ਼ਰ੍ਹਾ ਕਰਮ ਕਾਂਡ। ੧੦. ਉਪਾਸ਼ਨਾ। ੧੧. ਤਰਕ = ਵੈਰਾਗ। ੧੨. ਗਿਆਨ। ੧੩. ਵੱਡਾ। ੧੪. ਪਰੋਖ ਗਿਆਨ। ੧੫. ਇਸਤ੍ਰੀਆਂ ਰੂਪੀ ਇੰਦ੍ਰੀਆਂ ਨੂੰ। ੧੬. ਖੋਟੇ ਰਾਹ ਤੋਂ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੮੩ | ੧੯ | ੧੨ | ਹੂਰ ਨੂਰ, [1]ਮੁਸਕੁ ਖੁਦਾਇਆ; ਬੰਦਗੀ ਅਲਹ, [2]'ਆਲਾ' [3]ਹੁਜਰਾ ॥ |
| ੧੦੮੪ | ੧ | ੧੨ | ਸੋ ਮੁਲਾ, [4]ਮਲਊਨ ਨਿਵਾਰੈ; ਸੋ ਦਰਵੇਸੁ ਜਿਸੁ ਸਿਫਤਿ ਧਰਾ ॥ |
| | ੨ | ੧੨ | ਤਸਬੀ ਯਾਦਿ ਕਰਹੁ, [5]ਦਸ ਮਰਦਨੁ, ਸੁੰਨਤਿ ਸੀਲੁ, [6]ਬੰਧਾਨਿ ਬਰਾ ॥ |
| | ੩ | ੧੨ | [7]ਖਿਲਖਾਨਾ [8]ਬਿਰਾਦਰ; [9]ਹਮੂ ਜੰਜਾਲਾ ॥ |
| | ੬ | ੧੨ | ਸਗਲੀ ਜਾਨਿ; ਕਰਹੁ [10]ਮਉਦੀਫਾ ॥ |
| | | | ਬਦ ਅਮਲ ਛੋਡਿ; ਕਰਹੁ ਹਥਿ ਕੂਜਾ ॥ [ਕੂੱਜਾ ਬੋਲੋ] |
| | | | ਖੁਦਾਇ ਏਕੁ ਬੁਝਿ, ਦੇਵਹੁ ਬਾਂਗਾਂ; [11]ਬੁਰਗੂ, [12]ਬਰਖੁਰਦਾਰ [13]ਖਰਾ ॥ |
| | ੭ | ੧੨ | ਹਕੁ ਹਲਾਲੁ; [14]ਬਖੋਰਹੁ [15]ਖਾਣਾ ॥ |
| | | | ਦਿਲ ਦਰੀਆਉ; ਧੋਵਹੁ ਮੈਲਾਣਾ ॥ |
| | | | ਪੀਰੁ ਪਛਾਣੈ ਭਿਸਤੀ ਸੋਈ; ਅਜਰਾਈਲੁ, ਨ [16]ਦੋਜ [17]ਠਰਾ ॥ |
| | ੮ | ੧੨ | ਰੰਗ ਤਮਾਸੇ; ਮਾਣਿ [18]ਹਕੀਨਾ ॥ (੨) [19]ਮਾਣਹਿ ਕੀਨਾ |
| | | | ਨਾਪਾਕ, ਪਾਕੁ ਕਰਿ, ਹਦੂਰਿ ਹਦੀਸਾ, ਸਾਬਤ ਸੂਰਤਿ ਦਸਤਾਰ ਸਿਰਾ ॥ |
| | ੧੦ | ੧੨ | ਦੁਨੀਆ ਰੰਗ, ਨ ਆਵੈ ਨੇੜੈ; ਜਿਉ [20]ਕੁਸਮ [21]ਪਾਟੁ, ਘਿਉ [22]ਪਾਕੁ [23]ਹਰਾ ॥ |
| | ੧੩ | ੧੨ | ਹਕੁ ਹੁਕਮੁ, ਸਚੁ ਖੁਦਾਇਆ ਬੁਝਿ; ਨਾਨਕ, ਬੰਦਿ ਖਲਾਸ [24]ਤਰਾ ॥ |
| | ੧੪ | ੧੩ | ਪ੍ਰਭ ਕੀ ਸਰਣਿ ਗਹਤ, ਸੁਖੁ ਪਾਈਐ; ਕਿਛੁ ਭਉ ਨ ਵਿਆਪੈ [25]ਬਾਲ ਕਾ ॥ |
| ੧੦੮੫ | ੩ | ੧੩ | [26]ਬਾਸਨ ਮੇਟਿ, [27]ਨਿਬਾਸਨ ਹੋਈਐ, ਕਲਮਲ ਸਗਲੇ ਜਾਲਕਾ ॥ |
| | | | [ਬਾਲ ਕਾ, ਕਾਲ ਕਾ, ਨਾਲ ਕਾ, ਅਨਾਲ ਕਾ, ਇਸ ਤੇਰ੍ਹਵੇਂ ਸ਼ਬਦ ਵਿਚ ਬਾਕੀ ਕੱਕੇ ਇਕੱਠੇ ਹਨ] |
| | | | ਮਾਰੂ ਵਾਰ ਮਹਲਾ ੩ |
| ੧੦੮੭ | ੨ | ੧ | ਨਾਮ ਵਿਹੂਣੇ ਭਰਮਸਹਿ; ਆਵਹਿ ਜਾਵਹਿ ਨੀਤ ॥ |

---

੧. ਖੁਸ਼ਬੂ ਅਤਰ, ਭਗਤੀ । ੨. ਆਲ੍ਹਾ ਉਤਮ, । ੩. ਕੋਠੜੀ, ਖੁਦਾ ਨੂੰ ਚੇਤੇ ਕਰਨ ਵਾਲੀ, ਜੋ ਖੁਦਾ ਦੀ ਬੰਦਗੀ ਹੈ, ਇਹ ਉਤਮ ਕੋਠੜੀ ਹੈ। ੪. (ਲਾਅਨਤ ਕੀਤਾ) ਧਿੱਕਾਰਿਆ ਹੋਇਆ ਵਾ ਊਣਤਾਈ ਵਾਲੀ ਮੈਲ ਪਾਪਾਂ ਦੀ। ੫. ਦਸੇ ਇੰਦ੍ਰੀਆਂ ਨੂੰ ਰੋਕਣਾ । ੬. ਨਿਯਮ । ੭. ਖੇਲ ਖਾਨਾਂ, ਕਾਰਖਾਨਾ। ੮. ਸਬੰਧੀ। ੯. ਤਮਾਮ । ੧੦. ਦਫਾ ਕਰੋ, ਵਜ਼ੀਫਾ, ਹੁੰਦੇ ਕੱਢਣੇ । ੧੧. ਕਾਜ਼ੀ। ੧੨. ਭਾਗਾਂ ਵਾਲਾ । ੧੩. ਚੰਗਾ । ੧੪. ਖਾਣਾ । ੧੫. ਭੋਜਨ । ੧੬. ਦੋਜ਼ਕ। ੧੭. ਠਹਿਰਾਉਂਦਾ ਹੈ । ੧੮. ਹੱਕ ਦਾ ਮਾਨਣਾ । ੧੯. ਅਨੰਦ ਮਾਣਦੇ ਹਨ। ੨੦. ਫੁਲ । ੨੧. ਰੇਸ਼ਮ । ੨੨. ਪਵਿੱਤ੍ਰ । ੨੩. ਮ੍ਰਿਗਾਨ । ੨੪. ਇਸ ਤਰ੍ਹਾਂ ਬੰਦ ਖਲਾਸੀ ਹੁੰਦੀ ਹੈ । ੨੫. ਮਾਇਆ ਦਾ । ੨੬.ਵਾਸ਼ਨਾਂ । ੨੭. ਵਾਸ਼ਨਾਂ ਤੋਂ ਰਹਿਤ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੮੭ | ੮ | ੨ | ਨਾਨਕ ਮਿਲਿਆ ਸੋ ਜਾਣੀਐ; ਗੁਰੂ ਨ ਛੋਡੈ ਆਪਣਾ, ਦੂਜੇ ਨ ਧਰੇ ਪਿਆਰੁ ॥ |
| | ੧੦ | ੨ | ਠਾਕ ਨ ਸਚੈ ਬੋਹਿਥੈ; ਜੇ ਗੁਰੁ ਧੀਰਕ ਦੇਇ ॥ |
| | ੧੯ | ੩ | ਅਗਿਆਨੀ ਅੰਧੁ, ਨ ਬੂਝਈ; ਸਿਰ ਊਪਰਿ, ਜਮ ਖੜਗੁ [੧]ਕਲਖਾ ॥ [ਕਲੱਖਾ ਬੋਲੋ] |
| ੧੦੮੮ | ੭ | ੫ | [੨]ਮਹਲ ਕੁਚਜੀ, [੩]ਮੜ ਵੜੀ; ਕਾਲੀ ਮਨਹੁ ਕਸੁਧ ॥ [ਕੁਚੱਜ਼ੀ ਤੇ ਕਸੁੱਧ ਬੋਲੋ] |
| ੧੦੮੯ | ੪ | ੮ | ਨਾਨਕ, [੪]ਤਰਵਰੁ ਏਕੁ ਹੈ; [੫]ਏਕੋ ਫੁਲੁ, [੬]ਭਿਰੰਗੁ ॥ |
| | ੬ | ੮ | ਗਿਆਨੀਆਂ ਕਾ ਇਹੁ ਮਹਤੁ ਹੈ; ਮਨ ਮਾਹਿ ਸਮਾਨਾ ॥ [ਮਹੱਤੁ ਬੋਲੋ] |
| | ੧੫ | ੯ | ਅਹੰਕਾਰਿ ਮੁਏ, ਸੇ [੭]ਵਿਗਤੀ ਗਏ; ਮਰਿ ਜਨਮਹਿ ਫਿਰਿ ਆਵਹਿ ॥ [ਵਿ-ਗਤੀ ਬੋਲੋ] |
| | ੧੬ | ੧੦ | ਕਾਗਉ. ਹੋਇ ਨ ਊਜਲਾ; ਲੋਹੇ ਨਾਵ, ਨ ਪਾਰੁ ॥ |
| ੧੦੯੦ | ੨ | ੧੦ | ਗੁਰਿ ਸੇਵਿਐ ਸਾਤਿ ਪਾਈਐ; ਜਪਿ ਸਾਸ ਗਿਰਾਸਾ ॥ [ਸਾਤਿ ਬੋਲੋ] |
| | ੧੦ | ੧੨ | ਦਿਲ [੮]ਦਰਵਾਨੀ ਜੋ ਕਰੇ; ਦਰਵੇਸੀ, ਦਿਲੁ [੯]ਰਾਸਿ ॥ |
| | ੧੧ | ੧੨ | [੧੦]ਅਲਗਉ, ਜੋਇ [੧੧]ਮਧੂਕੜਉ, ਸਾਰੰਗ-ਪਾਣਿ ਸਬਾਇ ॥ [ਅਲੱਗਉ ਬੋਲੋ] |
| | ੧੪ | ੧੩ | ਸਰਬੇ [੧੨]ਜੋਇ, [੧੩]ਅਗਛਮੀ; ਦੂਖੁ ਘਨੇਰੋ, [੧੪]ਆਥਿ ॥ [ਅਗੱਛਮੀ ਬੋਲੋ] [੧੫]ਕਾਲਰੁ ਲਾਦਸਿ, [੧੬]ਸਰੁ ਲਾਘਣਉ; ਲਾਭੁ 'ਨ' ਪੂੰਜੀ ਸਾਥਿ ॥ [ਨੰਨਾ ਦੇਹਲੀ ਦੀਪਕ ਹੈ] |
| | ੧੫ | ੧੩ | ਪੂੰਜੀ, ਸਾਚਉ ਨਾਮੁ ਤੂ; ਅਖੁਟਉ ਦਰਬੁ ਅਪਾਰੁ ॥ |
| | ੧੬ | ੧੩ | ਪੂਰਬ ਪ੍ਰੀਤਿ; ਪਿਰਾਣਿ ਲੈ; [੧੭]ਮੋਟਉ ਠਾਕੁਰੁ ਮਾਣਿ ॥ |
| ੧੦੯੧ | ੧ | ੧੪ | [੧੮]ਭੋਲਤਣਿ, ਭੈ ਮਨਿ ਵਸੈ; ਹੇਕੈ ਪਾਧਰ, ਹੀਡੁ ॥ [ਮੁਖ ਭੋਲੱਤਣ ਬੋਲੋ ਦੂਜੇ ਅਰਥ ਵਿਚ ਭੋਲਾ-ਪਨ ਹੈ। ਅਤਿ 'ਡਾਹਪਣਿ' ਦੂਖੁ ਘਣੋ; ਤੀਨੇ ਥਾਵ ਭਰੀਡੁ ॥ [ਡਾਹੱਪਣਿ ਨਾ ਬੋਲੋ] |
| | ੧ | ੪ | [੧੯]ਮਾਂਦਲੁ ਬੇਦਿ, [੨੦]ਸਿ ਬਾਜਣੋ; ਘਣੋ [੨੧]ਧੜੀਐ, ਜੋਇ ॥ |

---

੧. ਕਲਖਾ = ਖਿਚੀ ਖੜੇ ਹਨ। ੨. ਇਸਤ੍ਰੀ ਜਿੰਦ। ੩ ਸਰੀਰ ਰੂਪੀ ਮੜੇ ਵਿਚ ਵੜੀ = ਪ੍ਰਵੇਸ਼ ਹੋਈ। ੪. ਸੰਸਾਰ ਰੂਪੀ, ਬ੍ਰਿਛ ਜਾਂ ਪ੍ਰਮੇਸ਼ਰ। ੫. ਫੁਲ, ਧਰਮ ਭਾਵ ਸਾਰਿਆਂ ਵਿਚ ਪ੍ਰਮੇਸ਼ਰ ਹੈ। ੬. ਭੋਰਾ, ਜਗਿਆਸੂ। ੭. ਅਵਿਗਤ। ੮. ਰੋਕਣਾ ਕਰੇ ਦਿਲ ਨੂੰ। ੯.ਸਚਿਆਈ ਵਾਲਾ। ੧੦.ਅਲੱਗ। ੧੧. ਮਧੂਕੜੀ। ੧੨. ਦੇਖਦਾ ਹੈ। ੧੩. ਇਜਬਿਤ। ੧੪. ਮਾਇਆ ਵਿਚ। ੧੫. ਵਿਸ਼ਿਆਂ ਰੂਪੀ ਕੱਲਰ। ੧੬. ਸੰਸਾਰ ਰੂਪੀ ਸਮੁੰਦਰ। ੧੭. ਭਾਰੀ। ੧੮. ਭੁਲਿਆ ਹੋਇਆ ਵਾ ਭੋਲਾ-ਪਨ। ੧੯. ਢੋਲ। ੨੦. ਤਿੰਨਾਂ ਲੋਕਾਂ ਵਿਚ। ੨੧. ਪੱਖ, ਬਹੁਤੇ ਤੇ ਕਰਮ ਕਾਂਡ ਆਦਿਕ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੯੧ | ੨ | ੧੪ | ਸਾਗਰੁ ਗੁਣੀ, ਅਥਾਹੁ; ਕਿਨਿ [1]ਹਾਥਾਲਾ ਦੇਖੀਐ ॥ (੨) ਕਿਨਿਹਾ [2]ਥਾਲਾ |
| | ੩ | ੧੪ | [3]ਮਝ ਭਰਿ, ਦੁਖ ਬਦੁਖ ॥ [ਬ-ਦੁਖ ਬੋਲੋ] |
| | ੧੪ | ੧੬ | ਮਨਮੁਖ ਵਾਪਾਰੈ ਸਾਰ ਨ ਜਾਣਨੀ; ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ; ਬਿਖ ਸਿਉ ਧਰਹਿ ਪਿਆਰੁ ॥ |
| ੧੦੯੨ | ੮ | ੧੭ | ਏਕੋ ਸਿਮਰਹੁ ਭਾਇਰਹੁ; ਤਿਸੁ ਬਿਨੁ ਅਵਰੁ ਨ ਕੋਇ ॥ |
| | ੯ | ੧੭ | ਪੈਨਣੁ ਸਿਫਤਿ ਸਨਾਇ ਹੈ, ਸਦਾ ਸਦਾ ਓਹੁ ਊਜਲਾ; ਮੈਲਾ ਕਦੇ ਨ ਹੋਇ ॥ |
| | ੧੭ | ੧੮ | ਗੁਰ ਸਬਦੀ, ਦਰੁ ਜਾਣੀਐ; ਅੰਦਰਿ ਮਹਲੁ, [4]ਅਸਰਾਉ ॥ |
| ੧੦੯੩ | ੩ | ੧੯ | ਨਾਨਕ [5]ਸੋ ਹੰ, ਹੰ ਸਾ, ਜਪੁ ਜਾਪਹੁ; ਤ੍ਰਿਭਵਣ ਤਿਸੈ ਸਮਾਹਿ ॥ (੨) ਸੋਹੰ [6]ਹੰਸਾ |
| | ੬ | ੧੯ | ਮਨਮੁਖ ਅੰਦਰੁ ਨ ਭਾਲਨੀ; ਮੁਠੇ ਅਹੰ ਮਤੇ ॥ [ਸੱਤੇ, ਤੱਤੇ, ਵਿਗੁੱਤੇ, ਮੱਤੇ ਬੋਲੋ, ਗਤੇ ਪੋਲਾ ਬੋਲੋ] |
| | | | ਮਾਰੂ ਵਾਰ ਮਹਲਾ ੫ ਡਖਣੇ ਮ: ੫ |
| ੧੦੯੪ | ੭ | ੧ | ਤੂ [7]ਚਉ ਸਜਣ [8]ਮੈਡਿਆ; [9]ਡੇਈ [10]ਸਿਸੁ ਉਤਾਰਿ ॥ |
| | ੮ | ੧ | [11]ਨੀਹੁ [12]ਮਹਿੰਜਾ, ਤਊ ਨਾਲਿ; [13]ਬਿਆ ਨੇਹ, ਕੂੜਾਵੇ ਡੇਖੁ ॥ |
| | ੧੦ | ੧ | ਕਾਜਲੁ ਹਾਰ, ਤਮੋਲ ਰਸੁ; ਬਿਨੁ [14]ਪਸੇ, [15]ਹਭਿ ਰਸ ਛਾਰੁ ॥ |
| | ੧੧ | ੧ | ਤੂ ਸਚਾ ਸਾਹਿਬੁ ਸਚੁ; ਸਚੁ ਸਭੁ ਧਾਰਿਆ ॥ ਹਰਿ ਆਗਿਆ ਹੋਏ ਬੇਦ; ਪਾਪੁ ਪੁੰਨੁ ਵੀਚਾਰਿਆ ॥ |
| ੧੦੯੫ | ੩ | ੩ | ਹਿਕਸੁ ਕੰਤੈ ਬਾਹਰੀ; ਮੈਡੀ ਵਾਤ ਨ ਪੁਛੈ ਕੋਇ ॥ (੨) ਹਿਕ ਸੁ |
| | ੪ | ੩ | ਹਭੇ ਟੋਲ ਸੁਹਾਵਣੇ; ਸਹੁ ਬੈਠਾ, ਅੰਙਣੁ ਮਲਿ ॥ [ਮੱਲਿ ਬੋਲੋ] |
| | ੧੦ | ੪ | ਜਾ ਮੂ [16]ਪਸੀ, [17]ਹਠ ਮੈ; ਪਿਰੀ ਮਹਿਜੈ, ਨਾਲਿ ॥ [ਮਹਿੱਜੈ ਬੋਲੋ] ਹਭੇ ਡੁਖ [18]ਉਲਾਹਿਅਮੁ; ਨਾਨਕ ਨਦਰਿ ਨਿਹਾਲਿ ॥ |
| | ੧੧ | ੪ | ਨਾਨਕ, [19]ਬੈਠਾ [20]ਭਖੇ ਵਾਉ; ਲੰਮੇ ਸੇਵਹਿ, [21]ਦਰੁ ਖੜਾ ॥ |

੧. ਹਾਥ, ਅੰਤ । ੨. ਥੱਲਾ, ਅੰਤ । ੩. ਹਿਰਦੇ ਦੇ । ੪. ਆਸਰਾ । ੫. ਸੋ = ਕਹੀਏ ਤੱਤ ਪਦ ਦਾ ਲਖ ਅਰਥ, ਹੰ = ਕਹੀਏ ਤ੍ਵੰ ਪਦ ਦਾ ਲਖ ਅਰਥ ਸੋ ਬ੍ਰਹਮ ਮੈ ਹੂੰ । ੬. ਹੰਸਾ = ਮੈਂ ਓਹ ਹਾਂ, ਅਭੇਦ ਵਾਚਕ ਵਾਕ ਹੈ । ੭. ਉਚਾਰਣ ਕਰ । ੮. ਮੇਰਿਆ । ੯. ਦਿਆਂ । ੧੦. ਸਿਰ । ੧੧. ਪ੍ਰੇਮ । ੧੨. ਮੇਰਾ । ੧੩. ਦੂਜਾ, ਹੋਰ । ੧੪. ਦੇਖੇ । ੧੫. ਸਾਰੇ । ੧੬. ਦੇਖਣਾ ਕਰੇ । ੧੭. ਹਿਰਦੇ ਵਿਚ । ੧੮. ਲਾਹ ਦਿਤੇ । ੧੯. ਇਸਥਿਤ ਹੋ ਕੇ । ੨੦. ਕਨਸੋਆਂ ਸੁਣਦੇ ਹਾਂ । ੨੧. ਸਤਿ ਸੰਗਤ ਰੂਪ ।

| ਪੰਨਾ | ਤਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੯੫ | | | ਪਿਰੀਏ, ਤੂ ਜਾਣੁ ਮਹਿਜਾ [੧]ਸਾਉ; ਜੋਈ ਸਾਈ, [੨]ਮੁਹੁਖੜਾ ॥ |
| | | | [ਸਾਂਈ ਬੋਲੋ] |
| | | | [ਮੁਹੁਖੜਾ ਜ਼ੋਰ ਦੀ ਨਹੀਂ ਬੋਲਣਾ, ਮੁਖੜੇ ਦਾ ਹੀ ਵਾਚਕ ਹੈ ਮੁਹੁਖ=ੜਾ ਬੋਲੋ] |
| | ੧੨ | ੪ | ਕਿਆ [੩]ਗਾਲਾਇਓ [੪]ਭੂਛ; ਪਰ [੫]ਵੇਲਿ ਨ [੬]ਜੋਹੇ, ਕੰਤ ਤੂ ॥ |
| | ੧੩ | ੪ | ਸੁਘੜੁ ਸੁਜਾਣੁ ਸਰੂਪੁ ਤੂ; ਸਭ ਮਹਿ ਵਰਤੰਤਾ ॥ |
| | ੧੭ | ੫ | [੭]ਕੁਰੀਏ ਕੁਰੀਏ [੮]ਵੈਦਿਆ; [੯]ਤਲਿ [੧੦]ਗਾੜਾ [੧੧]ਮਹ [੧੨]ਰੇਰੁ ॥ |
| | ੧੮ | ੫ | ਸਚੁ ਜਾਣੈ. [੧੩]ਕਚੁ ਵੈਦਿਓ; ਤੂ ਆਘੂ ਆਘੇ, ਸਲਵੇ ॥ |
| | | | ਨਾਨਕ, [੧੪]ਆਤਸੜੀ ਮੰਝਿ, [੧੫]ਨੈਣੂ; |
| | | | ਬਿਆ, [੧੬]ਢਲਿ [੧੭]ਪਬਣਿ ਜਿਉ [੧੮]ਜੰੁਮਿਓ ॥ |
| | ੧੯ | ੫ | [੧੯]ਭੋਰੇ [੨੦]ਭੋਰੇ [੨੧]ਰੂਹੜੇ; [੨੨]ਸੇਵੇਦੇ [੨੩]ਆਲਕੁ ॥ [ਸੇਵੇਂਦੇ ਬੋਲੋ] |
| ੧੦੯੬ | ੨ | ੫ | ਤੂ ਪੁਰਖੁ ਅਨੰਦੀ ਅਨੰਤ, ਸਭ, ਜੋਤਿ [੨੪]ਸਮਾਹਰਾ ॥ |
| | ੪ | ੫ | ਸੇਵਕ ਸਭਿ ਕਰਦੇ ਸੇਵ ਦਰਿ; ਨਾਨਕੁ ਜਨੁ, ਤੇਰਾ ॥ |
| | ੫ | ੬ | [੨੫]ਗਹਡੜੜਾ, ਤ੍ਰਿਣਿ ਛਾਇਆ; ਗਾਫਲ ਜਲਿਓਹੁ [੨੬]ਭਾਹਿ ॥ |
| | ੧੨ | ੭ | ਆਗਾਹਾ ਕੂ [੨੭]ਤ੍ਰਾਘਿ; ਪਿਛਾ, ਫੇਰਿ ਨ [੨੮]ਮੁਹਡੜਾ ॥ |
| | | | [ਮੁਹਡੜਾ ਪੋਲਾ ਬੋਲੋ] |
| | | | ਨਾਨਕ, ਸਿਝਿ ਇਵੇਹਾ ਵਾਰ; ਬਹੁੜਿ ਨ ਹੋਵੀ ਜਨਮੜਾ ॥ |
| | ੧੩ | ੭ | ਸਜਣੁ ਮੈਡਾ [੨੯]ਚਾਈਆ; ਹਭ ਕਹੀ ਦਾ ਮਿਤੁ ॥ |
| | ੧੫ | ੭ | ਜਾ ਤੂ, ਮੇਰੈ ਵਲਿ ਹੈ; ਤਾ ਕਿਆ [੩੦]ਮੁਹਛੰਦਾ ॥ |
| | ੧੯ | ੮ | ਡੇਖਣ ਕੂ, [੩੧]ਮੁਸਤਾਕੁ; ਮੁਖੁ [੩੨]ਕਿ ਜੇਹਾ ਤਉ ਧਣੀ ॥ |
| ੧੦੯੭ | ੧ | ੮ | ਦੁਖੀਆ, ਦਰਦ ਘਣੇ; [੩੩]ਵੇਦਨ ਜਾਣੇ, ਤੂ ਧਣੀ ॥ |

੧. ਪ੍ਰਯੋਜਨ, ਮਤਲਬ। ੨. ਮੁਖੜਾ। ੩. ਬੋਲਿਆ ਹੈ। ੪. ਮੋਟਾ ਵਾਕ। ੫. ਇਸਤ੍ਰੀ, ਪਰ = ਪਰਾਈ। ੬. ਤੱਕੇ। ੭. ਡੰਡੀ ਡੰਡੀ, ਵੈਰਾਗ ਰੂਪੀ। ੮. ਚੱਲਣ ਵਾਲਾ। ੯. ਥਲੇ। ੧੦. ਤਕੜਾ। ੧੧. ਬੁਧੀ ਰੂਪੀ ਧਰਤੀ ਵਿਚ। ੧੨. ਟੋਆ, ਖਾਤਾ, ਕਾਮਾਦਿਕਾਂ ਦਾ ਬਚਕੇ ਰਹੀਂ। ੧੩. ਕੱਚੇ ਪਦਾਰਥ ਵੈਦਿਓ = ਚਲੇ ਜਾਣ ਵਾਲਿਆਂ ਨੂੰ ਸਚੇ ਜਾਣ ਕੇ ਤੂੰ ਅਗੇ ਤੋਂ ਅਗੇ ਹੋ ਕੇ ਸਲਵੇ = ਵਿਚਰਦਾ ਹੈਂ। ੧੪. ਜਿਵੇਂ ਅਗਨੀ ਵਿਚ। ੧੫. ਮੱਖਣ ਢਲ ਜਾਂਦਾ ਹੈ। ੧੬. ਪਾਣੀ ਦੇ ਢਲ ਜਾਣ ਕਰਕੇ। ੧੭. ਚੁਪੱਤੀ ਦੇ ਪੱਤੇ। ੧੮. ਨਾਸ ਹੋ ਜਾਂਦੇ ਹਨ, ਇਉਂ ਪਦਾਰਥ ਨਾਸ ਹੋ ਜਾਂਦੇ ਹਨ। ੧੯. ਹੇ ਭੋਲੇ। ੨੦. ਸਵੇਰੇ। ੨੧. ਸੁੰਦਰ। ੨੨. ਭਜਨ ਕਰਨ ਨੂੰ। ੨੩. ਆਲਸ ਕਰਦਾ ਹੈਂ। ੨੪. ਸਮਾਈ। ੨੫. ਟੋਆ, ਛੱਪਰ, ਸਰੀਰ ਰੂਪੀ ਛੱਪਰ ਇੰਦ੍ਰੀਆਂ ਰੂਪੀ ਕੱਖਾਂ ਨਾਲ ਬਣਾਇਆ ਹੈ। ੨੬. ਤ੍ਰਿਸ਼ਨਾ ਰੂਪੀ ਅਗਨੀ ਜਾਲਦਾ ਹੈ। ੨੭. ਚਾਹੁਣਾ ਕਰ। ੨੮. ਮੋਢਾ, ਮਨ ਦਾ ਸੰਕਲਪ ਰੂਪ। ੨੯. ਪਿਆਰਾ, ਲਾਡਲਾ, ਚਾਅ ਵਾਲਾ। ੩੦. ਮੁਹਛੰਦਗੀ। ੩੧. ਚਾਹਵਾਨ, ਮੋਹਤ। ੩੨. ਕਿਹੋ ਜਿਹਾ। ੩੩. ਪੀੜਾ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੯੭ | ੮ | ੯ | [੧]ਗਿਲੀ [੨]ਗਿਲੀ, ਰੋਡੜੀ; [੩]ਭਉਦੀ [੪]ਭਵਿ [੫]ਭਵਿ ਆਇ ॥ |
| | ੧੩ | ੯ | ਹਉ ਨਿਰਗੁਣੁ ਢਾਢੀ ਬਖਸਿਓਨੁ; ਪ੍ਰਭਿ ਪੁਰਖਿ ਵੇ-ਦਾਵੈ ॥ |
| | ੧੪ | ੧੦ | ਜਾ ਛੁਟੇ ਤਾ ਖਾਕੁ; ਤੂ ਸੁੰਞੀ ਕੰਤੁ ਨ ਜਾਣਹੀ ॥ |
| | | | ਦੁਰਜਨ ਸੇਤੀ ਨੇਹੁ, ਤੂ ਕੈ ਗੁਣਿ, ਹਰਿ ਰੰਗੁ ਮਾਣਹੀ ॥ |
| | ੧੭ | ੧੦ | ਨਾਨਕ, ਵਿਣੁ ਨਾਵੈ [੬]ਆਲੂਦਿਆ; ਜਿਤੀ ਹੋਰੁ ਖਿਆਲੁ ॥ |
| | ੧੮ | ੧੦ | ਜਿਨੀ ਠਗੀ ਜਗੁ ਠਗਿਆ; ਸੇ ਤੁਧੁ ਮਾਰਿ[੭] ਨਿਵਾੜਾ ॥ [ਠੱਗੀ' ਬੋਲੋ] |
| | ੧੯ | ੧੦ | ਸਭਿ ਇੰਦ੍ਰੀਆ, ਵਸਿ ਕਰਿ ਦਿਤੀਓ; ਸਤਵੰਤਾ ਸਾੜਾ ॥ |
| ੧੦੯੮ | ੧ | ੧੦ | ਗੁਰੁ ਨਾਨਕੁ ਤੁਠਾ, ਭਾਇਰਹੁ; ਹਰਿ ਵਸਦਾ ਨੇੜਾ ॥ |
| | ੨ | ੧੧ | ਜਾ ਮੂੰ, ਆਵਹਿ ਚਿਤਿ ਤੂ; ਤਾ, ਹਭੇ ਸੁਖ ਲਹਾਉ ॥ |
| | ੩ | ੧੧ | ਕਪੜ ਭੋਗ ਵਿਕਾਰ; ਏ, ਹਭੇ ਹੀ ਛਾਰ ॥ |
| | | | ਖਾਕੁ ਲੋੜੇਦਾ, ਤੰਨਿ ਖੇ; ਜੋ ਰਤੇ ਦੀਦਾਰ ॥ |
| | ੪ | ੧੧ | ਕਿਆ ਤਕਹਿ, ਬਿਆ ਪਾਸ; ਕਰਿ ਹੀਅੜੇ, ਹਿਕੁ ਅਧਾਰੁ ॥ |
| | ੧੦ | ੧੨ | ਲੋੜੀਦੋ ਹਭ ਜਾਇ; ਸੋ ਮੀਰਾ, [੮]ਮੀਰੰਨ ਸਿਰਿ ॥ |
| | ੧੦ | ੧੨ | [੯]ਮਾਣਿਕੂ, ਮੋਹਿ [੧੦]ਮਾਉ; ਡਿੰਨਾ, ਧਣੀ [੧੧]ਅਪਾਹਿ ॥ |
| | ੧੧ | ੧੨ | ਮੂ, ਥੀਆਊ ਸੇਜ; ਨੈਣਾ, ਪਿਰੀ ਵਿਛਾਵਣਾ ॥ |
| | | | ਜੇ ਡੇਖੈ, ਹਿਕ ਵਾਰ, ਤਾ ਸੁਖ ਕੀਮਾ ਹੂ, ਬਾਹਰੇ ॥ |
| | ੧੩ | ੧੨ | ਮੈ ਲਖ [੧੨]ਵਿੜਤੇ ਸਾਹਿਬਾ; ਜੇ ਬਿੰਦ ਬੋਲਾਈਆ ॥ [ਵਿੜੱਤੇ ਬੋਲੋ] |
| | ੧੬ | ੧੩ | [੧੩]ਮੂ, [੧੪]ਥੀਆਊ ਤਖਤੁ; ਪਿਰੀ ਮਹਿੰਜੇ ਪਾਤਿਸਾਹ ॥ |
| | | | ਪਾਵ ਮਿਲਾਵੇ [੧੫]ਕੋਲਿ; ਕਵਲ ਜਿਵੈ, [੧੬]ਬਿਗਸਾਵਦੋ ॥ |
| | ੧੭ | ੧੩ | ਪਿਰੀਆ ਸੰਦੜੀ ਭੁਖ; ਮੂ [੧੭]ਲਾਵਣ [੧੮]ਥੀ, [੧੯]ਵਿਥਰਾ ॥ |
| | ੧੮ | ੧੩ | ਠਗਾ [੨੦]ਨੀਹੁਮ ਤ੍ਰੋੜਿ; ਜਾਣੁ [੨੧]ਗਧ੍ਰਬਾ ਨਗਰੀ ॥ (੨) ਨੀਹੁ ਮਤ੍ਰੋੜਿ |
| ੧੦੯੯ | ੨ | ੧੩ | ਤਿਲਕੁ ਕਢਹਿ ਇਸਨਾਨੁ ਕਰਿ; ਅੰਤਰਿ [੨੨]ਕਾਲੇਖੰ ॥ |
| | ੭ | ੧੪ | ਇਕਸੁ, ਹਰਿ ਜੀਉ ਬਾਹਰੀ; ਸਭ ਫਿਰੈ ਨਿਕਾਮੀ ॥ (੨) ਹਿਕਸੁ |
| | ੯ | ੧੪ | ਬਿਚਰਦੇ ਫਿਰਹਿ ਸੰਸਾਰ ਮਹਿ; ਹਰਿ ਜੀ [੨੩]ਹੁਕਾਮੀ ॥ |
| | ੧੧ | ੧੫ | ਮੁਖਹੁ ਅਲਾਏ ਹਭ ਮਰਣੁ; ਪਛਾਣੰਦੋ ਕੋਇ ॥ |

---

੧. ਨਿਗਲਨ ਵਾਸਤੇ। ੨. ਵਿਸ਼ਿਆਂ ਦੀ ਸਲ੍ਹਾਭ ਵਾਲੀ। ਰੋਡੜੀ, ਗੁੜ ਦੀ ਰੋਡੜੀ ਮਾਇਆ। ੩. ਜੀਵ ਰੂਪ ਮੱਖੀ। ੪. ਜਨਮ ਧਾਰ ਕੇ। ੫. ਸੰਸਾਰ ਵਿਚ ਆਉਂਦੀ ਹੈ। ੬. ਗੰਦੇ, ਭੰੜੇ। ੭. ਨਵਿਰਤ। ੮. ਪਾਤਿਸ਼ਾਹਾਂ ਦੇ ਪਾਤਿਸ਼ਾਹ। ੯. ਮਾਣਕ ਰੂਪ ਪ੍ਰਮੇਸ਼ਰ ਨੇ। ੧੦. ਮਾਤਾ ਰੂਪ ਸੰਤੋ ੧੧.ਅਪਾਹਿ, ਨਿਰਲ਼ੇਪ ਹੈ। ੧੨. ਵੱਟ ਲਏ, ਖੱਟ ਲਏ। ੧੩. ਮੈਂ। ੧੪. ਹੋ ਜਾਵਾਂ। ੧੫. ਪਾਸ। ੧੬. ਖਿੜ ਜਾਂਦੇ ਹਨ। ੧੭. ਸਲੂਣਾ। ੧੮. ਹੋ ਕੇ। ੧੯. ਵਿਸਥਾਰ ਪੂਰਬਕ ਟਿਕਾਂ। ੨੦. ਪਰੇਮ। ੨੧. ਹਰੀ ਚੰਦ ਦੀ ਨਗਰੀ ਦੀ ਤਰ੍ਹਾਂ ਝੂਠੇ ਜਾਣਕੇ। ੨੨. ਕਾਲਖ। ੨੩. ਹੁਕਮ ਵਿਚ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੦੯੯ | ੧੩ | ੧੫ | [1]ਮਤੜੀ [2]ਕਾਂਢਕੁ ਆਹ; ਪਾਵ ਧੋਵੰਦੋ ਪੀਵਸਾ ॥ (੨) ਕਾਂਢ ਕੁਆਹ |
| | | | [3]ਮੂ ਤਨਿ, ਪ੍ਰੇਮੁ ਅਥਾਹ; [4]ਪਸਣ ਕੂ; ਸਚਾ ਧਣੀ ॥ |
| | ੧੬ | ੧੫ | ਮਾਰਿਆ ਸਚੈ ਪਾਤਿਸਾਹਿ; ਵੇਖਿ ਧੁਰਿ ਕਰਿ, ਮਚਾ ॥ |
| | | | (੨) ਕਰਮ ਚਾ (੩) ਕਰਮਚਾ |
| ੧੧੦੦ | ੧ | ੧੬ | ਨਾਨਕ, ਸੇ ਅਖੜੀਆ [5]ਬਿਅੰਨਿ; ਜਿਨੀ ਡਿਸੰਦੋ, ਮਾ ਪਿਰੀ ॥ |
| | ੪ | ੧੬ | ਓਨਿ ਵੈਰੀ ਮਿਤ੍ਰ, ਸਮ ਕੀਤਿਆ; ਸਭ ਨਾਲਿ ਸੁਭਾਈ ॥ |
| | | | ਹੋਆ ਓਹੀ [6]ਅਲੁ, ਜਗ ਮਹਿ; ਗੁਰ ਗਿਆਨੁ ਜਪਾਈ ॥ |
| | ੬ | ੧੭ | ਸਜਣ ਮੁਖੁ, ਅਨੂਪੁ; ਅਠੇ ਪਹਰ ਨਿਹਾਲਸਾ ॥ |
| | | | ਸੁਤੜੀ, ਸੋ ਸਹੁ ਡਿਠੁ; ਤੈ ਸੁਪਨੇ ਹਉ ਖੰਨੀਐ ॥ |
| | ੭ | ੧੭ | ਸਜਣ ਸਚੁ ਪਰਖਿ; ਮੁਖ ਅਲਾਵਣੁ ਥੋਥਰਾ ॥ [ਪਰੱਖਿ ਨਹੀਂ ਬੋਲਣਾ] |
| | ੮ | ੧੭ | ਮੰਨ ਮਝਾਹੂ ਲਖਿ; ਤੁਧਹੁ ਦੂਰਿ ਨ, ਸੁ ਪਿਰੀ ॥ [ਲਖ ਨ ਬੋਲੋ] |
| | ੯ | ੧੭ | ਰੰਗ ਤੰਗ ਗਰੀਬ ਮਸਤ; ਸਭੁ ਲੋਕੁ ਸਿਧਾਸੀ ॥ |
| | ੧੧ | ੧੭ | ਨਿਹਚਲੁ, ਸਚੁ ਖੁਦਾਇ ਏਕੁ; ਖੁਦਾਇ ਬੰਦਾ, ਅਬਿਨਾਸੀ ॥ |
| | ੧੨ | ੧੮ | ਡਿਠੀ ਹਭ ਢੰਢੋਲਿ; ਹਿਕਸੁ ਬਾਝੁ ਨ ਕੋਇ ॥ |
| | ੧੩ | ੧੮ | ਆਸਕੁ, ਆਸਾ ਬਾਹਰਾ; ਮੂ ਮਨਿ ਵਡੀ ਆਸ ॥ |
| | | | ਆਸ ਨਿਰਾਸਾ, ਹਿਕੁ ਤੂ; ਹਉ ਬਲਿ ਬਲਿ, ਬਲਿ ਗਈਆਸ ॥ |
| | ੧੪ | ੧੮ | ਬਾਝੁ ਪਿਆਰੇ ਆਪਣੇ; [7]ਬਿਰਹੀ, ਨਾ [8]ਧੀਰੇਦਿ ॥ |
| | ੧੬ | ੧੮ | ਪੋਥੀ ਪੰਡਿਤ ਗੀਤ 'ਕਵਿਤ', ਕਵਤੇ ਭੀ ਜਾਸੀ ॥ [ਕਵਿੱਤ ਨਹੀਂ ਬੋਲਣਾ] |
| | ੧੭ | ੧੮ | ਮੁਨਿ ਜੋਗੀ ਦਿਗੰਬਰਾ; ਜਮੈ ਸਣੁ, ਜਾਸੀ ॥ |
| ੧੧੦੧ | ੨ | ੧੯ | ਹਿਕਸ ਕੂੰ, ਤੂ ਆਹਿ; ਪਛਾਣੂ ਭੀ, ਹਿਕੁ ਕਰਿ ॥ |
| | | | ਨਾਨਕ, ਆਸੜੀ ਨਿਬਾਹਿ; ਮਾਨੁਖ [9]ਪਰਥਾਈ, [10]ਲਜੀਵਦੋ ॥ |
| | ੭ | ੨੦ | ਜੋ ਡੁਬੰਦੋ ਆਪਿ; ਸੋ ਤਰਾਏ ਕਿਨ੍ਹ ਖੇ ॥ |
| | | | ਤਾਰੇਦੜੋ, ਭੀ ਤਾਰਿ; ਨਾਨਕ, ਪਿਰ ਸਿਉ ਰਤਿਆ ॥ |
| | ੮ | ੨੦ | ਜਿਥੈ ਕੋਇ ਕਥੰਨਿ; ਨਾਉ ਸੁਣੰਦੋ, ਮਾ ਪਿਰੀ ॥ |
| | | | ਮੂੰ ਜੁਲਾਊਂ [11]ਤਥਿ; ਨਾਨਕ ਪਿਰੀ ਪਸੰਦੋ, ਹਰਿਓ ਥੀਓਸਿ ॥ |
| | ੯ | ੨੦ | ਨਾਨਕ, ਨਾਮ ਵਿਹੂਣੀਆ; [12]ਨਿ-ਮੁਣੀਆਦੀ ਦੇਹ ॥ |
| | ੧੪ | ੨੧ | ਲਗੜੀਆ ਪਿਰੀਅੰਨਿ; ਪੇਖੰਦੀਆ, ਨਾ [13]ਤਿਪੀਆ ॥ |
| | ੧੫ | ੨੧ | ਕਥੜੀਆ ਸੰਤਾਹ; ਤੇ ਸੁਖਾਊ [14]ਪੰਧੀਆਂ ॥ |

---

੧. ਖੋਟੀ ਮਤ ਨੂੰ। ੨. ਕੱਢ ਦੇਣ ਵਾਲੇ ਹਨ । ਸ੍ਰੇਸ਼ਟ ਮਤ ਨੂੰ ਪ੍ਰਗਟ ਕਰਨ ਵਾਲੇ ਆਹ = ਹੈਨ। ੩. ਮੇਰੇ। ੪. ਦੇਖਣ ਨੂੰ। ੫. ਦੂਜੀਆਂ ਸ਼ਰਧਾ ਤੇ ਗਿਆਨ ਦੀਆਂ। ੬. ਪੂਰਨ, ਤ੍ਰਿਪਤ। ੭. ਪਰੇਮੀ ਨੂੰ। ੮. ਧੀਰਜ ਨਹੀਂ ਉਦੇ ਹੁੰਦੀ। ੯. ਪਾਸੋਂ ਜਿਹੜਾ ਮੰਗਣਾ ਹੈ। ੧੦. ਸ਼ਰਮਿੰਦਾ ਹੋਣਾ। ੧੧.ਤਿਸ ਜਗ੍ਹਾ। ੧੨. ਜੜ੍ਹ ਤੋਂ ਬਗੈਰ। ੧੩. ਰੱਜਦੀਆਂ ਨਹੀਂ ਅੱਖਾਂ। ੧੪. ਡੰਡੀਆਂ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੧੦੨ | ੯ | ੨੨ | [੧]ਹਿਆਇ [੨]ਕਮਾਇ ਧਿਆਇਆ; ਪਾਇਆ ਸਾਧ ਸਰਣਾ ॥ |
| | | | ਬੋਹਿਥੁ, ਨਾਨਕ ਦੇਉ ਗੁਰੁ; ਜਿਸੁ ਹਰਿ ਚੜਾਏ, ਤਿਸੁ ਭਉਜਲੁ ਤਰਣਾ ॥ |
| | ੧੧ | ੨੩ | ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ ॥ |
| | ੧੧ | ੨੩ | ਮੁਆ, ਜੀਵੰਦਾ ਪੇਖੁ; ਜੀਵੰਦੇ, ਮਰਿ ਜਾਨਿ ॥ |
| | ੧੬ | ੨ | ਸੋਈ ਕੰਮੁ ਕਮਾਵਣਾ; ਕੀਆ ਧੁਰਿ [੩]ਮਉਲੈ ॥ [ਮਉ ˆਲੈ ਨਹੀਂ ਬੋਲਣਾ] |
| | | | ਰਾਗੁ ਮਾਰੂ ਬਾਣੀ ਕਬੀਰ ਜੀਉ ਕੀ |
| ੧੧੦੩ | ੨ | ੧ | ਜੀਅ [੪]ਬਧਹੁ, ਸੁ ਧਰਮੁ ਕਰਿ ਥਾਪਹੁ; ਅਧਰਮੁ ਕਹਹੁ, ਕਤ ਭਾਈ ॥ |
| | | | ਆਪਸ ਕਉ, ਮੁਨਿਵਰ ਕਰਿ ਥਾਪਹੁ; ਕਾ ਕਉ ਕਹਹੁ ਕਸਾਈ ॥ |
| | ੪ | ੧ | ਕਹਿ ਕਬੀਰ ਰਾਮੈ ਰਮਿ ਛੂਟਹੁ; ਨਾਹਿ ਤ, ਬੂਡੇ ਭਾਈ ॥ |
| | ੬ | ੨ | ਸ'ਰ ਸੁਖੁ ਪਾਈਐ; ਰਾਮਾ ॥ |
| | ੮ | ੨ | [੫]ਅੰਜਨੁ ਦੇਇ, ਸਭੈ ਕੋਈ; [੬]ਟੁਕੁ ਚਾਹਨ ਮਾਹਿ, [੭]ਬਿਡਾਨੁ ॥ |
| | ੧੧ | ੩ | [੮]ਰਾਮੁ; ਜਿਹ ਪਾਇਆ ਰਾਮ ॥ |
| | ੧੪ | ੩ | ਰਾਮ ਨਾਮ ਰਸੁ ਚਾਖਿਆ; ਹਰਿ ਨਾਮਾ [੯]ਹਰ ਤਾਰਿ ॥ |
| ੧੧੦੪ | ੧ | ੫ | ਜਉ ਤੁਮ ਮੋ-ਕਉ ਦੂਰਿ 'ਕਰਤ-ਹਉ'; ਤਉ ਤੁਮ ਮੁਕਤਿ ਬਤਾਵਹੁ ॥ |
| | | | ਏਕ, ਅਨੇਕ ਹੋਇ ਰਹਿਓ ਸਗਲ ਮਹਿ; ਅਬ ਕੈਸੇ ਭਰਮਾਵਹੁ ॥ |
| | ੩ | ੫ | [੧੦]ਸੋਧਉ 'ਮੁਕਤਿ' ਕਹਾ ਦੇਉ ਕੈਸੀ; ਕਰਿ ਪ੍ਰਸਾਦੁ, ਮੋਹਿ ਪਾਈ ਹੈ ॥ |
| | ੬ | ੬ | ਕਾਹੇ [੧੧]ਕੀਜਤੁ ਹੈ; ਮਨਿ ਭਾਵਨੁ ॥ |
| | ੮ | ੭ | ਦੇਹੀ ਗਾਵਾ, ਜੀਉ ਧਰ [੧੨]ਮਹਤਉ; ਬਸਹਿ ਪੰਚ [੧੩]ਕਿਰਸਾਨਾ ॥ [ਮਹਿਤਉ ਬੋਲੋ] |
| | | | ਨੈਨੂ ਨਕਟੂ ਸ੍ਰਵਨੂ [੧੪]ਰਸ [੧੫]ਪਤਿ; ਇੰਦ੍ਰੀ ਕਹਿਆ ਨ ਮਾਨਾ ॥ |
| | ੯ | ੭ | ਘਰੀ ਘਰੀ ਕਾ ਲੇਖਾ ਮਾਗੈ; [੧੬]ਕਾਇਥੁ, [੧੭]ਚੇਤੂ ਨਾਉ ॥ |
| | ੧੦ | ੭ | [੧੮]ਪੰਚ ਕ੍ਰਿਸਾਨ [੧੯]ਵਾ ਭਾਗਿ ਗਏ; ਲੈ ਬਾਧਿਓ ਜੀਉ, [੨੦]ਦਰਬਾਰੀ ॥ |
| | ੧੪ | ੮ | ਬਿਨੁ ਭੈ, ਅਨਭਉ ਹੋਇ; [੨੧]ਵਣਾ [੨੨]ਹੰਬੈ ॥ [ਵਣਾਂ ਬੋਲੋ] |
| | | | ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ |
| ੧੧੦੫ | ੮ | ੧ | ਚਾਰਿ ਮੁਕਤਿ, ਚਾਰੈ ਸਿਧਿ ਮਿਲਿ ਕੈ; ਦੂਲਹ, ਪ੍ਰਭ ਕੀ ਸਰਨਿ ਪਰਿਓ ॥ |
| | ੯ | ੧ | ਰਾਜਾ ਰਾਮ ਜਪਤ; ਕੋ ਕੋ ਨ ਤਰਿਓ ॥ |
| | ੧੧ | ੧ | ਨਿਰਭਉ ਭਏ, ਰਾਮ ਬਲ ਗਰਜਿਤ; ਜਨਮ ਮਰਨ ਸੰਤਾਪ ਹਿਰਿਓ ॥ |

੧. ਹਿਰਦੇ ਵਿਚ । ੨. ਕਮਾਈ ਕਰਕੇ । ੩. ਪ੍ਰਮੇਸ਼ਰ । ੪. ਨਾਸ ਕਰਦੇ ਹੋ । ੫. ਗਿਆਨ । ੬. ਥੋਹੜੀ ਥੋਹੜੀ ਚਾਹਨਾਂ ਵਿਚ ਫਿਰਦੇ ਹੋ । ੭. ਅਸਚਰਜ ਹੈ । ੮. ਹੇ ਭਾਈ । ੯. ਹਰੇਕ ਨੂੰ ਤਾਰਨ ਵਾਲਾ । ੧੦. ਖੋਜਦੇ ਹੈਂ । ੧੧. ਕਰਦੇ ਹਨ । ੧੨. ਪਟਵਾਰੀ । ੧੩. ਕਾਮ ਕ੍ਰੋਧ ਆਦਿ । ੧੪. ਰਸਨਾ । ੧੫. ਪਤਿ = ਤੁਚਾ । ੧੬. ਮੁਨਸ਼ੀ । ੧੭. ਚਿਤ੍ਰ ਗੁਪਤ ਨਾਮ ਵਾਲੇ । ੧੮. ਕਾਮਾਦਿਕ । ੧੯. ਉਹ ਵਾ = ਵਾਲਾ । ੨੦. ਧਰਮ ਰਾਜਾ ਨੇ । ੨੧. ਬਣਦਾ । ੨੨. ਹੈ ।

| ਪੰਨਾ | ਸਤਰ | ਸ਼ਬਦ | ਰਾਗੁ ਮਾਰੂ |
|---|---|---|---|
| ੧੧੦੫ | ੧੧ | ੧ | ਅੰਬਰੀਕ ਕਉ ਦੀਓ ਅਭੈ ਪਦੁ; ਰਾਜੁ ਭਭੀਖਨ ਅਧਿਕ ਕਰਿਓ ॥ |
| | ੧੬ | ੧ | ਸੁਆਨ ਸੂਕਰ, [1]ਬਾਇਸ ਜਿਵੈ; ਭਟਕਤੁ ਚਾਲਿਓ ਊਠਿ ॥ |
| | ੧੭ | ੧ | ਮਨਸਾ ਬਾਚਾ [2]ਕਰਮਨਾ; ਮੈ ਦੇਖੇ. ਦੋਜਕ ਜਾਤ ॥ |
| | ੧੮ | ੧ | ਕਾਮੀ ਕ੍ਰੋਧੀ ਚਾਤੁਰੀ; ਬਾਜੀਗਰ ਬੇ ਕਾਮ ॥ |
| ੧੧੦੬ | ੨ | ੧ | [3]ਚੰਦ ਸਤ, ਭੇਦਿਆ, [4]ਨਾਦ ਸਰ ਪੂਰਿਆ;<br>[5]ਸੂਰ ਸਤ, ਖੋੜਸਾ, [6]ਦਤੁ ਕੀਆ ॥ |
| | | | ਰਾਗੁ ਮਾਰੂ, ਬਾਣੀ ਰਵਿਦਾਸ ਜੀਉ ਕੀ |
| | ੧੨ | ੧ | ਗਰੀਬ ਨਿਵਾਜੁ, ਗੁਸਈਆ ਮੇਰਾ; ਮਾਥੈ ਛਤ੍ਰ ਧਰੈ ॥ |
| | ੧੫ | ੨ | ਸੁਖ ਸਾਗਰ ਸੁਰਿਤਰੁ ਚਿੰਤਾਮਨਿ; ਕਾਮਧੇਨ, ਬਸਿ ਜਾ-ਕੇ ਰੇ ॥<br>ਚਾਰਿ ਪਦਾਰਥ, ਅਸਟ ਮਹਾ ਸਿਧਿ; ਨਵ ਨਿਧਿ, ਕਰ ਤਲ ਤਾ ਕੈ ॥ |
| | ੧੭ | ੨ | [7]ਨਾਨਾ ਖਿਆਨ, ਪੁਰਾਨ ਬੇਦ [8]ਬਿਧਿ; [9]ਚਉਤੀਸ ਅਛਰ ਮਾਹੀ ॥ |
| | | | -੦- |
| | | | **ਰਾਗੁ ਤੁਖਾਰੀ** |
| | | | ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ |
| ੧੧੦੭ | ੫ | ੧ | ਰਚਨਾ ਰਾਚਿ ਰਹੇ, ਨਿਰੰਕਾਰੀ, ਪ੍ਰਭ ਮਨਿ, [10]ਕਰਮ ਸੁਕਰਮਾ ॥ |
| | ੬ | ੨ | ਸਾ ਧਨ ਸਭਿ ਰਸ [11]ਚੋਲੈ; [12]ਅੰਕਿ ਸਮਾਣੀਆ ॥ |
| | ੧੪ | ੪ | 'ਉਨਵਿ' ਘਨ ਛਾਏ, ਬਰਸੁ ਸੁਭਾਏ; ਮਨਿ ਤਨਿ ਪ੍ਰੇਮੁ ਸੁਖਾਵੈ ॥<br>[ਉਨੱਵਿ ਨਹੀਂ ਬੋਲਣਾ] |
| ੧੧੦੮ | ੮ | ੭ | ਨਿਮਾਣੀ ਨਿਤਾਣੀ ਹਰਿ ਬਿਨੁ; ਕਿਉ ਪਾਵੈ 'ਸੁਖ', ਮਹਲੀ ॥ |
| | ੧੦ | ੮ | ਅਗਨਿ ਰਸੁ ਸੋਖੈ, ਮਰੀਐ ਧੋਖੈ; ਭੀ ਸੋ, ਕਿਰਤੁ ਨ ਹਾਰੈ ॥ |

੧. ਕਾਂ। ੨. ਮਨ ਬਾਣੀ ਸਰੀਰ ਕਰ ਕੇ ਜੋ ਵਡੇ ਅਖਵਾਉਂਦੇ ਹਨ। ੩. ਚੰਦ੍ਰਮਾਂ ਦੀ ਸੁਰ ਦੁਆਰਾ ਭੇਦਿਆ = ਉਤਾਰਿਆ।ਚੰਦ੍ਰਮਾ ਦੀ ਨਿਆਈਂ ਸ਼ਾਂਤ ਸਰੂਪ ਸੰਗਤ ਵਿਚ ਮਨ ਨੂੰ ਭੇਦਿਆ = ਵਿੰਨ੍ਹਿਆਂ। ੪. ਸੁਖਮਨਾ = ਸਤ ਸੁਰਾਂ ਦੇ ਵਿਚ ਨਾਦ = ਸ਼ਬਦ ਓਅੰਕਾਰ ਨੂੰ ਪੂਰਿਆ = ਠਹਿਰਾਇਆ। ੫. ਸੂਰਜ ਦੀ ਸੁਰ ਦੁਆਰਾ ੧੬ ਮਾਤ੍ਰਾਂ ਨਾਲ ਦਤ = ਢੋਣਾ ਕੀਤਾ ਦਸਵੇਂ ਦੁਆਰ ਵਿਚ ਸਵਾਸਾਂ ਦਾ ਤਮੋਂ ਗੁਣੀ ਕੁਸੰਗਤ ਵਿਚੋਂ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜੇ ਪ੍ਰਾਣ ਤੇ ਮਨ ਇਨ੍ਹਾਂ ਨੂੰ ਦਮਨ = ਰੋਕਣਾ ਕੀਤਾ ਵਾ ਗੁਰਾਂ ਦੇ ਸ਼ਬਦ ਨੂੰ ਸਤਿਸੰਗਤ ਵਿਚ ਪੂਰਿਆ = ਵਸਾਇਆ। ੬. ਦਮਨ ਕੀਤਾ। ੭.ਅਨੇਕ ਤਰ੍ਹਾਂ ਦੇ ਖਿਆਨ = ਪ੍ਰਸੰਗ ਭਾਵ ਮਹਾਂ ਭਾਰਤ। ੮. ਸਿੰਮ੍ਰਤੀਆਂ, ਸਾਰੇ ਚੋਤੀ ਅੱਖਰਾਂ ਵਿਚ ਹੀ ਹੈ ਸਾਂਝੀ ਸਤਰ ਮਿਲਾ ਕੇ ੫੨ ਅੱਖਰ ਬਣਾਉਂਦੇ ਹਨ। ੯. ਚੌਤੀ ਅੱਖਰ ਸ਼ੁਧ ਹਨ ਅੜਾੜੇ ਤੋਂ ਬਗੈਰ, ਬਾਕੀ ਦੇ। ੧੦. ਸਾਡੇ ਸਮਾਨ ਕਰਮਾਂ ਨੂੰ ਪ੍ਰਮੇਸ਼ਰ ਸ੍ਰੇਸ਼ਟ ਕਰਮ ਮੰਨਦਾ ਹੈ। ੧੧. ਬੁਧ ਰੂਪੀ ਚੋਲੇ ਵਿਚ। ੧੨. ਪ੍ਰੇਮ ਵਿਚ।

| ਪੰਨਾ | ਸਤਰ | ਸ਼ਬਦ | ਰਾਗੁ ਤੁਖਾਰੀ |
|---|---|---|---|
| ੧੧੦੮ | ੧੦ | | [1]ਰਥੁ ਫਿਰੈ; [2]ਛਾਇਆ ਧਨ 'ਤਾਕੈ'; [3]ਟੀਡੁ [4]ਲਵੈ, ਮੰਝਿ ਪਬਾਰੇ ॥ [ਤਾਕੈ ਬੋਲੋ] |
| | ੧੬ | ੧੦ | ਜਲ ਥਲ ਨੀਰਿ ਭਰੇ; ਬਰਸ ਰੁਤੇ, ਰੰਗੁ ਮਾਣੀ ॥ |
| | ੧੭ | ੧੦ | ਪ੍ਰਿਉ ਪ੍ਰਿਉ ਚਵੈ, ਬਬੀਹਾ ਬੋਲੇ; ਭੁਇਅੰਗਮ ਫਿਰਹਿ, ਡਸੰਤੇ ॥ |
| | ੧੯ | ੧੧ | ਅਸੁਨਿ, ਆਉ ਪਿਰਾ; ਸਾ ਧਨ ਝੂਰਿ ਮੁਈ ॥ |
| | ੧੯ | ੧੧ | ਝੂਠਿ ਵਿਗੁਤੀ, ਤਾ ਪਿਰ ਮੁਤੀ; [6]ਕੁਕਹ [7]ਕਾਹ, ਸਿ [8]ਫੁਲੇ ॥ |
| ੧੧੦੯ | ੧ | ੧੧ | ਆਗੈ ਘਾਮ ਪਿਛੈ ਰੁਤਿ 'ਜਾਡਾ'; ਦੇਖਿ ਚਲਤ ਮਨੁ ਡੋਲੇ ॥ |
| | ੫ | ੧੨ | ਨਾਨਕ ਮਿਲਹੁ ਕਪਟ ਦਰ ਖੋਲਹੁ; ਏਕ ਘੜੀ, ਖਟੁ ਮਾਸਾ ॥ |
| | ੭ | ੧੩ | ਗੀਤ ਨਾਦ 'ਕਵਿਤ' ਕਵੇ, ਸੁਣਿ; ਰਾਮ ਨਾਮਿ ਦੁਖੁ ਭਾਗੈ ॥ [ਕਵਿੱਤ ਨਹੀਂ ਬੋਲਣਾ] |
| | ੯ | ੧੪ | ਆਵਤ, ਕੀ ਨਾਹੀ; ਮਨਿ ਤਨਿ, ਵਸਹਿ ਮੁਖੇ ॥ |
| | ੧੪ | ੧੫ | ਨਾਨਕ ਮਾਘਿ, ਮਹਾ ਰਸੁ ਹਰਿ ਜਪਿ; ਅਠਸਠਿ ਤੀਰਥ ਨਾਤਾ ॥ [ਚਾਲ ਵਾਸਤੇ ਜਮਕ] |
| | ੧੪ | ੧੬ | ਫਲਗੁਨਿ, ਮਨਿ ਰਹਸੀ; ਪ੍ਰੇਮੁ ਸੁਭਾਇਆ ॥ |
| | ੧੭ | ੧੭ | [9]ਬੇ ਦਸ ਮਾਹ; ਰੁਤੀ ਥਿਤੀ ਵਾਰ ਭਲੇ ॥ [10]ਘੜੀ ਮੂਰਤ, ਪਲ ਸਾਚੇ; ਆਏ ਸਹਜਿ ਮਿਲੇ ॥ |
| ੧੧੧੦ | ੨ | ੨ | ਪਹਿਲੈ ਪਹਰੈ, ਨੈਣ [11]ਸਲੋਨੜੀਏ; [12]ਰੈਣਿ ਅੰਧਿਆਰੀ ਰਾਮ ॥ |
| | ੪ | ੨ | ਨਾਨਕ ਮੂਰਖੁ ਕਬਹਿ ਨ ਚੇਤੈ; ਕਿਆ ਸੂਝੈ ਰੈਣਿ ਅੰਧੇਰੀਆ ॥ |
| | ੧੨ | ੨ | ਕਰ ਕੰਪਿ ਚਰਣ ਸਰੀਰੁ ਕੰਪੈ; ਨੈਣ ਅੰਧੁਲੇ, ਤਨੁ [13]ਭਸਮ [14]ਸੇ ॥ |
| | ੧੪ | ੨ | ਖੂਲੀ [15]ਗੰਠਿ ਉਠੋ; ਲਿਖਿਆ ਆਇਆ ਰਾਮ ॥ |
| ੧੧੧੧ | ੧੧ | ੪ | ਪਿਰਿ ਛੋਡਿਅੜੀ ਸੁਤੀ; ਪਿਰ ਕੀ ਸਾਰ ਨ ਜਾਣੀ ॥ |
| | ੧੬ | ੪ | ਸਾਜਨ, [16]ਦੇਸਿ; [17]ਵਿਦੇਸੀਅੜੇ, [18]ਸਾਨੇਹੜੇ ਦੇਦੀ ॥ |
| | ੧੯ | ੪ | ਨਾਨਕ, ਅੰਮ੍ਰਿਤ [19]ਬਿਰਖੁ, ਮਹਾ ਰਸ ਫਲਿਆ; ਮਿਲਿ ਪ੍ਰੀਤਮ ਰਸੁ ਚਾਖੇ ॥ |

੧. ਅਗਿਆਨ ਰਥ। ੨. ਸ਼ਾਂਤ ਰੂਪੀ ਛਾਂ। ੩. ਬਿੰਡੇ ਸੰਕਲਪ ਵਿਕਲਪ ਰੂਪੀ। ੪. ਬੋਲਦੇ ਹਨ। ੫. ਸੰਸਾਰ ਰੂਪੀ ਉਜਾੜ ਵਿਚ। ੬. ਪਿਲਛੀ, ਕੇਸ। ੭. ਕਾਹੀ, ਦਾਹੜਾ। ੮.ਚਿਟੇ ਹੋ ਰਹੇ ਹਨ। ੯.ਬੇ = ਦੋ, ਦਸ ਭਾਵ ਬਾਰਾਂ ਮਹੀਨੇ ੧੦. ਦੋ ਘੜੀਆਂ। ੧੧. ਸੁੰਦਰ ਨੇਤ੍ਰਾਂ ਵਾਲੀ ਜਗਿਆਸੂ ਰੂਪ ਸਖੀ। ੧੨. ਅਵਸਥਾ ਰੂਪੀ ਰਾਤ। ੧੩. ਖਾਕ ਦੀ ਨਿਆਈਂ। ੧੪. ਸਰੀਖੇ। ੧੫. ਪ੍ਰਾਨ ਅਪਾਨ ਵਾਯੂ ਦੀ ਗੰਢ। ੧੬. ਸਰੂਪ ਰੂਪੀ ਦੇਸ਼ ਵਿਚ ਪ੍ਰਮੇਸ਼ਰ ਹੈ। ੧੭. ਜਿਹੜਾ ਗੁਪਤ ਆਸਖਿਆਤ ਸਮਝਣਾ ਹੈ, ਇਹ ਪ੍ਰਦੇਸ ਹੈ। ੧੮. ਰਬ ਦੇ ਮਿਲਣ ਦੇ ਸੁਨੇਹੇ। ੧੯. ਗੁਰੂ ਪ੍ਰਮੇਸ਼ਰ।

| ਪੰਨਾ | ਸਤਰ | ਸ਼ਬਦ | ਰਾਗੁ ਤੁਖਾਰੀ |
|---|---|---|---|
| ੧੧੧੨ | ੧੪ | ੫ | ੧ਢੋਤਿ ੨ਉਚਾਪਤਿ, ਲੇਖੁ ਨ ਲਿਖੀਐ; ਪ੍ਰਗਟੀ ਜੋਤਿ ਮੁਰਾਰੀ ॥ [ਉਚਾ ਪਤਿ ਨਹੀਂ ਬੋਲਣਾ] |
| | ੧੬ | ੬ | ਏ ਮਨ ਮੇਰਿਆ; ਤੂ ਸਮਝੁ, ਅਚੇਤ ਇਆਣਿਆ ਰਾਮ ॥ |
| ੧੧੧੩ | ੩ | ੬ | ਏ ਮਨ ਮੇਰਿਆ; ਤੂ ਥਿਰੁ ਰਹੁ, ਚੋਟ ਨ ਖਾਵਹੀ ਰਾਮ ॥ |
| | | | ਏ ਮਨ ਮੇਰਿਆ; ਗੁਣ ਗਾਵਹਿ, ਸਹਜਿ ਸਮਾਵਹੀ ਰਾਮ ॥ |
| | ੬ | ੬ | ਏ ਮਨ ਮੇਰਿਆ; ਤੂ ਕਿਆ ਲੈ ਆਇਆ, ਕਿਆ ਲੈ ਜਾਇਸੀ ਰਾਮ ॥ |
| | ੭ | ੬ | ਏ ਮਨ ਮੇਰਿਆ; ਤਾ ਛੁਟਸੀ; ਜਾ ਭਰਮੁ ਚੁਕਾਇਸੀ ਰਾਮ ॥ |
| | | | ਤੁਖਾਰੀ ਛੰਤ ਮਹਲਾ ੪ |
| ੧੧੧੪ | ੧੧ | ੨ | ਹਰਿ ਹਰਿ ਅਗਮ ਅਗਾਧਿ; ਅਪਰੰਪਰ, ਅਪਰ ਪਰਾ ॥ |
| | ੧੯ | ੨ | ਤਿਨ ਕੇ, ਕੋਟਿ ਸਭ ਪਾਪ; ਖਿਨੁ ਪਰਹਰਿ, ਹਰਿ ਦੂਰ ਕਰੇ ॥ |
| ੧੧੧੫ | ੧੫ | ੩ | ਵਣਿ ਤ੍ਰਿਣਿ ਤ੍ਰਿਭਵਣਿ, ਸਭ ਸ੍ਰਿਸਟਿ; ਮੁਖਿ, ਹਰਿ ਹਰਿ ਨਾਮ ੩ਚਵਿਆ ॥ |
| ੧੧੧੬ | ੩ | ੪ | ਨਾਵਣੁ ਪੁਰਬੁ ੪ਅਭੀਚੁ; ਗੁਰ ਸਤਿਗੁਰ, ਦਰਸੁ ਭਇਆ ॥ |
| | ੬ | ੪ | ਹਰਿ ਆਪਿ ਕਰਤੈ, ਪੁਰਬੁ ਕੀਆ; ਸਤਿਗੁਰੂ, ੫ਕੁਲਖੇਤਿ, ਨਾਵਣਿ ਗਇਆ ॥ |
| | ੭ | ੪ | ਮਾਰਗਿ ਪੰਥਿ, ਚਲੇ ਗੁਰ; ਸਤਿਗੁਰ, ਸੰਗਿ ਸਿਖਾ ॥ (ਸਿੱਖਾ ਬੋਲੋ) |
| | ੧੦ | ੪ | ਪ੍ਰਥਮ ਆਏ ਕੁਲਖੇਤਿ ਗੁਰ; ਸਤਿਗੁਰ ਪੁਰਬੁ ਹੋਆ ॥ |
| | ੧੧ | ੪ | ਦੇਖਣਿ ਆਏ ਤੀਨਿ ਲੋਕ; ਸੁਰਿ ਨਰ ਮੁਨਿ ਜਨ, ਸਭਿ ਆਇਆ ॥ |
| | ੧੨ | ੪ | ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ; ਕਰਿ ਗਏ, ੬ਗੋਸਟਿ ਢੋਆ ॥ |
| | ੧੩ | ੪ | ੭ਦੁਤੀਆ, ਜਮੁਨ ਗਏ ਗੁਰਿ; ਹਰਿ ਹਰਿ ਜਪਨੁ ਕੀਆ ॥ |
| | | | ੮ਜਾਗਾਤੀ ਮਿਲੇ, ਦੇ ਭੇਟ; ਗੁਰ ਪਿਛੈ, ਲੰਘਾਇ ਦੀਆ ॥ |
| | ੧੮ | ੪ | ਸਭ ਮੋਹੀ ਦੇਖਿ ਦਰਸਨੁ, ਗੁਰ ਸੰਤ; ਕਿਨੈ, ੯ਆਢੁ 'ਨ' ਦਾਮੁ ਲਇਆ ॥ |
| | | | ਆਢੁ ਦਾਮੁ, ਕਿਛੁ ਪਇਆ ਨ ੧੦ਬੋਲਕ; ਜਾਗਾਤੀਆ, ੧੧ਮੋਹਣ ੧੨ਮੁੰਦਣਿ ਪਈ ॥ |
| ੧੧੧੭ | ੧ | ੪ | ਜਾਗਾਤੀਆ ਉਪਾਵ ਸਿਆਣਪ ਕਰਿ, ਵੀਚਾਰੁ ਡਿਠਾ; ਭੰਨਿ ਬੋਲਕਾ, ਸਭਿ ਉਠਿ ਗਇਆ ॥ |
| | ੩ | ੪ | ਗੁਰੁ ਸਤਿਗੁਰੁ, ਗੁਰੁ ਗੋਵਿਦੁ ਪੁਛਿ; ਸਿਮ੍ਰਿਤਿ ਕੀਤਾ ਸਹੀ ॥ |
| | | | ਸਿਮ੍ਰਿਤਿ ਸਾਸਤ੍ਰ, ਸਭਨੀ ਸਹੀ ਕੀਤਾ; |

੧. ਉਠ ਗਿਆ। ੨. ਰੋਜ਼ ਨਾਮਚਾ, ਹੁਧਾਰ ਚੁਕੀ ਜਾਣਾ, ਰੋਜ਼ ਲਿਖਾਈ ਜਾਣਾ। ੩. ਉਚਾਰਿਆ। ੪. ਅਭੀਜਿਤ ਨਿਛੱਤ੍ਰ। ੫. ਕੁਰਛੇਤ੍ਰ। ੬. ਗੋਸਟਿ ਸਾਰਿਆਂ ਨੇ ਕੀਤੀ ਅਤੇ ਅੰਤ ਨੂੰ ਸਾਰਿਆਂ ਨੇ ਸਤਿਗੁਰੂ ਸਾਹਿਬ ਜੀ ਦਾ ਢੋਆ = ਆਸਰਾ ਲਿਆ। ੭. ਦੂਜੇ ਤੀਰਥ ਤੇ। ੮. ਮਸੂਲੀਏ। ੯. ਅੱਧੀ ਦਮੜੀ। ੧੦. ਬੋਲ ਕੇ ਜਿਸ ਵਿਚ ਪੁਆਈਏ ਪੈਸੇ ਭਾਵ ਗੋਲਕ। ੧੧. ਮੋਹਤ ਹੋ ਕੇ। ੧੨. ਬੋਲਣ ਵਲੋਂ ਮੁੰਦ = ਚੁਪ ਹੋ ਗਏ।

| ਪੰਨਾ | ਸਤਰ | ਸ਼ਬਦ | ਸਲੋਕ ਸਹਸਕ੍ਰਿਤੀ |
|---|---|---|---|
| ੧੩੫੯ | ੮ | ੫੮ | ਉਦਿਆਨ [੧]ਬਸਨੰ, ਸੰਸਾਰੰ; ਸਨਬੰਧੀ, [੨]ਸ੍ਵਾਨ [੩]ਸਿਆਲ [੪]ਖਰਹ ॥ [ਸੁਆਨ ਬੋਲੋ] |
| | ੧੦ | ੫੮ | ਭਜੁ ਸਾਧ ਸੰਗਿ ਗੁੋਪਾਲ ਨਾਨਕ; ਹਰਿ ਚਰਣ ਸਰਣ, ਉਧਰਣ ਕ੍ਰਿਪਾ ॥ [ਉਧੱਰਣ ਨਹੀਂ ਬੋਲਣਾ] |
| | ੧੧ | ੫੯ | ਸਾਧ ਸੰਗੇਣਿ, ਗੁਣ ਰਮਤ ਨਾਨਕ; ਸਰਣਿ ਪੂਰਨ ਪਰਮੇਸੁਰਹ ॥ |
| | ੧੨ | ੬੦ | [੫]ਸਿਆਮਲੰ, [੬]ਮਧੁਰ ਮਾਨੁਖੵੰ; ਰਿਦਯੰ ਭੂਮਿ, ਵੈਰਣਹ ॥ |
| | ੧੬ | ੬੨ | ਸਤ ਹਤੰ ਪਰਮ ਬਾਦੰ; [੭]ਅਵਰਤ ਏਥਹ, ਸੁਧ ਅਛਰਣਹ ॥ [ਅਵੱਰਤ ਬੋਲੋ] |
| | ੧੬ | ੬੩ | ਗਰਬੰਤਿ ਨਾਰੀ [੮]ਮਦੋਨ ਮਤੰ ॥ ਬਲਵੰਤ, [੯]ਬਲਾਤ ਕਾਰਣਹ ॥ |
| | ੧੭ | ੬੩ | ਹੇ [੧੦]ਪਪੀਲਕਾ, [੧੧]ਗ੍ਰਸਟੇ; ਗੋਬਿੰਦ ਸਿਮਰਣ ਤੁਯੰ ਧਨੇ ॥ [ਮੁਖ ਪਾਠ ਧਨੇ ਕਰਨਾ] |
| | ੧੮ | ੬੪ | [੧੨]ਤ੍ਰਿਣੰ ਤ [੧੩]ਮੇਰੰ; [੧੪]ਸਹਕੰ ਤ [੧੫]ਹਰੀਅੰ ॥ ਬੂਡੰ ਤ ਤਰੀਅੰ; ਊਣੰ ਤ ਭਰੀਅੰ ॥ |
| ੧੩੬੦ | ੧ | ੬੫ | ਆਤਮ ਰਤੰ, ਸੰਸਾਰ ਗਹੰ; ਤੇ ਨਰ ਨਾਨਕ, ਨਿਹਫਲਹ ॥ |
| | ੨ | ੬੬ | ਲਉ [੧੬]ਲਈ ਤ੍ਰਿਸਨਾ. [੧੭]ਅਤਿਪਤਿ ਮਨ ਮਾਏ; (ਅ-ਤਿਪਤਿ ਬੋਲੋ) ਕਰਮ ਕਰਤ ਸ [੧੮]ਸੂਕਰਹ ॥ (੨) ਸਸੂਕਰਹ |
| | ੩ | ੬੭ | ਅਨੇਕ [੧੯]ਪਾਤਿਕ ਹਰਣੰ; ਨਾਨਕ, ਸਾਧ ਸੰਗਮ ਨ ਸੰਸਯਹ ॥ ['ਸੰਸਇਅਹ' ਪੜ੍ਹੋ] |

–o–

੧. ਬਾਸਾ। ੨. ਕੂਕਰ ਲੇਂਡੀ। ੩. ਦਗੇ ਬਾਜ਼ ਰੂਪੀ ਗਿਦੜ। ੪. ਆਲਸੀ, ਕਾਮੀ ਰੂਪੀ ਖੋਤੇ। ੫. ਕਾਲਾ। ੬. ਮਧਰਾ। ੭. ਆਕੇ ਵਰਤਣਾ ਕਰ ਜਾਂ ਵਰਤਣ ਤੋਂ ਰਹਿਤ ਹੋ ਰਹੀ ਹੈ ਰਸਨਾ। ੮. ਕਾਮ, ਹੰਕਾਰ। ੯. ਛੁਪ ਜਾਣ ਦਾ, ਬਲ ਦਾ ਅੰਤ ਕਰਨ ਦਾ। ੧੦. ਕੀੜੀ ਦੀ ਨਿਆਈਂ ਨਿੰਮ੍ਰਤਾ ਵਾਲੇ। ੧੧. ਭਾਰੀ ਹੈ। ੧੨. ਕੱਖ। ੧੩. ਸੁਮੇਰ। ੧੪. ਸੈਹਾ। ੧੫. ਸ਼ੇਰ। ੧੬. ਇਤਨੇ ਪਦਾਰਥ ਲੈ ਲਏ ਹਨ ਇਤਨੇ ਲੈ ਲਵਾਂ। ੧੭. ਤ੍ਰਿਪਤੀ ਤੋਂ ਰਹਿਤ। ੧੮. ਸ–ਉਹ ਪੁਰਸ਼ ਸੂਰਾਂ ਦੀ ਨਿਆਈਂ ਕਰਮ ਕਰਦਾ ਹੈ। ੧੯. ਪਾਪਾਂ ਦਾ ਨਾਸ ਕਰਨ ਵਾਲਾ।

| ਪੰਨਾ | ਸਤਰ | ਸ਼ਬਦ | ਮਹਲਾ ੫ *ਗਾਥਾ |
|---|---|---|---|
| ੧੩੬੦ | ੬ | ੧ | [੧]ਕਰਪੂਰ [੨]ਪੁਹਪ ਸੁਗੰਧਾ; [੩]ਪਰਸ ਮਾਨੁਖੁ ਦੇਹੰ, ਮਲੀਣੰ ॥ |
| | | | [੪]ਮਜਾ [੫]ਰੁਧਿਰ [੬]ਦ੍ਰੁਗੰਧਾ; ਨਾਨਕ, [੭]ਅਥਿ ਗਰਬੇਣ ਅਗ੍ਯਾਨਣੋ ॥ [ਮੱਜਾ ਬੋਲੋ] |
| | ੭ | ੨ | [੮]ਪਰਮਾਣੋ [੯]ਪਰਜੰਤ, ਆਕਾਸਹ; ਦੀਪ ਲੋਅ, [੧੦]ਸਿ ਖੰਡਣਹ ॥ [ਚਾਲ ਵਾਸਤੇ ਬਿਸ੍ਰਾਮ] |
| | | | [੧੧]ਗਛੇਣ, ਨੈਣ [੧੨]ਭਾਰੇਣ ਨਾਨਕ; ਬਿਨਾ ਸਾਧੂ ਨ [੧੩]ਸਿਧ੍ਯਤੇ ॥ |
| | ੮ | ੩ | ਜਾਣੋ ਸਤਿ, ਹੋਵੰਤੋ ਮਰਣੋ; ਦ੍ਰਿਸਟੇਣ ਮਿਥਿਆ ॥ |
| | ੯ | ੪ | ਲਬਧੵੰ ਸਾਧ ਸੰਗੇਣ ਨਾਨਕ; ਸੁਖ ਅਸਥਾਨੰ, ਗੋਪਾਲ ਭਜਣੰ ॥ |
| | ੧੦ | ੫ | ਮੈਲਾਗਰ ਸੰਗੇਣ; ਨਿੰਮੁ ਬਿਰਖ, ਸਿ ਚੰਦਨਹ ॥ |
| | | | ਨਿਕਟਿ ਬਸੰਤੋ ਬਾਂਸੋ; ਨਾਨਕ ਅਹੰ-ਬੁਧਿ ਨ [੧੪]ਬੋਹ [੧੫]ਤੇ ॥ (੨) ਬੋਹਤੇ ॥ |
| | ੧੨ | ੭ | ਬਚਨ ਸਾਧ, ਸੁਖ ਪੰਥਾ; ਲਹੰਥਾ, ਬਡ ਕਰਮਣਹ ॥ |
| | | | ਰਹੰਤਾ, ਜਨਮ ਮਰਣੇਨ; ਰਮਣੰ ਨਾਨਕ, ਹਰਿ ਕੀਰਤਨਹ ॥ |
| | ੧੩ | ੮ | ਪਤ੍ਰ [੧੬]ਭੁਰਿਜੇਣ [੧੭]ਝੜੀਯੰ; ਨਹ ਜੜੀਅੰ, [੧੮]ਪੇਡ [੧੯]ਸੰਪਤਾ ॥ |
| | | | ਨਾਮ ਬਿਹੂਣ ਬਿਖਮਤਾ, ਨਾਨਕ; [੨੦]ਬਹੰਤਿ ਜੋਨਿ, ਬਾਸਰੋ ਰੈਣੀ ॥ |
| | ੧੪ | ੯ | ਹਰਿ ਨਾਮ ਗੁਣ, ਰਮਣੰ ਨਾਨਕ; ਸੰਸਾਰ ਸਾਗਰ ਨਹ ਬਿਆਪਣਹ ॥ |
| | ੧੫ | ੧੦ | ਗਾਥਾ ਗੂੜ ਅਪਾਰੰ; ਸਮਝਣੰ, ਬਿਰਲਾ ਜਨਹ ॥ |
| | | | ਸੰਸਾਰ ਕਾਮ, ਤਜਣੰ; ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥ |
| | ੧੬ | ੧੧ | ਸੁਮੰਤ੍ਰ ਸਾਧ ਬਚਨਾ; ਕੋਟਿ ਦੋਖ ਬਿਨਾਸਨਹ ॥ |
| | | | ਹਰਿ ਚਰਣ ਕਮਲ, ਧ੍ਯਾਨੰ; ਨਾਨਕ, ਕੁਲ ਸਮੂਹ ਉਧਾਰਣਹ ॥ |
| | ੧੮ | ੧੩ | ਹਰਿ ਲਬਧੋ; ਮਿਤ੍ਰ ਸੁਮਿਤੋ ॥ |
| | ੧੮ | ੧੩ | ਜਾ ਕਾ ਅਸਥਲੁ; ਤੋਲੁ ਅਮਿਤੋ ॥ |
| | | | ਸੁ ਇਓ ਨਾਨਕ ਸਖਾ; ਜੀਅ ਸੰਗਿ ਕਿਤੋ ॥ |

---

*ਗਾਥਾ ਗਿਆਨ ਦੀ ਕਥਾ ਦਾ ਨਾਮ ਹੈ ਜੋ ਕਾਂਸ਼ੀ ਦੇ ਪੰਡਿਤ ਨਾਲ ਉਚਾਰਨ ਕੀਤੀ ਸੀ ।

੧. ਮੁਸ਼ਕਪੂਰ । ੨. ਫੁਲ ਸੁਗੰਧੀਆਂ । ੩ ਲੱਗਕੇ । ੪. ਮਿੱਝ । ੫. ਲਹੂ । ੬. ਮੈਲਾ । ੭. ਐਸੇ ਸ਼ਰੀਰ ਤੇ । ੮. ਪੰਜ ਤੱਤਾਂ ਦੇ ਪ੍ਰਮਾਣੂ ਬਹੁਤ ਛੋਟਾ ਜੀਵ ਜੋ ਵਾਲ ਦੇ ਸੌਵੇਂ ਹਿੱਸੇ ਨਾਲੋਂ ਭੀ ਬ੍ਰੀਕ ਹੁੰਦਾ ਹੈ ਜੋ ਅੱਖਾਂ ਤੇ ਖੁਰਦਬੀਨਾਂ ਨਾਲ ਭੀ ਨਹੀਂ ਦਿੱਸ ਸਕਦਾ ਹੈ, ਕੇਵਲ ਜੋਗੀ ਧਿਆਨ ਨਾਲ ਦੇਖ ਸਕਦੇ ਹਨ । ੯.ਬਰਾਬਰ ੧੦. ਤਿੰਨ ਲੋਕ । ੧੧. ਜਾ ਆਵੇ । ੧੨. ਅੱਖ ਦੇ ਖੋਲ੍ਹਣ ਮੀਚਣ ਜਿੰਨਾ ਚਿਰ । ੧੩. ਮੁਕਤ । ੧੪. ਸੁਗੰਧੀ ਵਾਲਾ ਨਹੀਂ ਹੁੰਦਾ । ੧੫. ਤੇ, ਉਸ ਵਿਚ । ੧੬. ਪੱਤਝੜ ਦੀ ਰੁਤ ਸਿਸਰ । ੧੭. ਝੜ ਜਾਂਦੇ ਹਨ । ੧੮. ਬ੍ਰਿਛ । ੧੯. ਟਾਹਣੀਆਂ । ੨੦. ਰੁੜ੍ਹਿਆ ਰਹਿੰਦਾ ਹੈ ।

| ਪੰਨਾ | ਸਤਰ | ਸ਼ਬਦ | ਗਾਥਾ |
|---|---|---|---|
| ੧੩੬੦ | ੧੯ | ੧੪ | ਅਪਜਸੰ ਮਿਟੰਤ, ਸਤ ਪੁਤ੍ਰਹ ॥ |
| | | | [1]ਸਿਮਰਤਬ੍ਯ ਰਿਦੈ, ਗੁਰ ਮੰਤ੍ਰਣਹ ॥ [ਸਿਮਰਤੱਬਅ ਬੋਲੋ] |
| ੧੩੬੧ | ੨ | ੧੫ | ਮਰਣੰ, ਬਿਸਰਣੰ ਗੋਬਿੰਦਹ; ਜੀਵਣੰ, ਹਰਿ ਨਾਮ ਧ੍ਯਾਵਣਹ ॥ |
| | ੨ | ੧੬ | [2]ਦਸਨ ਬਿਹੂਨ, ਭੁਯੰਗੰ; ਮੰਤ੍ਰੰ [3]ਗਾਰੁੜੀ, ਨਿਵਾਰੰ ॥ |
| | ੩ | ੧੭ | [4]ਜਥ ਕਥ ਰਮਣੰ, ਸਰਣੰ ਸਰਬਤ੍ਰ ਜੀਅਣਹ ॥ |
| | ੫ | ੧੯ | ਗਾਥਾ ਗਾਵੰਤਿ, ਨਾਨਕ; [5]ਭਬੰ੍ਯ ਪਰਾ ਪੂਰਬਣਹ ॥ |
| | ੫ | ੧੯ | ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ; ਉਧਰਣਹ ਸੰਸਾਰ ਸਾਗਰੰ; ਨਾਨਕ ਪੁਨਰਪਿ ਜਨਮ ਨ ਲਭ੍ਯਤੇ ॥ |
| | ੬ | ੨੦ | ਏਕੰਕਾਰ; ਨਾਮ ਉਰ ਧਾਰੰ ॥ |
| | ੭ | ੨੦ | ਬਡਭਾਗੀ ਨਾਨਕ; ਕੋ ਤਾਰੰ ॥ |
| | ੮ | ੨੧ | ਲਬਧਿਅੰ ਸਾਧ ਸੰਗੇਣ, ਨਾਨਕ; ਵਡਭਾਗੀ, ਭੇਟੰਤਿ ਦਰਸਨਹ ॥ |
| | ੮ | ੨੨ | ਸਰਬ ਦੋਖ, [6]ਪਰੰਤਿਆਗੀ; ਸਰਬ ਧਰਮ ਦ੍ਰਿੜੰਤਣ: ॥ ਲਬਧੇਣਿ ਸਾਧ ਸੰਗੇਣਿ, ਨਾਨਕ ਮਸਤਕਿ ਲਿਖ੍ਯਣ: ॥ [ਦ੍ਰਿੜੰਤਣਹ ਲਿਖਣਹ ਬੋਲੋ] |
| | ੧੦ | ੨੩ | ਸਾਧੂ [7]ਸਤਮ ਜਾਣੋ; ਨਾਨਕ ਪ੍ਰੀਤਿ ਕਾਰਣੰ ॥ |
| | ੧੧ | ੨੪ | ਰੋਗ ਸੋਗ ਬਿਓਗੰ; ਨਾਨਕ ਸੁਖੁ ਨ ਸੁਪਨਹ ॥ |

## *ਫੁਨਹੇ ਮਹਲਾ ੫

| ਪੰਨਾ | ਸਤਰ | ਸ਼ਬਦ | ਗਾਥਾ |
|---|---|---|---|
| | ੧੩ | ੧ | ਉਰਝਿ ਰਹਿਓ, ਸਭ ਸੰਗਿ; ਅਨੂਪ ਰੂਪਾਵਤੀ ॥ |
| | ੧੪ | ੨ | ਸੰਤ ਸਭਾ ਮਹਿ, ਬੈਸਿ; ਕਿ ਕੀਰਤਿ ਮੈ ਕਹਾਂ ॥ |
| | ੧੬ | ੩ | ਸਖੀ, ਕਾਜਲ ਹਾਰ ਤੰਬੋਲ; ਸਭੈ ਕਿਛੁ ਸਾਜਿਆ ॥ |
| ੧੩੬੨ | ੧ | ੫ | ਆਸਾ [8]ਇਤੀ, ਆਸਕਿ; ਆਸ ਪੁਰਾਈਐ ॥ (ਗੋਵਿੰਦ ਦਾਸ ਦੇ ਪ੍ਰਯਾਵਾਂ ਅਨੁਸਾਰ) (੨) ਕਿ ਆਸ ਪੁਰਾਈਐ |

੧. ਅਵਿਨਾਸ਼ੀ ਗੁਰਾਂ ਦੇ ਮੰਤ੍ਰ ਦੁਆਰਾ ਸਿਮਰਦੇ। ੨. ਦੰਦ। ੩. (ਗਾਰੜੀ) ਮੰਤ੍ਰ ਵਾਲਾ, ਸੱਪਾਂ ਦੀ ਜ਼ਹਿਰ ਉਤਾਰਨ ਵਾਲਾ। ੪. ਜਿਥੇ ਕਿਥੇ। ੫. ਚਿੱਤ੍ਰ ਵਾ ਕਥਨ ਕੀਤਾ ਹੈ। ੬.ਪਰੇ ਤਿਆਗ ਦੇ। ੭.ਉਤਮ ਜਾਂ ਨਿਸਚੇ ਕਰਕੇ। ੮. ਬਹੁਤੀ।

*ਫੁਨ = ਪੁਨਾ ਪੁਨਾ [ਹੇ] ਹਾਹਾ ਅੱਖਰ ਆਉਂਦਾ ਹੈ(ਹੇ)ਨਾਮ ਤਿਆਗਦਾ ਹੈ [ਫੁਨ] ਨਾਮ ਪੁਨਾ ਦਾ ਹੈ। ਵਾਰ ਵਾਰ ਤਿਆਗ ਕਰ।

ਹਰਿਹਾਂ ਸਖੀ ਦਾ ਨਾਮ ਹੈ ਇਹ ਮਾਂਉ ਪਿੰਡਿ ਵਿਚ ਮਹਾਰਾਜ ਦੇ ਅਨੰਦ ਕਾਰਜ ਵੇਲੇ ਹਰਿਹਾਂ ਦੇ ਪ੍ਰਥਾਇ ਬਾਣੀ ਰਚੀ ਸੀ। ਹਰਿਹਾਂ ਜਗਿਆਸੂ ਦਾ ਨਾਮ ਹੈ, ਹੇ ਭਾਈ! ਸੰਬੋਧਨ ਹੈ ਤੇ ਫੁਨਹੇ ਦੀ ਚਾਲ ਅੜਿੱਲ ਦੀ ਤਰ੍ਹਾਂ ਹੈ ਤੇ ਪੁਨਾ ਤੇ ਰੇਖਤਾਂ ਜੋ ਛੰਦ ਹਨ ਦਸਮ ਬੀੜ ਵਿਚ ਤਿਨ੍ਹਾਂ ਜੈਸੀ ਚਾਲ ਨਹੀਂ, ਅੜਿੱਲ ਦੀਆਂ ਕਈ ਜਾਤੀਆਂ ਹਨ ਜਿਨ੍ਹਾਂ ਵਿਚੋਂ ਇਕ ਫੁਨਹੇ ਬਾਣੀ ਭੀ ਛੰਦ ਹੈ।

| ਪੰਨਾ | ਸਤਰ | ਸ਼ਬਦ | ਫੁਨਹੇ ਮਹਲਾ ੫ | |
|---|---|---|---|---|
| ੧੩੬੨ | ੩ | ੬ | ਕਹੁ ਨਾਨਕ ਬੇਅੰਤੁ; ਬੇਅੰਤੁ ਧਿਆਇਆ ॥ | |
| | ੪ | ੭ | ਮੇਰੈ ਹਾਥਿ [੧]ਪਦਮੁ; [੨]ਆਗਨਿ ਸੁਖ ਬਾਸਨਾ ॥ | [ਆਂਗਨਿ ਬੋਲੋ] |
| | ੬ | ੮ | ਪਰ ਤ੍ਰਿਅ [੩]ਰਾਵਣਿ ਜਾਹਿ; ਸੇਈ [੪]ਤਾਲਾਜੀਅਹਿ ॥ | |
| | | | (ਫਰੀਦ ਕੋਟ ਟੀਕੇ ਅਨੁਸਾਰ) | (੨) [੫]ਤਾ ਲਾਜੀਅਹਿ |
| | ੧੨ | ੧੧ | ਚਾਤ੍ਰਿਕ ਚਿਤ ਸੁਚਿਤ; ਸੁ ਸਾਜਨੁ ਚਾਹੀਐ ॥ | |
| | ੧੫ | ੧੨ | [੬]ਹਰਿਹਾਂ. ਚੰਚਲ ਚੋਰਹਿ ਮਾਰਿ; ਤ ਪਾਵਹਿ ਸਚੁ ਧਨਾ ॥ | |
| | ੧੫ | ੧੩ | ਸੁਪਨੈ [੭]ਊਭੀ ਭਈ; ਗਹਿਓ ਕੀ ਨ ਅੰਚਲਾ ॥ | |
| | ੧੭ | ੧੪ | ਕਰਨ ਨ ਸੁਨਹੀ ਨਾਦੁ; ਕਰਨ, [੮]ਮੁੰਦਿ ਘਾਲਿਆ ॥ | |
| | ੧੯ | ੧੫ | ਅੰਗ ਸੰਗ ਉਰਝਾਇ; ਬਿਸਰਤੇ [੯]ਸੁੰਢਿਆ ॥ | |
| ੧੩੬੩ | ੯ | ੨੦ | ਮਹਾਂ ਦੁਗੰਧਤ ਵਾਸੁ; ਸਠ ਕਾ ਛਾਰੁ ਤਨ ॥ | [ਸੱਠ ਨਹੀਂ ਕਰਨਾ] |
| | ੧੦ | ੨੦ | ਹਰਿਹਾਂ. ਹਰਿਚੰਦਉਰੀ ਪੇਖਿ; ਕਾਹੇ ਸਚੁ ਮਾਨਈ ॥ | |
| | ੧੦ | ੨੧ | ਜਿਸ ਕੀ ਪੂਜੈ ਅਉਧ; ਤਿਸੈ ਕਉਣੁ ਰਾਖਈ ॥ | [ਪੂਜੈ ਬੋਲੋ] |
| | ੧੫ | ੨੩ | ਜੋ ਜੋ ਓਨਾ ਕਰਮ; [੧੦]ਸੁਕਰਮ ਹੋਇ ਪਸਰਿਆ ॥ | |

–o–

## *ਚਉਬੋਲੇ ਮਹਲਾ ੫

| ਪੰਨਾ | ਸਤਰ | ਸ਼ਬਦ | | |
|---|---|---|---|---|
| | ੧੮ | ੧ | ਸੰਮਨ ਜਉ ਇਸ ਪ੍ਰੇਮ ਕੀ; [੧੧]ਦਮ [੧੨]ਕ੍ਹਿੁ ਹੋਤੀ [੧੩]ਸਾਟ ॥(੨)ਦਮ ਕ੍ਹਿੁ | |
| | | | [੧੪]ਰਾਵਨ ਹੁਤੇ ਸੁਰੰਕ ਨਹਿ; ਜਿਨਿ ਸਿਰ ਦੀਨੇ ਕਾਟਿ ॥ | |
| ੧੩੬੪ | ੨ | ੪ | ਮੂਸਨ, [੧੫]ਮਸਕਰ ਪ੍ਰੇਮ ਕੀ; ਰਹੀ ਜੁ. [੧੬]ਅੰਬਰੁ ਛਾਇ ॥ | |
| | ੩ | ੫ | ਮੂਸਨ. ਨਿਮਖਕ ਪ੍ਰੇਮ ਪਰਿ; ਵਾਰਿ ਵਾਰਿ ਦੇਂਉ ਸਰਬ ॥ | |
| | ੪ | ੬ | ਮੂਸਨ ਮਰਮੁ ਨ ਜਾਨਈ; ਮਰਤ [੧੭]ਹਿਰਤ ਸੰਸਾਰ ॥(੨) ਮਰਤਹਿ [੧੮]ਰਤ | |

*ਚਉਬੋਲਾ ਛੰਦ ਹੈ ਤੇ ਚਾਰ ਭਗਤ ਬੋਲੇ ਹਨ ਸੰਮਨ ਤੇ ਮੂਸਨ, ਜਮਾਲ ਤੇ ਪਤੰਗ, ਇਨ੍ਹਾਂ ਚੌਹਾਂ ਦਾ ਪਰੇਮ ਸਤਿਗੁਰੂ ਜੀ ਨੇ ਇਸ ਬਾਣੀ ਵਿਚ ਉਚਾਰਿਆ ਹੈ।

੧. ਕਵਲ ਪ੍ਰਮੇਸ਼ਰ। ੨. ਹਿਰਦੇ ਰੂਪੀ ਵੇਹੜਾ। ੩. ਭੋਗਣ। ੪. ਤਲੇ ਜਾਣਗੇ ਨਰਕਾਂ ਰੂਪ ਕੜਾਹੇ ਵਿਚ। ੫. ਤਾਂ ਲੱਜਿਆ ਨੂੰ ਪ੍ਰਾਪਤ ਹੋਣਗੇ। ੬. ਹੇ ਸਖੀ। ੭. ਦੋ ਰੂਪ ਹੋ ਗਈ, ਇੱਕ ਮੈ ਦੂਜਾ ਰੂਪ ਪਤੀ ਦਾ। ੮. ਬੰਦ ਕਰ ਦਿਉ। ੯. ਸਹਾਈ ੧੦. ਸਰੇਸ਼ਟ ਕਰਮ। ੧੧. ਦਮੜੇ ਦੀ। ੧੨. ਕਿਛ। ੧੩. ਮੁਲ ਵੱਟੇ, ਬਦਲੇ। ੧੪. ਰਾਵਣ ਧਨ ਕਰਕੇ ਕੰਗਾਲ ਨਹੀਂ ਸੀ, ਪਰ ਸਿਰ ਕੱਟਕੇ ਦੇਣੇ ਪਏ ਸ਼ਿਵਜੀ ਨੂੰ। ੧੫. ਮੁਸ਼ਕਲਾਂ, ਕੂਚੀ, ਚੰਦ੍ਰਮਾਂ ਦੀਆਂ ਕਿਰਨਾਂ। ੧੬. ਹਿਰਦੇ ਵਿਚ ਅਵਿਦਿਆ ਦੀ ਮੈਲ ਜੋ ਛਾਈ ਹੋਈ ਹੈ, ਪਰੇਮ ਦੀ ਕੂਚੀ ਨਾਲ ਕੂਚਣਾ ਕਰ। ੧੭. ਦੇਖੀਦਾ ਹੈ। ੧੮. ਸੰਸਾਰ ਦੀ ਪ੍ਰੀਤੀ ਕਰਕੇ ਮਰਦੇ ਹਨ।

| ਪੰਨਾ | ਸਤਰ | ਸ਼ਬਦ | ਚਉਬੋਲੇ ਮਹਲਾ ੫ |
|---|---|---|---|
| ੧੩੬੪ | ੭ | ੯ | ਨੀਚ ਕੀਚ, [1]ਨਿਮ੍ਰਿਤ ਘਨੀ; ਕਰਨੀ ਕਮਲ, [2]ਜਮਾਲ ॥ |
| | ੭ | ੧੦ | ਕਮਲ ਨੈਨ, ਅੰਜਨ ਸਿਆਮ; ਚੰਦ੍ਰ ਬਦਨ, [3]ਚਿਤ ਚਾਰ ॥ |
| | ੮ | ੧੧ | ਮਗਨੁ ਭਇਓ; ਪ੍ਰਿਅ ਪ੍ਰੇਮ ਸਿਉ; [4]ਸੂਧ ਨ, ਸਿਮਰਤ ਅੰਗ ॥ |
| | | | [ਸਿਮਰਤ ਪਦ ਦੇਹਲੀ ਦੀਪਕ ਹੈ] |
| | | | **ਸਲੋਕ ਭਗਤ ਕਬੀਰ ਜੀਉ ਕੇ** |
| | ੧੩ | ੩ | ਕਬੀਰ, ਡਗਮਗ ਕਿਆ ਕਰਹਿ: ਕਹਾ ਡਲਾਵਹਿ ਜੀਉ ॥ (੨) ਡਗ ਮਗ |
| | | | ਸਰਬ ਸੂਖ ਕੋ. [5]ਨਾਇਕੋ; ਰਾਮ ਨਾਮ ਰਸੁ ਪੀਉ ॥ |
| | ੧੪ | ੪ | ਦੀਸਹਿ, ਦਾਧੇ ਕਾਨ ਜਿਉ; ਜਿਨ੍ ਮਨਿ ਨਾਹੀ ਨਾਉ ॥ |
| | ੧੫ | ੫ | ਕਬੀਰ ਐਸਾ ਏਕੁ ਆਧੁ; ਜੋ ਜੀਵਤ ਮਿਰਤਕੁ ਹੋਇ ॥ |
| ੧੩੬੫ | ੧ | ੧੦ | ਲੈ ਫਾਹੇ, ਉਠਿ ਧਾਵਤੇ; ਸਿ ਜਾਨਿ, ਮਾਰੇ ਭਗਵੰਤ ॥ |
| | ੧ | ੧੧ | ਕਬੀਰ, ਚੰਦਨ ਕਾ [6]ਬਿਰਵਾ ਭਲਾ; ਬੇੜ੍ਹਿਓ, [7]ਢਾਕ ਪਲਾਸ ॥ |
| | ੫ | ੧੫ | ਕਬੀਰ, ਸੰਤਨ ਕੀ ਝੁੰਗੀਆ ਭਲੀ, ਭਠਿ ਕੁਸਤੀ ਗਾਉ ॥ |
| | | | (ਕੁਸੱਤੀ ਬੋਲੋ) |
| | ੯ | ੧੯ | ਕਬੀਰ, ਮਾਇਆ [8]ਡੋਲਨੀ; ਪਵਨੁ ਵਹੈ, [9]ਹਿਵ ਧਾਰ ॥ |
| | ੧੫ | ੨੫ | ਕਬੀਰ, ਪੀਤਿ ਇਕ ਸਿਉ ਕੀਏ; [10]ਆਨ, ਦੁਬਿਧਾ ਜਾਇ ॥ |
| | | | ਭਾਵੈ; ਲਾਂਬੇ [11]ਕੇਸ ਕਰੁ; ਭਾਵੈ, [12]ਘਰਰਿ ਮੁਡਾਇ ॥ |
| | ੧੬ | ੨੬ | ਕਬੀਰ, ਜਗੁ ਕਾਜਲ ਕੀ ਕੋਠਰੀ; ਅੰਧ ਪਰੇ ਤਿਸ ਮਾਹਿ ॥ |
| ੧੩੬੬ | ੨ | ੩੧ | ਕਬੀਰਾ, ਤੁਹੀ ਕਬੀਰੁ ਤੂ; ਤੇਰੋ ਨਾਉ ਕਬੀਰੁ ॥ |
| | ੫ | ੩੪ | ਕਬੀਰ, ਊਜਲ ਪਹਿਰਹਿ ਕਾਪਰੇ; ਪਾਨ ਸੁਪਾਰੀ ਖਾਹਿ ॥ |
| | ੮ | ੩੭ | ਹੈਵਰ ਊਪਰਿ, ਛਤ੍ਰ ਤਰ; ਤੇ ਫੁਨਿ ਧਰਨੀ ਗਾਡ ॥ |
| | ੧੧ | ੪੦ | ਕਬੀਰ, ਗਰਬੁ ਨ ਕੀਜੀਐ; ਦੇਹੀ ਦੇਖਿ [13]ਸੁਰੰਗ ॥ |

੧. ਨਿੰਮਰਤਾ ਰੂਪੀ ਕੀਚ=ਗਾਰਾ। ੨. ਚਿਹਰਾ, ਖਿੜਿਆ। ੩. ਚਿਤ ਨੂੰ ਚੁਰੋਣ ਵਾਲੇ। ੪. ਸੁਧ ਨਹੀਂ। ੫. ਸਿਰੋਮਣੀ ਪਰੇਰਕ। ੬. ਸੰਤ ਰੂਪੀ ਬੂਟਾ। ੭. ਢਕੀ ਪਲਾਹੀ ਦੀ ਜਾਂ ਨਰ ਮਦੀਨ, ਮੱਧਮ ਉਤਮ ਅਧਿਕਾਰੀ। ੮. ਦੇਹ ਚਾਟੀ ਮਾਇਆ ਰਚਿਤ। ੯. ਹਿਮਾਲੇ ਦੀ ਨਿਆਈ ਠੰਢੇ ਸਵਾਸ। ੧੦. ਹੋਰ ਦ੍ਵੈਤ ਚਲੀ ਜਾਂਦੀ ਹੈ। ੧੧. ਜਟਾਂ ਬਨਾਉਣੀਆਂ ਭਾਵ ਚਾਹੇ ਪ੍ਰਵਿਰਤੀ ਕਰ ਲੈ। ੧੨. ਘਸਾਕੇ ਮੁੰਡਾਉਣ ਦੀ ਨਿਆਈਂ ਚਾਹੇ ਨਵਿਰਤੀ ਕਰ ਲੈ। ਇਕ ਪ੍ਰਮੇਸ਼ਰ ਨਾਲ ਪਿਆਰ ਕਰਿਆਂ ਦ੍ਵੈਤ ਜਾਵੇਗੀ, ਪ੍ਰਮੇਸ਼ਰ ਨੂੰ ਭਾਉਂਦਾ ਹੈ ਜਦੋਂ ਤੋਂ ਜਨਮ ਧਾਰਦਾ ਹੈ ਕੇਸ ਲੰਬੇ ਹੋਈ ਜਾਂਦੇ ਹਨ- ਭਾਣੇ ਤੋਂ ਉਲਟ ਚੱਲਨ ਵਾਲੇ ਜੀਵਾਂ ਨੂੰ ਭਾਉਂਦਾ ਹੈ, ਘਸਾਕੇ ਮੁਨੌਨ, ਕਿਤਨਾ ਹੀ ਮੁੰਡਣ ਕਰਨ ਕੇਸ ਹਰੇ ਹੀ ਹੁੰਦੇ ਰਹਿੰਦੇ ਹਨ, ਅੰਤ ਨੂੰ ਮਰ ਜਾਂਦਾ ਹੈ ਕੇਸ ਉਗਣੋਂ ਨਹੀਂ ਹਟਦੇ, ਈਸ਼ਰ ਨੂੰ ਇਉਂ ਹੀ ਭਾਉਂਦਾ ਹੈ, ਪਖੰਡ ਦਾ ਖੰਡਣ ਹੈ। ੧੩. ਸੋਨੇ ਰੰਗੀ।

| ਪੰਨਾ | ਸਤਰ | ਸ਼ਬਦ | ਸਲੋਕ ਭਗਤ ਕਬੀਰ ਜੀਉ ਕੇ |
|---|---|---|---|
| ੧੩੬੬ | ੧੧ | ੪੦ | ਆਜੁ ਕਾਲਿ ਤਜਿ ਜਾਹੁ-ਗੇ; ਜਿਉ ਕਾਂਚੁਰੀ ਭੁਯੰਗ ॥ |
| | ੧੩ | ੪੨ | ਪਾਂਚਉ ਲਰਿਕਾ ਜਾਰਿ ਕੈ; ਰਹੈ, ਰਾਮ ਲਿਵ ਲਾਗਿ ॥ |
| | ੧੮ | ੪੭ | ਕਬੀਰ, ਪਰਦੇਸੀ ਕੈ [੧]ਘਾਘਰੈ; ਚਹੁ ਦਿਸਿ ਲਾਗੀ ਆਗਿ ॥ |
| | ੧੯ | ੪੮ | ਕਬੀਰ, [੨]ਖਿੰਥਾ, ਜਲਿ [੩]ਕੋਇਲਾ ਭਈ; [੪]ਖਾਪਰੁ ਫੂਟ, [੫]ਮਫੂਟ ॥ |
| ੧੩੬੭ | ੧ | ੪੯ | ਇਹ [੬]ਟੋਘਨੈ, ਨ ਛੂਟਸਹਿ; ਫਿਰਿ ਕਰਿ, [੭]ਸਮੁੰਦੁ ਸਮ੍ਹਾਲਿ ॥ |
| | ੩ | ੫੧ | ਕਬੀਰ, [੮]ਨਿਗੁਸਾਂਏਂ [੯]ਬਹਿ ਗਏ; [੧੦]ਥਾਂਘੀ ਨਾਹੀ ਕੋਇ ॥ |
| | | | [ਨਿ–ਗੁਸਾਂਏਂ ਬੋਲੋ] |
| | ੫ | ੫੩ | ਕਬੀਰ, ਹਰਨਾ [੧੧]ਦੂਬਲਾ; ਇਹੁ [੧੨]ਹਰੀਆਰਾ [੧੩]ਤਾਲੁ ॥ |
| | ੯ | ੫੭ | ਕਬੀਰ ਹਰਦੀ [੧੪]ਪੀਰਤਨੁ ਹਰੈ; [੧੫]ਚੂਨ ਚਿਹਨੁ ਨ ਰਹਾਇ ॥ |
| | | | [ਪੀਰੱਤਨ ਬੋਲੋ] |
| | ੧੦ | ੫੮ | ਕਬੀਰ, ਮੁਕਤਿ ਦੁਆਰਾ [੧੬]ਸੰਕੁਰਾ; ਰਾਈ ਦਸਏਂ ਭਾਇ ॥ |
| | ੧੬ | ੬੩ | ਤਾ ਕੇ ਪਗ ਕੀ ਪਾਨਹੀ; ਮੇਰੇ ਤਨ ਕੋ, ਚਾਮੁ ॥ |
| | ੧੮ | ੬੫ | ਤੈ ਸਹ, ਬਾਤ ਨ ਪੂਛੀਐ; ਕਬਹੁ ਨ ਲਾਈ ਪਾਇ ॥ |
| | ੧੯ | ੬੭ | ਕਬੀਰ, ਡੂਬਾ [੧੭]ਥਾ, ਪੈ ਉਬਰਿਓ; [੧੮]ਗੁਨ ਕੀ ਲਹਰਿ, [੧੯]ਝਬਕਿ ॥ |
| | | | [ਝਬੱਕ, ਨਹੀਂ ਬੋਲਣਾ] |
| ੧੩੬੮ | ੫ | ੭੧ | ਮਰਨੇ ਤੇ, ਕਿਆ ਡਰਪਨਾ; ਜਬ, ਹਾਥਿ [੨੦]ਸਿਧਉਰਾ ਲੀਨ ॥ |
| | ੬ | ੭੩ | ਕਬੀਰ, ਗਾਗਰਿ ਜਲ ਭਰੀ; ਆਜੁ ਕਾਲਿ ਜੈਹੈ ਫੂਟਿ ॥ |
| | | | ਗੁਰੁ ਜੁ ਨ ਚੇਤਹਿ ਆਪਨੋ; ਅਧ ਮਾਝਿ ਲੀਜਹਿਗੇ ਲੂਟਿ ॥ |
| | ੧੧ | ੭੭ | ਤਿਹ ਮਿਲਿ, ਤੇਊ ਊਤਮ ਭਏ; ਲੋਹ ਕਾਠ ਨਿਰਗੰਧ ॥ |
| ੧੩੬੯ | ੧੦ | ੯੫ | ਨਰਕਿ ਪਰਹਿ, ਤੇ [੨੧]ਮਾਨਈ; ਜੋ ਹਰਿ ਨਾਮ ਉਦਾਸ ॥ |
| ੧੩੭੦ | ੪ | ੧੦੮ | ਕਬੀਰ, ਹਰਿ ਕਾ ਸਿਮਰਨੁ ਛਾਡਿ ਕੈ; [੨੨]ਅਹੋਈ ਰਾਖੈ ਨਾਰਿ ॥ |

---

੧. ਘੇਰੇਦਾਰ ਚੋਲੇ ਜਾਂ ਘਗਰਾ: ਧੂੜ ਕੋਟ, ਨਿਹੰਗ ਸਿੰਘਾਂ ਦਾ ਬੋਲਾ ਹੈ, ਘਗਰੇ ਨੂੰ ਧੂੜ ਕੋਟ ਕਹਿੰਦੇ ਹਨ। ੨. ਖਫਣੀ, ਖਿੰ = ਅਕਾਸ਼, ਥਾ = ਪ੍ਰਿਥਵੀ। ੩. ਅਗ਼ਨੀ ਪੰਜਾਂ ਤੱਤਾਂ ਤੋਂ ਬਣੀ ਹੈ ਦੇਹ। ੪. ਦੇਹ ਰੂਪੀ ਖਪਰਾ ਫਟ ਗਿਆ ਹੈ। ੫. ਜਿਸ ਨੂੰ ਫਟਣ ਤੋਂ ਰਹਿਤ ਸਮਝਦਾ ਸੈਂ। ੬. ਟੋਏ ਦੇਵਤਿਆਂ ਦੀ ਉਪਾਸ਼ਨਾ। ੭. ਅਕਾਲ ਪੁਰਖ ਨੂੰ ਯਾਦ ਕਰ। ੮. ਗੁਰ ਗੁਸਾਈਂ ਤੋਂ ਬਿਨਾਂ ਨੁਗਰੇ। ੯. ਸੰਸਾਰ ਸਮੁੰਦਰ ਵਿਚ ਰੁੜ੍ਹ ਗਏ। ੧੦. ਥੰਮ੍ਹਣ ਵਾਲਾ ਭਾਵ ਜੰਮਣ ਮਰਣ ਤੋਂ ਰੋਕਣ ਵਾਲਾ। ੧੧. ਕਮਜ਼ੋਰ। ੧੨. ਹਰਿਆਈ ਵਾਲਾ। ੧੩. ਵਿਸ਼ੇ ਸੁਖ ਰੂਪ ਤਲਾ। ੧੪. ਹਲਦੀ ਜੀਵਣ ਦਾ ਪੀਲਾ ਪੁਣਾ, ਅਲਪੱਗਤਾਈ। ੧੫. ਚਿੱਟਾ ਆਟਾ, ਈਸ਼ਰ ਦੀ ਸਰਬੱਗਤਾ। ੧੬. ਭੀੜਾ। ੧੭. ਸੀ। ੧੮. ਤਿੰਨਾਂ ਗੁਣਾਂ ਦੀ ਲਹਿਰ ਤੋਂ। ੧੯. ਸ਼ੀਘਰ। ੨੦. ਖੰਡਾ ਗਿਆਨ, ਨਲੇਰ ਵੈਰਾਗ। ੨੧. ਮਨੁੱਖ। ੨੨. ਅਹੋਈ = ਅਹੋਈ ਦਾ ਵਰਤ।

| ਪੰਨਾ | ਸਤਰ | ਸ਼ਬਦ | ਸਲੋਕ ਭਗਤ ਕਬੀਰ ਜੀਉ ਕੇ |
|---|---|---|---|
| ੧੩੭੦ | ੮ | ੧੧੨ | ਕਬੀਰ, ¹ਹੈ ²ਗਇ ³ਬਾਹਨ, ਸਘਨ ਘਨ; ਲਾਖ ਧਜਾ ਫਹਰਾਹਿ ॥ |
| | ੧੪ | ੧੧੭ | ⁴ਜੈਹਹਿ ਆਟਾਲੋਨ ਜਿਉ; ⁵ਸੋਨ ਸਮਾਨਿ ਸਰੀਰੁ ॥ (੨) ਆਟਾ ਲੋਨ ('ਆਟਾਲੋ–ਨ' ਬੋਲੋ ਪਾਠ ਇਕੱਠਾ ਹੈ) |
| | ੧੫ | ੧੧੮ | ਕਬੀਰ ਹੰਸੁ ਉਡਿਓ, ਤਨੁ ਗਾਡਿਓ; ⁶ਸੋਝਾਈ ⁷ਸੈਨਾਹ ॥ ('ਸੈਨਾਹ' ਜ਼ੋਰ ਦੀ ਬੋਲੋ) |
| | | | ਅਜਹੂ ਜੀਉ, ਨ ਛੋਡਈ; ⁸ਰੰਕਾਈ ਨੈਨਾਹ ॥ ('ਨੈਨਾਹ' ਜ਼ੋਰ ਦੀ ਬੋਲੋ) |
| | ੧੯ | ੧੨੨ | ਕਬੀਰ, ਦੇਖਿ ਕੈ ਕਿਹ ਕਹਉ; ਕਹੇ ਨ ਕੋ ਪਤੀਆਇ ॥ |
| ੧੩੭੧ | ੧ | ੧੨੩ | ਜੈਸੇ ਬਚਰਹਿ ਕੂੰਜ ਮਨ; ਮਾਇਆ ਮਮਤਾ ਰੇ ॥ |
| | ੨ | ੧੨੪ | ਕਬੀਰ, ਅੰਬਰ ਘਨਹਰੁ ਛਾਇਆ; ਬਰਖਿ, ਭਰੇ ਸਰ ਤਾਲ ॥ |
| | ੪ | ੧੨੬ | ਕਬੀਰ, ⁹ਰਤਨਾਇਰ ਬਿਛੋਰਿਆ; ਰਹੁ ਰੇ ਸੰਖ ¹⁰ਮਝੂਰਿ ॥ |
| | | | ਦੇਵਲ ਦੇਵਲ ਧਾਹੜੀ; ਦੇਸਹਿ, ਉਗਵਤ ਸੂਰ ॥ [ਰਾਤ ਵਾਸਤੇ] |
| | ੮ | ੧੨੯ | ਜਾ ਕੇ ਸੰਗ ਤੇ ਬੀਛੁਰਾ; ਤਾਹੀ ਕੇ ਸੰਗਿ ਜਾਹੁ ॥ |
| | ੧੨ | ੧੩੪ | ਕਬੀਰ, ਫਲ ਲਾਗੇ; ਫਲਨਿ, ਪਾਕਨਿ ਲਾਗੇ ਆਂਬ ॥ |
| | ੧੪ | ੧੩੬ | ਇਸ ਭਰਵਾਸੇ ਜੋ ਰਹੇ; ਬੂਡੇ ਕਾਲੀ ਧਾਰ ॥ |
| | ੧੫ | ੧੩੭ | ਕਬੀਰ, ਕਾਗਦ ਕੀ ¹¹ਓਬਰੀ; ਮਸੁ ਕੇ ¹²ਕਰਮ ¹³ਕਪਾਟ ॥ |
| | ੧੬ | ੧੩੮ | ਕਬੀਰ, ਕਾਲਿ ਕਰੰਤਾ ਅਬਹਿ ਕਰੁ; ਅਬ ਕਰਤਾ ¹⁴ਸੁਇਤਾਲ ॥ |
| | ੧੮ | ੧੩੯ | ਦੀਸੈ ਚੰਚਲੁ ਬਹੁ ਗੁਨਾ; ਮਤਿ ਹੀਨਾ ਨਾਪਾਕ ॥ |
| | ੧੮ | ੧੪੦ | ਕਬੀਰ ਮੇਰੀ ਬੁਧਿ ਕਉ; ਜਮੁ, ਨ ਕਰੈ ¹⁵ਤਿਸਕਾਰ ॥ |
| | | | ਜਿਨਿ ਇਹੁ ਜਮੂਆ ਸਿਰਜਿਆ; ਸੁ ਜਪਿਆ ਪਰਵਿਦਗਾਰ ॥ |
| ੧੩੭੨ | ੧ | ੧੪੨ | ਕਬੀਰ, ¹⁶ਗਹਗਚਿ ਪਰਿਓ ਕੁਟੰਬ ਕੈ; ¹⁷ਕਾਂਠੈ ਰਹਿ ਗਇਓ, ਰਾਮੁ ॥ |
| | ੫ | ੧੪੫ | ਬਾਹਰਿ, ਕੰਚਨੁ ¹⁸ਬਾਰਹਾ; ਭੀਤਰਿ ਭਰੀ ¹⁹ਭੰਗਾਰ ॥ |
| | ੮ | ੧੪੮ | ਹਰਿ ਜਨੁ, ਐਸਾ ਚਾਹੀਐ; ਜਿਉ, ਪਾਨੀ ਸਰਬੰਗ ॥ |
| | ੧੦ | ੧੫੦ | ਊਚ ਭਵਨ, ²⁰ਕਨਕਾਮਨੀ; ਸਿਖਰਿ ਧਜਾ, ਫਹਰਾਇ ॥ |
| | | | ਤਾ ਤੇ ਭਲੀ ਮਧੂਕਰੀ; ਸੰਤ ਸੰਗਿ ਗੁਨ ਗਾਇ ॥ |
| | ੧੨ | ੧੫੨ | ਤਹਾ ਕਬੀਰੈ, ਮਟੁ ਕੀਆ; ਖੋਜਤ ਮੁਨਿ ਜਨ, ²¹ਬਾਟ ॥ |
| | ੧੭ | ੧੫੬ | ਮਾਨ ਮੁਨੀ ਮੁਨਿਵਰ, ਗਾਲੇ; ਮਾਨੁ, ਸਭੈ ਕਉ ਖਾਇ ॥ |
| ੧੩੭੩ | ੧ | ੧੫੯ | ਤਾਸੁ ²²ਪਟੰਤਰ ਨਾ ਪੁਜੈ, ਹਰਿ ਜਨ ਕੀ, ਪਨਿਹਾਰਿ ॥ (ਪੁੱਜੇ ਬੋਲੋ) |

੧. ਘੋੜੇ । ੨. ਹਾਥੀ । ੩. ਸਵਾਰੀਆਂ । ੪. ਲੂਣ ਦੇ ਡਲੇ ਦੀ ਨਿਆਈਂ ਜੈਹਹਿ = ਜਾਏਗਾ । ੫. ਸੋਨਾ । ੬. ਸਮਝਾਉਂਦਾ ਹੈ । ੭. ਸੈਨਤਾਂ ਨਾਲ । ੮. ਕੰਗਾਲ–ਪੁਣਾ । ੯. ਸਮੁੰਦਰ । ੧੦. ਵਿਚ । ੧੧. ਕੋਠੜੀ । ੧੨. ਅੱਖਰ । ੧੩. ਤਖਤੇ । ੧੪. ਸ਼ੀਘਰ । ੧੫. ਨਿਰਾਦਰੀ । ੧੬. ਪਕੜ 'ਚ ਖਚਿਤ ਹੋਣਾ । ੧੭. ਕਿਨਾਰੇ । ੧੮. ਬਾਰਾਂ ਵੰਨੀ ਦਾ । ੧੯. ਲਾਖ ਪਾਪਾਂ ਦੀ ਜਾਂ ਵਿਸ਼ਿਆਂ ਦੀ । ੨੦. ਕਨਕ = ਸੋਨਾ ਕਾਮਨੀ = ਇਸਤ੍ਰੀ । ੨੧. ਰਸਤਾ । ੨੨. ਬਰਾਬਰੀ ।

| ਪੰਨਾ | ਸਤਰ | ਸ਼ਬਦ | ਸਲੋਕ ਭਗਤ ਕਬੀਰ ਜੀਉ ਕੇ |
|---|---|---|---|
| ੧੩੭੩ | ੪ | ੧੬੨ | ਜਬ ਹੀ ਪਾਈਅਹਿ ਪਾਰਖੂ; ਤਬ ਹੀਰਨ ਕੀ ¹ਸਾਟ ॥ |
| | ੫ | ੧੬੩ | ਅਮਰਾ-ਪੁਰ ਬਾਸਾ ਕਰਹੁ, ਹਰਿ, ਗਇਆ ਬਹੋਰੈ ਬਿਤ ॥ |
| | ੯ | ੧੬੭ | ਕਬੀਰ, ਡੂਬਹਿਗੋ ਰੇ ਬਾਪੁਰੇ; ਬਹੁ ਲੋਗਨ ਕੀ ਕਾਨਿ ॥ |
| | | | ਪਾਰੋਸੀ ਕੇ ਜੋ ਹੂਆ, ਤੂ ਅਪਨੇ ਭੀ ਜਾਨੁ ॥ |
| | ੧੦ | ੧੬੮ | ਕਬੀਰ, ਭਲੀ ਮਧੁਕਰੀ, ਨਾਨਾ ਬਿਧਿ ਕੋ, ਨਾਜੁ ॥ |
| | ੧੭ | ੧੭੪ | ਮਲਿਆਗਰੁ ਭੁਯੰਗਮ ਬੇਢਿਓ; ਤ ਸੀਤਲਤਾ ਨ ਤਜੰਤ ॥ |
| ੧੩੭੪ | ੧ | ੧੭੭ | ਓਰਾ ਗਰਿ ਪਾਨੀ ਭਇਆ ਜਾਇ ਮਿਲਿਓ, ਢਲਿ ²ਕੂਲਿ ॥ |
| | ੧ | ੧੭੮ | ਕਬੀਰਾ ਧੂਰਿ ਸਕੇਲਿ ਕੈ, ³ਪੁਰੀਆ ਬਾਂਧੀ, ਦੇਹ ॥ |
| | ੬ | ੧੮੩ | ਕਬੀਰ ਚੋਟ ਸੁਹੇਲੀ ਸੇਲ ਕੀ, ਲਾਗਤ, ਲੇਇ ਉਦਾਸ ॥ |
| | ੯ | ੧੮੫ | ਕਬੀਰ ਜਾ ਕੀ ਦਿਲ ਸਾਬਤਿ ਨਹੀ; ਤਾ ਕਉ ਕਹਾਂ ਖੁਦਾਇ ॥ |
| | ੧੨ | ੧੮੮ | ⁴ਹੇਰਾ ਰੋਟੀ ਕਾਰਨੇ; ਗਲਾ ਕਟਾਵੈ ਕਉਨੁ ॥ |
| ੧੩੭੫ | ੨ | ੧੯੬ | ਅਨਿਕ ਸਿਆਨੇ ਪਚਿ ਗਏ; ਨਾ ਨਿਰਵਾਰੀ ਜਾਇ ॥ |
| | ੮ | ੨੦੨ | ਕਬੀਰ, ਧਰਤੀ ਅਰੁ ਆਕਾਸ ਮਹਿ; ਦੁਇ, ਤੂੰ ਬਰੀ ⁵ਅਬਧ ॥ [ਅਬੱਧ ਬੋਲੋ] |
| | ੧੯ | ੨੧੨ | ਕਾਹੇ, ⁶ਛੀਪਹੁ ⁷ਛਾਇਲੇ; ਰਾਮ ਨ ਲਾਵਹੁ ਚੀਤੁ ॥ |
| ੧੩੭੬ | ੧ | ੨੧੪ | ਮਹਲਾ ੫ ॥ [ਭਗਤ ਬਾਣੀ ਤੇ ਗੁਰਬਾਣੀ ਦੀ ਅਭੇਦਤਾ ਦਿਖਾਵੀ ਹੈ, ਜਿਹੜੇ ਉਕਤਾਂ ਦੀ ਭਗਤ ਬਾਣੀ ਵਿਚ ਰੋਕ ਸੀ, ਉਹ ਗੁਰੂ ਮਹਾਰਾਜ ਨੇ ਆਪਣੇ ਵਲੋਂ ਬਾਣੀ ਉਚਾਰ ਕੇ ਪੂਰੀ ਕੀਤੀ।] |
| | ੪ | ੨੧੬ | ਕਾਹੇ ਕੀ, ⁸ਕੁਸਲਾਤ; ਹਾਥਿ ਦੀਪੁ ਕੂਏ ਪਰੈ ॥ |
| | ੧੦ | ੨੨੨ | ਕਬੀਰ, ਕਾਇਆ ਕਾਚੀ ⁹ਕਾਰਵੀ; ਕੇਵਲ, ਕਾਚੀ ਧਾਤੁ ॥ |
| | ੧੨ | ੨੨੪ | ਕਬੀਰ, ਕਾਇਆ ¹⁰ਕਜਲੀ ਬਨੁ ਭਇਆ; |
| | | | ਮਨੁ ਕੁੰਚਰੁ ¹¹ਮਯ ¹²ਮੰਤੁ ॥ [ਮੈ ਬੋਲੋ। ਮੈਂ ਨਹੀਂ ਕਰਨਾ] |
| | | | ਅੰਕਸੁ ਗ੍ਯਾਨੁ ਰਤਨੁ ਹੈ; ਖੇਵਟੁ, ਬਿਰਲਾ ਸੰਤੁ ॥ |
| | ੧੯ | ੨੩੦ | ਪੰਖੀ ਚਲੇ ਦਿਸਾਵਰੀ; ਬਿਰਖਾ, ਸੁਫਲ ਫਲੰਤ ॥ |
| ੧੩੭੭ | ੨ | ੨੩੩ | ਕਬੀਰ, ¹³ਭਾਂਗ ¹⁴ਮਾਛੁਲੀ, ¹⁵ਸੁਰਾ ਪਾਨਿ; ਜੋ ਜੋ ਪ੍ਰਾਨੀ ਖਾਹਿ ॥ |
| | ੫ | ੨੩੫ | ਆਠ ਜਾਮ, ਚਉ ਸਠਿ ਘਰੀ; ਤੁਅ ਨਿਰਖਤ ਰਹੈ ਜੀਉ ॥ (੨) ਚਉਸਠਿ |

੧. ਵੱਟਾ ਮੁਲ। ੨. ਪਾਣੀ ਦੀਆਂ ਖਾਲੀਆਂ, ਕਿਨਾਰਾ। ੩. ਪੁੜੀ। ੪. ਮਾਸ ਦੀ ਰੋਟੀ ਵਾਸਤੇ। ੫. ਕੱਟਣ ਤੋਂ ਰਹਿਤ। ੬. ਛਾਪਦੇ ਹੋ। ੭. ਬਸਤ੍ਰਾਂ ਨੂੰ ਵਾ ਚਾਦਰਾਂ ਨੂੰ। ੮. ਸੁਖ। ੯. ਕੂਜ਼ੀ, ਤੌੜੀ। ੧੦. ਕੇਲਿਆਂ ਦਾ ਬਨ। ੧੧. ਸ਼ਰਾਬ। ੧੨. ਮਸਤ। ੧੩. ਦੱਖਣ ਦੇ ਇਲਾਕੇ ਵਿਚ ਤਮਾਕੂ ਦੇ ਪੱਤੇ ਨੂੰ ਭੰਗ ਆਖਦੇ ਹਨ ਮਰਹਟੇ ਉਮਰਾਵਤੀ ਸ਼ਹਿਰ ਦੇ ਇਲਾਕੇ ਵਿਚ ਵਾ ਭੰਗ। ੧੪. ਮੱਛੀ ਦਾ ਮਾਸ। ੧੫. ਸ਼ਰਾਬ ਤੇ ਪਾਨਾਂ ਦਾ ਤੰਮਾਕੂ ਸਹਿਤ ਚੱਬਣਾ ਵਾ ਪਾਨ ਬੀੜੀ ਦਾ ਪੀਣਾ ਸਾਰਿਆਂ ਦੇ ਤੀਰਥ ਵਰਤ ਨਰਕ ਵਿਚ ਲੈ ਜਾਣਗੇ।

| ਪੰਨਾ | ਸਤਰ | ਸ਼ਬਦ | ਸਲੋਕ ਭਗਤ ਕਬੀਰ ਜੀਉ ਕੇ |
|---|---|---|---|
| ੧੩੭੭ | ੧੧ | ੨੪੦ | ਕਾਚੀ ਸਰਸਉਂ ਪੇਲਿ-ਕੈ; ਨਾ ਖਲਿ ਭਈ, ਨ ਤੇਲੁ ॥ |
| | ੧੧ | ੨੪੧ | ਢੂੰਢਤ ਡੋਲਹਿ, ਅੰਧ ਗਤਿ; ਅਰੁ ਚੀਨਤ ਨਾਹੀ, [੧]ਸੰਤ ॥ |
| | ੧੨ | ੨ ੨ | ਹਰਿ ਸੋ, ਹੀਰਾ ਛਾਡਿ ਕੈ; ਕਰਹਿ ਆਨ ਕੀ ਆਸ ॥ |
| | | | –o– |
| | | | **ਸਲੋਕ ਸੇਖ ਫਰੀਦ ਕੇ** |
| | ੧੬ | ੧ | ਜਿੰਦੁ ਨਿਮਾਣੀ ਕਢੀਐ; ਹਡਾ ਕੂ ਕੜਕਾਇ ॥ |
| | ੧੮ | ੧ | ਆਪਣ ਹਥੀ, [੨]ਜੋਲਿ ਕੈ; ਕੈ ਗਲਿ ਲਗੈ, ਧਾਇ । |
| | | | ਵਾਲਹੁ ਨਿਕੀ [੩]ਪੁਰ [੪]ਸਲਾਤ; ਕੰਨੀ ਨ ਸੁਣੀਆਇ ॥ (੨) ਪੁਰਸਲਾਤ |
| | | | ਫਰੀਦਾ, [੫]ਕਿੜੀ [੬]ਪਵੰਦੀਈ; ਖੜਾ, ਨ ਆਪੁ [੭]ਮੁਹਾਇ ॥ |
| ੧੩੭੮ | ੧ | ੩ | ਸਾਂਈਂ ਮੇਰੈ ਚੰਗਾ ਕੀਤਾ; ਨਾਹੀ ਤ, ਹੰ ਭੀ ਦਝਾਂ ਆਹਿ ॥ |
| | ੪ | ੬ | ਫਰੀਦਾ, ਜੇ ਤੂ ਅਕਲਿ [੮]ਲਤੀਫ; ਕਾਲੇ, ਲਿਖੁ ਨ ਲੇਖੁ ॥ |
| | | | ਆਪਨੜੇ [੯]ਗਿਰੀਵਾਨ ਮਹਿ; [੧੦]ਸਿਰੁ ਨੀਵਾਂ ਕਰਿ, ਦੇਖੁ ॥ |
| | ੬ | ੮ | [੧੧]ਮਰਗ [੧੨]ਸਵਾਈ, ਨੀਹਿ, ਜਾਂ ਭਰਿਆ ਤਾਂ ਲਦਿਆ ॥ |
| | ੭ | ੯ | ਦੇਖੁ ਫਰੀਦਾ ਜੁ ਥੀਆ; ਦਾੜੀ, ਹੋਈ ਭੂਰ ॥ |
| | ੮ | ੧੦ | ਦੇਖੁ ਫਰੀਦਾ ਜਿ ਥੀਆ; [੧੩]ਸਕਰ, ਹੋਈ ਵਿਸੁ ॥ |
| | ੯ | ੧੧ | [੧੪]ਸਾਖ ਪਕੰਦੀ, ਆਈਆ; ਹੋਰ ਕਰੇਂਦੀ ਵੰਨ ॥ |
| | ੧੦ | ੧੨ | ਕਰਿ ਸਾਂਈ ਸਿਉ ਪਿਰਹੜੀ; ਰੰਗੁ [੧੫]ਨਵੇਲਾ ਹੋਇ ॥ |
| | ੧੪ | ੧੬ | ਫਰੀਦਾ; ਥੀਉ ਪਵਾਹੀ ਦਭੁ ॥ ਜੇ, ਸਾਂਈ ਲੋੜਹਿ ਸਭੁ ॥ |
| | | | ਇਕੁ ਛਿਜਹਿ; ਬਿਆ ਲਤਾੜੀਅਹਿ ॥ |
| | ੧੬ | ੧੮ | ਫਰੀਦਾ, ਜਾ ਲਬੁ, ਤਾ ਨੇਹੁ ਕਿਆ, ਲਬੁ, ਤ ਕੂੜਾ ਨੇਹੁ ॥ |
| | ੧੮ | ੧੯ | ਵਸੀ ਰਬੁ [੧੬]ਹਿਆਲੀਐ; ਜੰਗਲੁ ਕਿਆ ਢੂਢੇਹਿ ॥ |
| | ੧੮ | ੨੦ | ਫਰੀਦਾ ਇਨੀ ਨਿਕੀ ਜੰਘੀਐ; ਥਲ ਡੂਗਰ ਭਵਿਓਮ੍ਹਿ ॥ |
| | | | ਅਜੁ ਫਰੀਦੈ, [੧੭]ਕੂਜੜਾ; ਸੈ ਕੋਹਾਂ, [੧੮]ਥੀਓਮ ॥ |
| ੧੩੭੯ | ੧ | ੨੨ | ਫਰੀਦਾ, ਜੇ ਮੈ ਹੋਦਾ [੧੯]ਵਾਰਿਆ; ਮਿਤਾ ਆਇੜਿਆਂ ॥ |
| | | | ਹੇੜਾ ਜਲੈ ਮਜੀਠ ਜਿਉ; ਉਪਰਿ ਅੰਗਾਰਾ ॥ |

੧. ਸੰਤਾਂ ਦੀ ਸੰਗਤਿ ਦੁਆਰਾ ਪ੍ਰਮੇਸ਼ਰ ਨੂੰ ਨਹੀਂ ਸਿਾਣਦੇ,ਅੰਧਿਆਂ ਦੀ ਨਿਆਈਂ ਢੂੰਢਦੇ ਅਤੇ ਡੋਲਦੇ ਹਨ। ੨. ਤੋਰ ਕੇ। ੩. ਪੁਲ। ੪. ਦੁਖਾਂ ਵਾਲਾ ਵਾ ਪ੍ਰਲੋਕ ਦੇ ਰਸਤੇ। ੫. ਅਵਾਜ਼ਾਂ। ੬. ਪੈਂਦੀਆਂ ਹਨ। ੭. ਲੁਟਾ ਨਹੀਂ। ੮. ਚਤੁਰ ਹੁਸ਼ਿਆਰ ੯.ਕੁੜਤੇ ਦੇ ਗਲਾਵੇਂ ਵਿਚ ਮੂੰਹ ਪਾ ਕੇ ਭਾਵ ਅੰਤਰਮੁਖ ਬ੍ਰਿਤੀ ਕਰਕੇ। ੧੦. ਸਿਰ ਹੰਕਾਰ ਨੂੰ ਨੀਵਾਂ ਕਰ ਕੇ ਦੇਖ। ੧੧. ਮੌਤ। ੧੨. ਸਾਰੀ ਸ੍ਰਿਸ਼ਟੀ। ੧੩. ਸ਼ੱਕਰ ਦੀ ਨਿਆਈਂ ਜੋ ਸਬੰਧੀ ਸਨ ਸੋ ਵਿਹੁ ਰੂਪ ਹੋ ਗਏ। ੧੪. ਖੇਤੀ। ੧੫. ਨਵੀਨ। ੧੬. ਹਿਰਦੇ ਦੇ ਅੰਦਰ। ੧੭. ਲੋਟਾ। ੧੮.ਹੋ ਗਿਆ। ੧੯. ਵਰਜਿਆ, ਰੋਕਿਆ।

| ਪੰਨਾ | ਸਤਰ | ਸ਼ਬਦ | ਸਲੋਕ ਸੇਖ ਫਰੀਦ ਕੇ |
|---|---|---|---|
| ੧੩੭੯ | ੨ | ੨੩ | ਫਰੀਦਾ; ਲੋੜੈ ਦਾਖ [1]ਬਿਜਉਰੀਆਂ, ਕਿਕਰਿ ਬੀਜੈ ਜਟੁ ॥ [ਕਿੱਕਰ ਬੋਲੋ] |
| | ੧੧ | ੩੩ | ਨਾਤੀ ਧੋਤੀ [2]ਸੰਬਹੀ; ਸੁਤੀ ਆਇ, ਨਚਿੰਦੁ ॥ |
| | ੧੬ | ੩੭ | ਇਕਿ [3]ਰਾਹੇਦੇ ਰਹਿ ਗਏ; ਇਕਿ [4]ਰਾਧੀ, ਗਏ ਉਜਾੜਿ ॥ |
| | ੧੮ | ੩੯ | ਏਹੁ ਨਿਦੋਸਾਂ ਮਾਰੀਐ; ਹਮ ਦੋਸਾਂ ਦਾ ਕਿਆ ਹਾਲੁ ॥ |
| | ੧੯ | ੪੦ | ਸੋ [5]ਹੇੜਾ, ਘੜੀਆਲ ਜਿਉ; ਡੁਖੀ, ਰੈਣਿ ਵਿਹਾਇ ॥ |
| ੧੩੮੦ | ੩ | ੪੩ | ਕੰਧਿ ਕੁਹਾੜਾ ਸਿਰਿ ਘੜਾ; ਵਣਿ ਕੈ ਸਰੁ ਲੋਹਾਰੁ ॥ (੨) ਕੈਸਰੁ |
| | ੪ | ੪੪ | ਅਗੈ ਗਏ ਸਿਞਾਪਸਨਿ; ਚੋਟਾਂ ਖਾਸੀ ਕਉਣੁ ॥ |
| | ੫ | ੪੫ | ਜਾਇ ਸੁਤੇ [6]ਜੀਰਾਣ ਮਹਿ, ਥੀਏ, ਅਤੀਮਾ [7]ਗਡ ॥ |
| | ੫ | ੪੬ | ਫਰੀਦਾ ਕੋਠੇ ਮੰਡਪ ਮਾੜੀਆ; ਉਸਾਰੇਦੇ ਭੀ ਗਏ ॥ [ਉਸਾਰ ਰੇਂਦੇ] |
| | ੮ | ੪੯ | ਫਰੀਦਾ, ਵੇਖੁ ਕਪਾਹੈ ਜਿ ਥੀਆ; ਜਿ ਸਿਰਿ ਥੀਆ, [8]ਤਿਲਾਹ ॥<br>ਕਮਾਦੈ ਅਰੁ ਕਾਗਦੈ; ਕੁੰਨੇ ਕੋਇਲਿਆਹ ॥ |
| | ੧੫ | ੫੪ | ਫਰੀਦਾ [9]ਨੰਢੀ, ਕੰਤੁ ਨ ਰਾਵਿਓ; ਵਡੀ ਥੀ, ਮੁਈ ਆਸੁ ॥<br>(੨) ਮੁਈਆਸੁ<br>ਧਨ ਕੂਕੇਂਦੀ, ਗੋਰ ਮੇਂ; ਤੈ ਸਹ, ਨਾ ਮਿਲੀਆਸੁ ॥ |
| | ੧੯ | ੫੮ | ਫਰੀਦਾ, ਮੰਡਪ ਮਾਲੁ ਨ ਲਾਇ; [10]ਮਰਗ [11]ਸਤਾਣੀ, ਚਿਤਿ ਧਰਿ ॥ |
| ੧੩੮੧ | ੧ | ੫੮ | ਸਾਈ, [12]ਜਾਇ ਸਮ੍ਾਲਿ; ਜਿਥੈ ਹੀ ਤਉ [13]ਵੰਞਣਾ ॥<br>(ਸਾਂਈ ਨਹੀਂ ਬੋਲਣਾ) |
| | ੩ | ੬੦ | ਦਰਵੇਸਾਂ ਨੋ, ਲੋੜੀਐ; ਰੁਖਾਂ ਦੀ [14]ਜੀਰਾਂਦਿ ॥ |
| | ੪ | ੬੧ | [15]ਗੁਨਹੀ ਭਰਿਆ, ਮੈ ਫਿਰਾ; ਲੋਕੁ ਕਹੈ ਦਰਵੇਸੁ ॥<br>['ਗੁਨੱਹੀ' ਨਹੀਂ ਬੋਲਣਾ] |
| | ੯ | ੬੭ | ਕੇਤੜਿਆ ਜੁਗ, [16]ਵਾਪਰੇ; ਇਕਤੁ ਪਇਆ ਪਾਸਿ ॥ |
| | ੧੧ | ੬੯ | ਫਰੀਦਾ, ਭੰਨੀ ਘੜੀ [17]ਸਵੰਨਵੀ; ਟੂਟੀ [18]ਨਾਗਰ [19]ਲਜੁ ॥<br>ਜੋ ਸਜਣ, ਭੁਇ ਭਾਰੁ ਥੇ; ਸੇ ਕਿਉ, ਆਵਹਿ ਅਜੁ ॥ |
| | ੧੮ | ੭੬ | ਫਰੀਦਾ, ਜਿ ਦਿਹਿ ਨਾਲਾ [20]ਕਪਿਆ; ਜੇ ਗਲੁ ਕਪਹਿ, [21]ਚੁਖ ॥ |
| | ੧੯ | ੭੭ | [22]ਚਬਣ [23]ਚਲਣ [24]ਰਤੰਨ; ਸੇ [25]ਸੁਣੀਅਰ, [26]ਬਹਿ ਗਏ ॥<br>ਹੇੜੇ ਮੁਤੀ ਧਾਹ; ਸੇ ਜਾਨੀ, ਚਲਿ ਗਏ ॥ |

---

੧. ਬਜ਼ਉਰ ਦੇਸ ਦੀਆਂ। ੨. ਫੱਬੀ ਹੋਈ, ਸਜ ਧਜ ਕੇ। ੩. ਬੀਜ ਦੇ। ੪. ਬੀਜੀ ਹੋਈ। ੫. ਸਰੀਰ ਮਾਸ ਦਾ। ੬. ਉਜਾੜ। ੭. ਯਤੀਮ ਗਰੀਬ। ੮. ਤਿਲਾਂ ਨਾਲ। ੯. ਛੋਟੇ ਹੁੰਦਿਆਂ ਭਾਵ ਗਰੀਬੀ ਧਾਰ ਕੇ। ੧੦. ਮੌਤ। ੧੧. ਸਹਿਤ ਬਲ ਦੇ। ੧੨. ਜਗਾ ਸਾਈ=ਓਹ। ੧੩. ਜਾਣਾ। ੧੪. ਜਰਨ ਸ਼ਕਤੀ। ੧੫. ਔਗੁਣਾਂ ਦਾ। ੧੬. ਗੁਜ਼ਰ ਗਏ। ੧੭. ਸੋਨੇ ਰੰਗੀ ਘੜੀ ਦੇਹ। ੧੮. ਚਤੁਰ। ੧੯. ਉਮਰ। ੨੦. ਕੱਟਿਆ। ੨੧. ਰੱਤੀ ਕੁ। ੨੨. ਦੰਦ। ੨੩. ਪੈਰ। ੨੪. ਨੇਤਰ। ੨੫. ਕੰਨ। ੨੬. ਆਪਣੀਆਂ ਗੋਲਕਾਂ ਵਿਚ ਦਬ ਗਏ।

| ਪੰਨਾ | ਸਤਰ | ਸ਼ਬਦ | ਸਲੋਕ ਸੇਖ ਫਰੀਦ ਕੇ |
|---|---|---|---|
| ੧੩੮੧ | ੧੯ | ੭੮ | ਫਰੀਦਾ ਬੁਰੇ ਦਾ ਭਲਾ ਕਰਿ; ਗੁਸਾ, ਮਨਿ ਨ [੧]ਹਢਾਇ ॥ |
| ੧੩੮੨ | ੫ | ੮੨ | ਜੋ ਜਨ, ਪੀਰਿ ਨਿਵਾਜਿਆ; ਤਿੰਨ੍ਾ, [੨]ਅੰਚ ਨ ਲਾਗ ॥ |
| | ੭ | ੮੪ | ਕੰਧੀ ਵਹਣ ਨ ਢਾਹਿ; ਤਉ ਭੀ ਲੇਖਾ ਦੇਵਣਾ ॥ |
| | ੮ | ੮੫ | ਖੜਾ ਪੁਕਾਰੇ [੩]ਪਾਤਣੀ; [੪]ਬੇੜਾ, [੫]ਕਪਰ [੬]ਵਾਤਿ ॥ |
| | ੧੦ | ੮੭ | ਧੁਖਾਂ, ਜਿਉ [੭]ਮਾਂਲੀਹ; ਕਾਰਣਿ ਤਿੰਨ੍ਾ, ਮਾ ਪਿਰੀ ॥ |
| | ੧੧ | ੮੯ | ਫਰੀਦਾ, ਰਬ ਖਜੂਰੀ ਪਕੀਆਂ; [੮]ਮਾਖਿਅ. [੯]ਨਈ ਵਹੰਨਿ੍ ॥ |
| | ੧੪ | ੯੨ | ਕਾਗਾ ਚੂੰਡਿ ਨ ਪਿੰਜਰਾ; ਬਸੈ ਤ [੧੦]ਉਡਰਿ ਜਾਹਿ ॥ |
| | ੧੫ | ੯੩ | ਫਰੀਦਾ, [੧੧]ਗੋਰ [੧੨]ਨਿਮਾਣੀ, [੧੩]ਸਡੁ ਕਰੇ; ਨਿਘਰਿਆ ਘਰਿ ਆਉ ॥ (ਨਿ-ਘਰਿਆ ਬੋਲੋ) |
| | | | [੧੪]ਸਰਪਰ, [੧੫]ਮੈ [੧੬]ਥੈ ਆਵਣਾ; ਮਰਣਹੁ ਨਾ ਡਰਿਆਹੁ ॥ |
| | ੧੯ | ੯੭ | ਫਰੀਦਾ, [੧੭]ਮਹਲ [੧੮]ਨਿਸਖਣ, ਰਹਿ ਗਏ; ਵਾਸਾ ਆਇਆ [੧੯]ਤਲ ॥ [ਤੱਲ, ਨਿਸੱਖਣ ਬੋਲੋ] |
| ੧੩੮੩ | ੧ | ੯੭ | [੨੦]ਆਖੀਂ ਸੇਖਾਂ ਬੰਦਗੀ; ਚਲਣੁ ਅਜੁ, ਕਿ ਕਲਿ ॥ |
| | ੪ | ੯੯ | ਕੇਲ ਕਰੇਦੇ, [੨੧]ਹੰਝ ਨੋ; ਅਚਿੰਤੇ, ਬਾਜ ਪਏ ॥ |
| | ੫ | ੯੯ | ਜੋ ਮਨਿ ਚਿਤਿ, ਨ ਚੇਤੇ ਸਨਿ; ਸੋ ਗਾਲੀ ਰਬ ਕੀਆਂ ॥ |
| | ੬ | ੧੦੦ | ਆਇਓ ਬੰਦਾ ਦੁਨੀ ਵਿਚਿ; [੨੨]ਵਤਿ, [੨੩]ਆਸੂਣੀ ਬੰਨਿ੍ ॥ |
| | ੧੬ | ੧੦੮ | ਅਲਹ ਸੇਤੀ ਰਤਿਆ; ਏਹੁ ਸਚਾਵਾਂ, ਸਾਜੁ ॥ (ਅੱਲਹ ਬੋਲਣਾ) |
| ੧੩੮੪ | ੨ | ੧੧੩ | ਇਕਿ ਜਾਗੰਦੇ ਨਾ ਲਹਨਿ੍; ਇਕਨ੍ਾ ਸੁਤਿਆ ਦੇਇ ਉਠਾਲਿ ॥ |
| | ੩ | ੧੧੪ | ਢੂਢੇਦੀਏ ਸੁਹਾਗ ਕੂ; ਤਉ ਤਨਿ, ਕਾਈ [੨੪]ਕੋਰ ॥ |
| | ੪ | ੧੧੫ | [੨੫]ਸਬਰ [੨੬]ਮੰਝ,ਕਮਾਣ;[੨੭]ਏ ਸਬਰੁ ਕਾ,[੨੮]ਨੀਹਣੋ॥ [ਸੱਬਰ ਨਹੀਂ ਬੋਣਣਾ] |
| | ੬ | ੧੧੭ | ਵਧਿ, ਥੀਵਹਿ [੨੯]ਦਰੀਆਉ; ਟੁਟਿ ਨ ਥੀਵਹਿ, [੩੦]ਵਾਹੜਾ ॥ |
| | ੭ | ੧੧੮ | ਇਕਨਿ, ਕਿਨੇ ਚਾਲੀਐ; ਦਰਵੇਸਾ [੩੧]ਵੀ ਰੀਤਿ ॥ |
| | ੧੪ | ੧੨੫ | ਇਹੁ ਤਨੁ ਲਹਰੀ, ਗਡੁ [੩੨]ਥਿਆ, ਸਚੇ ਤੇਰੀ ਆਸ ॥ |

---

੧. ਫੇਰਨਾ ਕਰ। ੨. ਸੇਕ, ਦੁਖ ਦਾ। ੩. ਗੁਰੂ। ੪. ਬੁਧ। ੫. ਕਾਮ ਆਦਿਕ ਲਹਿਰਾਂ। ੬. ਮੁਖ ਵਿਚ। ੭. ਗੋਹਿਆਂ ਦਾ ਗਿੱਲਾ ਚੂਰਾ। ੮. ਸ਼ਹਿਦ। ੯. ਨਦੀਆਂ। ੧੦. ਉਡ ਜਾਹ ੧੧. ਕਬਰ। ੧੨. ਜਿੰਦ। ੧੩. ਅਵਾਜ ਕਰਦੀ ਹੈ। ੧੪. ਜਦੋਂ ਕਦੋਂ। ੧੫. ਮੇਰੇ। ੧੬. ਥਾਂ ਵਿਚ। ੧੭. ਸਰੀਰ। ੧੮.ਖਾਲੀ। ੧੯. ਧਰਤੀ ਦੇ ਤਲੇ। ੨੦. ਆਖਣਾ ਕਰੀਏ ਬੰਦਗੀ ਨੂੰ। ੨੧. ਬਗਲੇ ਨੂੰ। ੨੨. ਫੇਰ ਗਿਆ। ੨੩.ਆਸਾ ਨੂੰ ਊਣੀ ਬੰਨ੍ਹ ਕੇ ਹੀ (ਮਲਕਲ ਮੌਤ) ਪਾਤਸ਼ਾਹਣੀ ਮੌਤ ਜਾਂ ਆਵੇਗੀ। ੨੪. ਕਾਣ। ੨੫. ਸੰਤੋਖ। ੨੬.ਹਿਰਦੇ ਅੰਦਰ। ੨੭.ਸਰੀਰ ਵਿਚ ਜਿਹੜਾ ਸੰਤੋਖ ਹੈ। ੨੮. ਇਹ ਚਿੱਲਾ ਹੈ, ਜਿਹੜਾ ਬਾਣੀ ਵਿਚ ਸੰਤੋਖ ਹੈ ਇਹ ਤੀਰ ਹੈ ਜ਼ਿਸ ਕਰ ਕੇ ਰੱਬ ਗੁਨਹਗਾਰ ਨਾ ਕਰੇਗਾ। ੨੯. ਪ੍ਰਮੇਸ਼ਰ ਰੂਪੀ। ੩੦. ਨਾਲਾ, ਜੀਵ। =੧. ਵਾਲੀ। ੩੨. ਮਿਲਿਆ ਹੋਇਆ।

| ਪੰਨਾ | ਸਤਰ | ਸ਼ਬਦ | ਸਲੋਕ ਸੇਖ ਫਰੀਦ ਕੇ |
|---|---|---|---|
| ੧੩੮੪ | ੧੭ | ੧੨੯ | ਇਕੁ, [੧]ਫਿਕਾ ਨ [੨]ਗਾਲਾਇ; ਸਭਨਾ ਮੈ, ਸਚਾ ਧਣੀ ॥ |
| | | | [੩]ਹਿਆਉ, ਨ [੪]ਕੈਹੀ [੫]ਠਾਹਿ; ਮਾਣਕ, ਸਭ ਅਮੋਲਵੇ ॥ |
| | ੧੮ | ੧੩੦ | ਸਭਨਾ ਮਨ ਮਾਣਿਕ; [੬]ਠਾਹਣੁ, [੭]ਮੂਲਿ [੮]ਮਚਾਂਗਵਾ ॥ |
| | | | ਜੇ ਤਉ ਪਿਰੀਆ ਦੀ [੯]ਸਿਕ; ਹਿਆਉ, ਨ ਠਾਹੇ [੧੦]ਕਹੀ ਦਾ ॥ |
| | | | -o- |
| | | | **ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫ ॥** |
| ੧੩੮੫ | ੪ | ੧ | ਆਦਿ ਪੁਰਖ ਕਰਤਾਰ; ਕਰਣ ਕਾਰਣ ਸਭ ਆਪੇ ॥ |
| | ੫ | ੧ | ਬ੍ਯਾਪਤੁ ਦੇਖੀਐ ਜਗਤਿ, ਜਾਨੈ ਕਉਨੁ ਤੇਰੀ ਗਤਿ; |
| | | | ਸਰਬ ਕੀ ਰਖ੍ਯਾ ਕਰੈ, ਆਪੇ ਹਰਿ ਪਤਿ ॥ |
| | ੬ | ੧ | ਏਕੈ ਤੂਹੀ ਏਕੈ; ਅਨ ਨਾਹੀ ਤੁਮ [੧੧]ਭਤਿ ॥ |
| | ੭ | ੧ | ਜਨੁ ਨਾਨਕੁ ਭਗਤੁ ਦਰਿ, [੧੨]ਤੁਲਿ ਬ੍ਰਹਮ ਸਮਸਰਿ, |
| | | | ਏਕ ਜੀਹ, ਕਿਆ ਬਖਾਨੈ ॥ |
| | | | [੧੩]ਹਾਂ ਕਿ ਬਲਿ ਬਲਿ; ਬਲਿ ਬਲਿ, ਸਦ ਬਲਿਹਾਰਿ ॥ |
| | ੯ | ੨ | ਆਪੁਨੋ ਭਾਵਨੁ ਕਰਿ, ਮੰਤ੍ਰਿ ਨ ਦੂਸਰੋ ਧਰਿ; |
| | | | ਓਪਤਿ ਪਰਲੋ, ਏਕੈ ਨਿਮਖ [੧੪]ਤੁ ਘਰਿ ॥ |
| | | | ਆਨ ਨਾਹੀ ਸਮਸਰਿ, ਉਜੀਆਰੋ [੧੫]ਨਿਰਮਰਿ; |
| | | | ਕੋਟਿ ਪਰਾਛਤ ਜਾਹਿ, ਨਾਮ ਲੀਏ ਹਰਿ ਹਰਿ ॥ |
| ੧੩੮੬ | ੧ | ੩ | ਆਪ ਹੀ ਧਾਰਨ ਧਾਰੇ, ਕੁਦਰਤਿ ਹੈ, ਦੇਖਾਰੇ; |
| | | | ਬਰਨੁ ਚਿਹਨੁ ਨਾਹੀ, ਮੁਖ ਨ [੧੬]ਮਸਾਰੇ ॥ |
| | ੩ | ੪ | ਸਰਬ ਗੁਣ ਨਿਧਾਨੰ, ਕੀਮਤਿ ਨ ਗ੍ਯਾਨੰ ਧ੍ਯਾਨੰ ॥ |
| | | | ਊਚੇ ਤੇ ਊਚੋ ਜਾਨੀਜੈ, ਪ੍ਰਭ ਤੇਰੋ ਥਾਨੰ ॥ |
| | ੪ | ੪ | ਜਾਨੈ ਕਉਨੁ ਤੇਰੋ ਭੇਉ, ਅਲਖ ਅਪਾਰ ਦੇਉ; |
| | | | ਅਕਲ ਕਲਾ ਹੈ, ਪ੍ਰਭ ਸਰਬ ਕੋ ਧਾਨੰ ॥ |
| | ੬ | ੫ | ਨਿਰੰਕਾਰੁ ਆਕਾਰ; ਅਛਲ, ਪੂਰਨ ਅਬਿਨਾਸੀ ॥ [ਅਛੱਲ ਬੋਲੋ] |
| | | | ਹਰਖਵੰਤ ਆਨੰਤ ਰੂਪ; ਨਿਰਮਲ ਬਿਗਾਸੀ ॥ |
| | ੭ | ੫ | ਜਾ ਕਉ ਹੋਹਿ ਕ੍ਰਿਪਾਲ; ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥ |
| | ੮ | ੫ | ਹਰਿ ਗੁਰੁ ਨਾਨਕੁ; ਜਿਨ ਪਰਸਿਅਉ; ਸਿ ਜਨਮ ਮਰਣ, ਦੁਹ ਥੇ ਰਹਿਓ ॥ |

---

੧. ਫਿੱਕਾ ਬਚਨ। ੨. ਕਹੋ ਵਾ ਬੋਲ। ੩. ਹਿਰਦਾ। ੪. ਕਿਸੇ ਦਾ। ੫. ਢਾਹੋ। ੬. ਢਾਹੁਣਾ। ੭. ਉੱਕਾ ਹੀ। ੮. ਚੰਗਾ ਨਹੀਂ। ੯. ਇੱਛਾ, ਚਾਹ ਮਿਲਣ ਦੀ। ੧੦. ਕਿਸੇ ਦਾ। ੧੧. ਤੇਰੇ ਤਰ੍ਹਾਂ ਦਾ। ੧੨. ਵੀਚਾਰਿਆ। ੧੩. ਨਿਹਚੇ ਕਰਕੇ ਕਿ = ਜੋ। ੧੪. ਤੇਰੇ। ੧੫. ਉੱਜਲ। ੧੬. ਮਸਰੂ ਦਾੜ੍ਹਾ, ਮਾਸ ਨਹੀਂ।

| ਪੰਨਾ | ਸਤਰ | ਸ਼ਬਦ | ਸਵਯੇ ਸ੍ਰੀ ਮੁਖਬਾਕੵ ਮਹਲਾ ੫ |
|---|---|---|---|
| ੧੩੮੬ | ੯ | ੬ | ਸਤਿ ਸਤਿ, ਹਰਿ ਸਤਿ; ਸਤਿ ਸਤੇ, ਸਤਿ ਭਣੀਐ ॥ |
| | | | ਦੂਸਰ ਆਨ, ਨ ਅਵਰੁ; ਪੁਰਖੁ ਪਊਰਾਤਨੁ ਸੁਣੀਐ ॥ |
| | ੧੦ | ੬ | ਅੰਮ੍ਰਿਤੁ ਹਰਿ ਕੋ ਨਾਮੁ ਲੈਤ; ਮਨਿ, ਸਭ ਸੁਖ ਪਾਏ ॥ |
| | | | ਜੇਹ ਰਸਨ ਚਾਖਿਓ, ਤੇਹ ਜਨ ਤ੍ਰਿਪਤਿ ਅਘਾਏ ॥ |
| | ੧੨ | ੭ | ਸਚੁ ਸਭਾ, ਦੀਬਾਣੁ ਸਚੁ; ਸਚੇ ਪਹਿ ਧਰਿਓ ॥ |
| | ੧੩ | ੭ | ਸਚਿ ਸਿਰਜਿਉ ਸੰਸਾਰੁ; ਆਪਿ ਆਭੁਲੁ ਨ ਭੁਲਉ ॥ |
| | | | ਰਤਨ ਨਾਮੁ ਅਪਾਰੁ; ਕੀਮ ਨਹੁ ਪਵੈ, ਅਮੁਲਉ ॥ |
| | ੧੬ | ੮ | ਸਿਧ ਸਾਧਿਕ, ਤੇਤੀਸ ਕੋਰਿ; [1]ਤਿਰੁ ਕੀਮ, ਨ ਪਰੀਐ ॥ |
| | | | ਬ੍ਰਹਮਾਦਿਕ ਸਨਕਾਦਿ; [2]ਸੇਖ ਗੁਣ ਅੰਤੁ ਨ ਪਾਏ ॥ |
| | ੧੯ | ੯ | ਬਿਨਤਿ ਕਰਉ, ਅਰਦਾਸਿ; ਸੁਨਹੁ ਜੇ ਠਾਕੁਰ ਭਾਵੈ ॥ |
| | | | ਦੇਹੁ ਦਰਸੁ ਮਨਿ ਚਾਉ; ਭਗਤਿ, ਇਹੁ ਮਨੁ ਠਹਰਾਵੈ ॥ |
| | | | ਬਲਿਓ ਚਰਾਗੁ ਅੰਧ੍ਯਾਰ ਮਹਿ; ਸਭ ਕਲਿ ਉਧਰੀ, ਇਕ ਨਾਮ ਧਰਮ ॥ |
| ੧੩੮੭ | ੫ | ੧ | ਕਾਚੀ ਦੇਹ ਮੋਹ ਫੁਨਿ ਬਾਂਧੀ; ਸਠ ਕਠੋਰ, ਕੁਚੀਲ ਕੁਗਿਆਨੀ ॥ ('ਸੱਠ' ਨਹੀ ਬੋਲਣਾ. ਪੋਲਾ ਬੋਲੋ) |
| | ੬ | ੧ | ਪਰ ਧਨ. ਪਰ [3]ਅਪਵਾਦ ਨਾਰਿ ਨਿੰਦਾ; ਯਹ ਮੀਠੀ, ਜੀਅ ਮਾਹਿ [4]ਹਿਤਾਨੀ ॥ |
| | ੧੦ | ੨ | ਚਿਤ ਚੇਤਿ ਅਚੇਤ,ਜਾਨਿ ਸਤਸੰਗਤਿ; ਭਰਮ ਅੰਧੇਰ ਮੋਹਿਓ, ਕਤ ਧਧੰਉ ॥ |
| | ੧੩ | ੩ | [6]ਰੰਚਕ [7]ਰੇਤ, [8]ਖੇਤ ਤਨਿ [9]ਨਿਰਮਿਤ; ਦੁਰਲਭ ਦੇਹ ਸਵਾਰਿ ਧਰੀ ॥ [ਦੁਰਲੱਭ ਬੋਲੋ] |
| | ੧੪ | ੩ | ਬਰਧਮਾਨ ਹੋਵਤ, ਦਿਨ ਪ੍ਰਤਿ, ਨਿਤ; ਆਵਤ ਨਿਕਟਿ ਬਿਖੰਮ [10]ਜਰੀ ॥ |
| | ੧੬ | ੪ | ਰੇ ਮਨ ਮੂਜ, [11]ਬਿਲਾ ਮਹਿ ਗਰਬਤ; ਕਰਤਬ ਕਰਤ, ਮਹਾਂ [12]ਮੁਘਨਾਂ ॥ (ਬਿੱਲਾ, ਕਰਤੱਬ ਪਾਠ ਨਹੀਂ ਕਰਨੇ) |
| | ੧੭ | ੪ | ਸੁਤ ਬਨਿਤਾ, ਸਾਜਨ ਸੁਖ ਬੰਧਪ; ਤਾ ਸਿਉ ਮੋਹੁ ਬਢਿਓ, ਸੁ ਘਨਾ ॥ |
| | | | ਬੋਇਓ [13]ਬੀਜੁ ਅਹੰ, [14]ਮਮ ਅੰਕੁਰੁ; ਬੀਤਤ ਅਉਧ. ਕਰਤ ਅਘਨਾਂ ॥ |
| ੧੩੮੮ | ੧ | ੫ | ਦੇਹਨ ਗੇਹਨ. ਨੇਹ ਨ ਨੀਤਾ; ਮਾਇਆ ਮਤ, ਕਹਾ ਲਉ [15]ਗਾਰਹੁ ॥ |
| | | | ਛਤ੍ਰਨ [16]ਪਤ੍ਰਨ,ਚਉਰ ਨ [17]ਚਾਵਰ;[18]ਬਹਤੀ ਜਾਤ ਰਿਦੈ ਨ ਬਿਚਾਰਹੁ॥ |

੧. ਤਿਲ ਜਿੰਨੀ। ੨. ਸ਼ੇਸ਼ ਨਾਗ। ੩. ਖੋਟੇ ਝਗੜੇ। ੪. ਚੰਗੀ ਲੱਗਦੀ ਹੈ ੫. ਧੋਣਾ ਹੈ ਵਾ ਦੌੜਦਾ ਹੈ। ੬. ਥੋੜੇ ਜਿਹੇ। ੭. ਬਿੰਦ ਨੂੰ। ੮.ਮਾਤਾ ਦੇ ਸਰੀਰ ਵਿਚ। ੯. ਇਸਥਿਤ ਹੁੰਦਾ ਹੈ। ੧੦. ਬੁਢੇਪਾ। ੧੧. ਦੇਹ ਰੂਪ ਖੱਡ। ੧੨.ਮੂਰਖਾਂ ਵਾਲੇ। ੧੩. ਹੰਕਾਰ ਰੂਪੀ ਬੀਜ। ੧੪. ਮਮਤਾ ਰੂਪ ਅੰਕੁਰ। ੧੫.ਗੌਰਵਤਾ ਕਿਥੋਂ ਲਵੇਗਾ ਵਾ ਮਾਇਆ ਵਿਚ ਮਸਤ ਹੋ ਕੇ ਕਿਥੋਂ ਕੁ ਤੱਕ ਆਪਣੇ ਆਪ ਨੂੰ ਗਾਲੋਗੇ। ੧੬. ਪ੍ਰਵਾਨੇ ਵੀ ਨਹੀਂ ਚੱਲਣੇ। ੧੭. ਚੌਰਦਾਰ ਭੀ ਨਹੀਂ ਰਹਿਣੇ ਵਾ ਚੇੜਾਂ ਭੀ ਨਹੀਂ ਰਹਿਣੀਆਂ। ੧੮. ਗੁਜ਼ਰਦੀ ਜਾਂਦੀ ਹੈ ਉਮਰ।

| ਪੰਨਾ | ਸਤਰ | ਸ਼ਬਦ | ਸਵਯੇ ਸ੍ਰੀ ਮੁਖਬਾਕੵ ਮਹਲਾ ੫ |
|---|---|---|---|
| ੧੩੮੮ | ੩ | ੫ | ਰਥਨ ਅਸ੍ਵਨ, ਗਜ ਸਿੰਘਾਸਨ; ਛਿਨ ਮਹਿ ਤਿਆਗਤ, ਨਾਂਗ ਸਿਧਾਰਹੁ ॥ |
| | | | ਸੂਰਨ ਬੀਰਨ, ਮੀਰਨ ਖਾਨਮ; ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥ |
| | | | ਕੋਟਨ ਓਟਨ, [1]ਕੋਸ ਨ ਛੋਟਾ; ਕਰਤ ਬਿਕਾਰ, ਦੋਊ ਕਰ ਝਾਰਹੁ ॥ |
| | | | [ਪਾਠ ਜਿਸ ਤਰ੍ਹਾਂ ਉਪਰ ਲਿਖੇ ਹਨ ਤਿੰਨਾਂ ਦੇ ਇਸ ਤਰ੍ਹਾਂ ਹੀ ਹਨ] |
| | | | ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ; ਉਲਟਤ ਜਾਤ, ਬਿਰਖ ਕੀ [2]ਛਾਰਹੁ ॥ |
| | | | (੨) ਸੂਰ ਨ ਬੀਰ ਮੀਰ ਨ ਕੋਟ ਨ ਓਟ ਨ ਕੋਸ ਨ |
| | ੫ | ੫ | ਸ੍ਰੀਪਤਿ ਨਾਥ ਸਰਣਿ ਨਾਨਕ ਜਨ; ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥ |
| | ੬ | ੬ | ਪ੍ਰਾਨ ਮਾਨ, ਦਾਨ ਮਗ [3]ਜੋਹਨ; ਹੀਤੁ ਚੀਤੁ ਦੇ, ਲੇ ਲੇ ਪਾਰੀ ॥ |
| | | | ਸਾਜਨ ਸੈਨ ਮੀਤ ਸੁਤ ਭਾਈ; ਤਾਹੂ ਤੇ, ਲੇ ਰਖੀ ਨਿਰਾਰੀ ॥ |
| | ੮ | ੬ | ਪਸੁ ਪੰਖੀ, ਬਿਰਖ [4]ਅਸਥਾਵਰ; ਬਹੁ ਬਿਧਿ ਜੋਨਿ ਭ੍ਰਮਿਓ, ਅਤਿ ਭਾਰੀ ॥ |
| | ੯ | ੬ | ਖਾਨ ਪਾਨ, ਮੀਠ ਰਸ ਭੋਜਨ; ਅੰਤ ਕੀ ਬਾਰ, ਹੋਤ ਕਤ [5]ਖਾਰੀ ॥ |
| | | | ਨਾਨਕ, ਸੰਤ ਚਰਨ ਸੰਗਿ ਉਧਰੇ; |
| | | | ਹੋਰਿ ਮਾਇਆ ਮਗਨ, ਚਲੇ ਸਭਿ ਡਾਰੀ ॥ |
| | ੧੩ | ੭ | ਤਿਸਹਿ ਤਿਆਗਿ, ਆਨ ਕਉ ਜਾਚਹਿ; |
| | | | ਮੁਖ ਦੰਤ ਰਸਨ, ਸਗਲ ਘਸਿ ਜਾਵਤ ॥ [ਚਾਲ ਵਾਸਤੇ] |
| | ੧੫ | ੮ | ਮਾਇਆ ਰੰਗ, ਬਿਰੰਗ ਕਰਤ ਭ੍ਰਮ; ਮੋਹ ਕੈ ਕੂਪਿ, ਗੁਬਾਰਿ ਪਰਿਓ ਹੈ ॥ |
| | | | ਏਤਾ ਗਬੁ, ਅਕਾਸਿ ਨ ਮਾਵਤ; ਬਿਸਟਾ ਅਸਤ ਕ੍ਰਿਮਿ, ਉਦਰੁ ਭਰਿਓ ਹੈ ॥ |
| | ੧੭ | ੮ | ਅਨਿਕ ਜੋਨਿ ਸੰਕਟ, ਨਰਕ ਭੁੰਚਤ; ਸਾਸਨ ਦੂਖ ਗਰਤਿ ਗਰਿਓ ਹੈ ॥ |
| | ੧੯ | ੯ | ਅਉਖਧ ਮੰਤ੍ਰ ਤੰਤ੍ਰ, ਪਰ ਦੁਖ ਹਰ; ਸਰਬ ਰੋਗ ਖੰਡਣ, ਗੁਣਕਾਰੀ ॥ |
| ੧੩੮੯ | ੨ | ੯ | ਸਾਜਨ ਮੀਤ, ਸਖਾ ਹਰਿ ਬੰਧਪ; ਜੀਅ [6]ਧਾਨ, ਪ੍ਰਭ ਪ੍ਰਾਨ ਅਧਾਰੀ ॥ |
| | | ੧੦ | [7]ਆਵਧ, ਕਟਿਓ ਨ ਜਾਤ; ਪ੍ਰੇਮ, ਰਸ, ਚਰਨ ਕਮਲ ਸੰਗਿ ॥ |
| | | | [8]ਦਾਵਨਿ, ਬੰਧਿਓ ਨ ਜਾਤ; ਬਿਧੇ ਮਨ, ਦਰਸ [9]ਮਗਿ ॥ |
| | ੫ | ੧੦ | ਨੀਰੁ, ਨ ਸਾਕਸਿ ਬੋਰਿ; ਚਲਹਿ ਹਰਿ ਪੰਥਿ, ਪਗਿ ॥ |
| | | | ਨਾਨਕ, ਰੋਗ ਦੋਖ, ਅਘ ਮੋਹ; ਛਿਦੇ, ਹਰਿ ਨਾਮ [10]ਖਗਿ ॥ |
| | ੬ | ੧੧ | ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ; ਅਨਿਕ ਸਾਸਤ੍ਰ ਬਹੁ ਖਟੂਆ ॥ |
| | ੭ | ੧੧ | ਭਸਮ ਲਗਾਇ, ਤੀਰਥ [11]ਬਹੁ ਭ੍ਰਮਤੇ; ਸੂਖਮ ਦੇਹ, ਬੰਧਹਿ ਬਹੁ ਜਟੂਆ ॥ |
| | | | ਬਿਨੁ ਹਰਿ ਭਜਨ, ਸਗਲ ਦੁਖ ਪਾਵਤ; |
| | | | ਜਿਉ ਪ੍ਰੇਮ ਬਢਾਇ, ਸੂਤ ਕੇ [12]ਹਟੂਆ ॥ |

੧. ਖ਼ਜ਼ਾਨੇ ਕਰਕੇ ਭੀ ਛੁਟਕਾਰਾ ਨਹੀਂ। ੨. ਛਾਇਆ। ੩. ਤਾੜਦਾ ਹੈ ਵਾ ਤੱਕਦਾ ਹੈ। ੪. ਜੜ੍ਹ ਪੱਥਰ ਬ੍ਰਿਛ ਆਦਿਕ। ੫. ਖਰੇ ਹੋਣਗੇ ਜਾਂ ਖੜੇ ਹੋਣਗੇ। ੬. ਧਿਆਨ। ੭. ਸ਼ਾਸਤ੍ਰਾਂ ਨਾਲ। ੮. ਰੱਸੇ ਨਾਲ ਵਾ ਪੱਲੇ ਨਾਲ। ੯. ਮਗਨ ਹੋ ਕੇ ਵਾ ਰਸਤੇ ਵਿਚ। ੧੦. ਖੜਗ ਨਾਲ। ੧੧. 'ਬਹੁ' ਦੇਹਲੀ ਦੀਪਕ ਭੀ ਹੋ ਸਕਦਾ ਹੈ। ੧੨. ਬਾਣੀਆਂ ਸੂਤ ਦੇ ਲੱਟੂ ਜਾਂ ਕੈਹਣਾ ਮਕੜੀ ਸੂਤ ਵਧੌਂਦੇ ਹਨ।

| ਪੰਨਾ | ਸਤਰ | ਸ਼ਬਦ | ੧ ਸਵਈਏ ਮਹਲੇ ਪਹਿਲੇ ਕੇ ੧ |
|---|---|---|---|
| ੧੩੮੯ | ੧੧ | ੧ | ਇਕ ਮਨਿ, ਪੁਰਖੁ ਧਿਆਇ ਬਰ ਦਾਤਾ ॥ |
| | ੧੨ | ੧ | ਤਉ ਪਰਮ ਗੁਰੂ ਨਾਨਕ; ਗੁਨ ਗਾਵਉ ॥ |
| | ੧੨ | ੨ | ਗਾਵਉ ਗੁਨ, ਪਰਮ ਗੁਰੂ ਸੁਖ ਸਾਗਰ; |
| | | | 'ਦੁਰਤ' ਨਿਵਾਰਣ ਸਬਦ ਸਰੇ ॥ |
| | ੧੪ | ੨ | ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ; ਰਾਜੁ ਜੋਗੁ ਜਿਨਿ ਮਾਣਿਓ ॥ |
| | ੧੬ | ੩ | ਗਾਵੈ ਗੁਣ [2]ਧ੍ਰੋਮੁ, ਅਟਲ ਮੰਡਲਵੈ; ਭਗਤਿ ਭਾਇ ਰਸੁ ਜਾਣਿਓ ॥ |
| | ੧੭ | ੪ | ਗਾਵਹਿ [3]ਕਪਿਲਾਦਿ, ਆਦਿ ਜੋਗੇਸੁਰ; ਅਪਰੰਪਰ ਅਵਤਾਰ ਵਰੋ ॥ |
| | | | ਗਾਵੈ ਜਮਦਗਨਿ, [4]ਪਰਸਰਾਮੇਸੁਰ; ਕਰ ਕੁਠਾਰੁ, ਰਘੁ ਤੇਜੁ ਹਰਿਓ ॥ |
| | | | ਉਧੌ ਅਕ੍ਰੁਰੁ, ਬਿਦਰੁ ਗੁਣ ਗਾਵੈ; ਸਰਬਾਤਮੁ ਜਿਨਿ ਜਾਣਿਓ ॥ |
| ੧੩੯੦ | ੪ | ੬ | ਰਾਜੁ ਜੋਗੁ ਮਾਣਿਓ; ਬਸਿਓ ਨਿਰਵੈਰੁ ਰਿਦੰਤਰਿ ॥ |
| | | | ਸ੍ਰਿਸਟਿ ਸਗਲ ਉਧਰੀ; ਨਾਮਿ ਲੇ, ਤਰਿਓ ਨਿਰੰਤਰਿ ॥ |
| | | | ਗੁਣ ਗਾਵਹਿ ਸਨਕਾਦਿ ਆਦਿ: ਜਨਕਾਦਿ ਜੁਗਹ ਲਗਿ ॥ |
| | | | ਧੰਨਿ ਧੰਨਿ ਗੁਰੁ ਧੰਨਿ; ਜਨਮੁ ਸਕਯਥੁ ਭਲੌ ਜਗਿ ॥ |
| | | | ਪਾਤਾਲ ਪੁਰੀ, ਜੈਕਾਰ ਧੁਨਿ; ਕਬਿ ਜਨ ਕਲ, ਵਖਾਣਿਓ ॥ |
| | ੭ | ੭ | ਸਤਜੁਗਿ ਤੈ ਮਾਣਿਓ; ਛਲਿਓ ਬਲ, ਬਾਵਨ ਭਾਇਓ ॥ |
| | ੮ | ੭ | ਦੁਆਪੁਰਿ, ਕ੍ਰਿਸਨ ਮੁਰਾਰਿ; ਕੰਸੁ [5]ਕਿਰਤਾਰਥੁ ਕੀਓ ॥ |
| | ੯ | ੭ | ਕਲਿਜੁਗਿ, ਪ੍ਰਮਾਣੁ ਨਾਨਕ ਗੁਰੁ; ਅੰਗਦੁ ਅਮਰੁ, ਕਹਾਇਓ ॥ |
| | ੧੦ | ੮ | ਗੁਣ ਗਾਵੈ ਰਵਿਦਾਸੁ; ਭਗਤੁ ਜੈਦੇਵ ਤ੍ਰਿਲੋਚਨ ॥ |
| | ੧੨ | ੮ | ਜੋਗ ਧਿਆਨਿ, ਗੁਰ ਗਿਆਨਿ ਬਿਨਾ; ਪ੍ਰਭ ਅਵਰੁ ਨ ਜਾਣੈ ॥ |

---

੧. ਬ੍ਰਹਮਾ ਤੇ ਬੇਦਾਂ ਨੂੰ ਮਾਣ ਹੋ ਗਿਆ ਕਿ ਸਾਥੋਂ ਬਗੈਰ ਸੰਸਾਰ ਵਿਚ ਕੋਈ ਮਰਯਾਦਾ ਨਹੀਂ ਚਲਾ ਸਕਦਾ ਤਾਂ ਕਰਤਾ ਪੁਰਖ ਨੇ ਇਹਨਾਂ ਦਾ ਗਰਬ ਮੇਟਣ ਵਾਸਤੇ ਬਚਨ ਕੀਤਾ ਕਿ ਤੁਹਾਡੀ ਸਰਬੱਗਤਾ ਨਾਸ ਹੋ ਜਾਵੇ । ਮਾਤ ਲੋਕ ਵਿਚ ਜਾ ਕੇ ਜਨਮ ਧਾਰੋ । ਬ੍ਰਹਮਾ ਤੇ ਬੇਦ ਰਚਿਤ ਰਿਖੀ ਬੇਦ ਸੰਗਿਆ ਵਾਲੇ ਸਨ, ਇਹਨਾਂ ਨੇ ਕਿਹਾ ਕਿ ਮਹਾਰਾਜ ! ਸਾਡੇ ਸਰਾਪ ਦਾ ਅੰਤ ਕਦੋਂ ਹੋਵੇਗਾ ? ਮਹਾਰਾਜ ਨੇ ਕਿਹਾ ਏਕੰਕਾਰ ਦਾ ਅਵਤਾਰ ਸਤਿਗੁਰੂ ਨਾਨਕ ਦੇਵ ਜੀ ਪੰਜਵੇਂ ਸਰੂਪ ਕਲਜੁਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਸਰੂਪ ਧਾਰਕੇ ਬਾਣੀ ਦੀ ਬੀੜ ਰਚਨਗੇ ਉਹਨਾਂ ਦਾ ਦਰਸ਼ਨ ਕਰ ਕੇ ਤੁਸੀਂ ਫੇਰ ਆਪਣੀ ਪਦਵੀ ਨੂੰ ਪ੍ਰਾਪਤ ਹੋਵੋਗੇ । ਉਹਨਾਂ ਦੇ ਨਾਮ ਇਹ ਹਨ–ਸਿਆਮ ਬੇਦ ਦੇ–ਮਥਰਾ, ਜਾਲਪ, ਹਰਬੰਸ, ਬਲ । ਰਿਗ ਬੇਦ ਦੇ–ਕਲ੍ਯ, ਸਦਰੰਗ, ਸੇਵਕ, ਨਲ੍ਯ, ਕਲ–ਸਹਾਰ । ਜੁਜਰ ਬੇਦ ਦੇ-ਟਲ, ਸਲ੍ਯ ਭਲ, ਜਲ੍ਯਣ । ਅਥਰਬਣ ਬੇਦ ਦੇ-ਦਾਸ, ਕੀਰਤ, ਗਿਯੰਦ, ਗੰਗਾ ਤੇ ਸਤਾਹਰਵਾਂ ਭਿਖਾ ਬ੍ਰਹਮਾ । ੨. ਧਰੂਅ । ੩. ਕਪਲ ਸਿੱਧ ਵਿਸ਼ਨੂੰ ਦਾ ਅਵਤਾਰ ਹੋਇਆ ਹੈ, ਸਾਂਖ ਦਾ ਕਰਤਾ ਇਥੇ ਨਹੀਂ ਸਮਝਣਾ । ੪. ਪਰਸਰਾਮ । ੫. ਕਲਿਆਣ ਕੀਤੀ ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਪਹਿਲੇ ਕੇ ੧ |
|---|---|---|---|
| ੧੩੯੦ | ੧੩ | ੯ | ਗੁਣ ਗਾਵਹਿ [੧]ਪਾਯਾਲਿ; ਭਗਤ ਨਾਗਾਦਿ ਭੁਯੰਗਮ ॥ |
| | | | ['ਪਇਆਲ' ਬੋਲੋ] |
| | | | ਮਹਾਦੇਉ ਗੁਣ ਰਵੈ; ਸਦਾ ਜੋਗੀ ਜਤਿ ਜੰਗਮ ॥ |
| | ੧੫ | ੯ | ਬ੍ਰਹਮੰਡ ਖੰਡ ਪੂਰ੍ਨ ਬ੍ਰਹਮੁ; ਗੁਣ ਨਿਰਗੁਣ ਸਮ ਜਾਣਿਓ ॥ |
| | ੧੭ | ੧੦ | [੨]ਮਾਂਧਾਤਾ ਗੁਣ ਰਵੈ; ਜੇਨ ਚਕ੍ਰਵੈ ਕਹਾਇਓ ॥ |
| | | | ਗੁਣ ਗਾਵੈ [੩]ਬਲਿ ਰਾਉ, ਸਪਤ ਪਾਤਾਲਿ ਬਸੰਤੌ ॥ |
| | | | ਭਰਥਰਿ ਗੁਣ ਉਚਰੈ; ਸਦਾ [੪]ਗੁਰ ਸੰਗਿ ਰਹੰਤੌ ॥ |
| | | | [੫]ਦੂਰਬਾ [੬]ਪਰੂਰਉ [੭]ਅੰਗਰੈ; ਗੁਰ ਨਾਨਕ ਜਸੁ ਗਾਇਓ ॥ |
| | | | ਸਵਈਏ ਮਹਲੇ ਦੂਜੇ ਕੇ ੨ |
| ੧੩੯੧ | ੩ | ੧ | ਸੋਈ ਪੁਰਖੁ ਧੰਨੁ ਕਰਤਾ; ਕਾਰਣ ਕਰਤਾਰੁ ਕਰਣ ਸਮਰਥੋ ॥ |
| | | | ਸਤਿਗੁਰੂ ਧੰਨੁ ਨਾਨਕੁ; ਮਸਤਕਿ ਤੁਮ ਧਰਿਓ ਜਿਨਿ ਹਥੋ ॥ |
| | | | ਤ ਧਰਿਓ ਮਸਤਕਿ ਹਥੁ; ਸਹਜਿ ॥ |
| | | | ਅਮਿਉ ਵੁਠਉ [੮]ਛਜਿ; ਸੁਰਿ ਨਰ ਗਣ, ਮੁਨਿ, [੯]'ਬੋਹਿਯ' [੧੦]ਅਗਾਜਿ ॥ |
| | | | ('ਯਯਾ' ਪੂਰਾ ਬੋਲਣਾ) |
| | | | ਮਾਰਿਓ ਕੰਟਕੁ ਕਾਲੁ ਗਰਜਿ; ਧਾਵਤੁ ਲੀਓ ਬਰਜਿ; |
| | | | ਪੰਚ ਭੂਤ ਏਕ ਘਰਿ, ਰਾਖਿ ਲੇ [੧੧]ਸਮਜਿ ॥ |
| | | | ('ਸਮੱਜਿ' ਜ਼ੋਰ ਨਾਲ ਬੋਲੋ) |
| | | | ਜਗੁ ਜੀਤਉ, ਗੁਰਿ ਦੁਆਰਿ; ਖੇਲਹਿ ਸਮਤ [੧੨]ਸਾਰਿ |
| | | | [੧੩]ਰਥੁ [੧੪]ਉਨਮਨਿ, ਲਿਵ ਰਾਖਿ ਨਿਰੰਕਾਰਿ ॥ |
| | ੭ | ੨ | ਜਾ ਕੀ ਦ੍ਰਿਸਟਿ, ਅੰਮ੍ਰਿਤ ਧਾਰ; ਕਾਲੁਖ, [੧੫]ਖਨਿ ਉਤਾਰ, |
| | | | ਤਿਮਰ ਅਗ੍ਯਾਨ ਜਾਹਿ, ਦਰਸ ਦੁਆਰ ॥ |
| | | | ਓਇ ਜੁ ਸੇਵਹਿ ਸਬਦੁ ਸਾਰੁ; [੧੬]ਗਾਖੜੀ ਬਿਖਮ ਕਾਰ; |
| | | | ਤੇ ਨਰ ਭਵ ਉਤਾਰਿ, ਕੀਏ ਨਿਰ ਭਾਰ ॥ |
| | | | ਸਤਸੰਗਤਿ ਸਹਜ ਸਾਰਿ, ਜਾਗੀ ਲੇ ਗੁਰ ਬੀਚਾਰਿ; |
| | | | ਨਿੰਮਰੀ [੧੭]ਭੂਤ ਸਦੀਵ, ਪਰਮ ਪਿਆਰਿ ॥ |
| | ੧੧ | ੩ | [੧੮]ਬਿਮਲ ਜਾਸੁ ਬਿਥਾਰੁ; ਸਾਧਿਕ ਸਿਧ ਸੁਜਨ, ਜੀਆ ਕੋ ਆਧਾਰੁ ॥ |
| | | | [ਸੁ–ਜਨ ਬੋਲੋ] |

---

੧. ਪਾਤਾਲ (ਵਿੱਚ)। ੩. ਮਾਨਧਾਤਾ। ੩. ਬਲ ਰਾਜਾ। ੪. ਗੋਰਖ ਦੇ ਨਾਲ ਰਹਿੰਦਾ ਹੈ। ੫. ਦੁਰਬਾਸ਼ਾ। ੬. ਪਰੂਰਵ ਰਾਜਾ। ੭. ਅੰਗਰੇ ਰਿਖੀ। ੮. ਛੱਜੀਂ ਖਾਰੀ ਫੱਬ ਕੇ। ੯. ਸੁਗੰਧੀ ਜਸ ਰੂਪ। ੧੦. ਪ੍ਰਗਟ। ੧੧. ਭੁਲੀ ਪ੍ਰਕਾਰ ਜਿੱਤ ਕੇ। ੧੨. ਸੰਮਤਾ ਰੂਪ ਬਾਜੀ। ੧੩. ਪ੍ਰਵਾਹ। ੧੪. ਤੁਰੀਆ। ੧੫. ਪੁਟ ਕੇ। ੧੬. ਕਠਨ ਤੋਂ ਕਠਨ। ੧੭. ਸਰੂਪ। ੧੮. ਉੱਜਲ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਦੂਜੇ ਕੇ ੨ |
|---|---|---|---|
| ੧੩੯੧ | ੧੧ | ੩ | ਤੂ ਤਾ [੧]ਜਨਿਕ ਰਾਜਾ ਅਉਤਾਰੁ; ਸਬਦੁ ਸੰਸਾਰਿ ਸਾਰੁ; |
| | | | ਰਹਹਿ ਜਗਤ੍ਰ, ਜਲ ਪਦਮ ਬੀਚਾਰ ॥ |
| | ੧੨ | ੩ | ਕਲਿਪ-ਤਰੁ ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ; |
| | | | ਆਤਮਾ ਤ੍ਰਿ-ਬਿਧਿ, ਤੇਰੈ ਏਕ ਲਿਵ ਤਾਰ ॥ |
| | ੧੪ | ੪ | ਤੈ ਤਾ [੨]ਹਦਰਥਿ ਪਾਇਓ ਮਾਨੁ, ਸੇਵਿਆ ਗੁਰੁ ਪਰਵਾਨੁ; |
| | | | ਸਾਧਿ [੩]ਅਜਗਰੁ, ਜਿਨਿ ਕੀਆ [੪]ਉਨਮਾਨੁ ॥ |
| | | | ਹਰਿ ਹਰਿ ਦਰਸ ਸਮਾਨ, ਆਤਮਾ ਵੰਤ ਗਿਆਨ; |
| | | | ਜਾਣੀਅ ਅਕਲ ਗਤਿ, ਗੁਰ ਪਰਵਾਨ ॥ |
| | | | ਜਾ ਕੀ ਦ੍ਰਿਸਟਿ ਅਚਲ ਠਾਣ, ਬਿਮਲ ਬੁਧਿ ਸੁਥਾਨ; |
| | | | ਪਹਿਰਿ ਸੀਲ ਸਨਾਹੁ, [੫]ਸਕਤਿ ਬਿਦਾਰਿ ॥ |
| | | | ਕਹੁ ਕੀਰਤਿ [੬]ਕਲਸਹਾਰ, ਸਪਤ ਦੀਪ ਮਝਾਰ; |
| | | | ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥ (ਕੱਲ-ਸਹਾਰ ਬੋਲੋ) |
| | ੧੭ | ੫ | ਦ੍ਰਿਸਟਿ ਧਰਤ, ਤਮ ਹਰਨ; ਦਹਨ ਅਘ. ਪਾਪ ਪ੍ਰਨਾਸਨ ॥ |
| | ੧੮ | ੫ | ਲੋਭ ਮੋਹ, ਵਸਿ ਕਰਣ; ਸਰਣ ਜਾਚਿਕ, ਪ੍ਰਤਿਪਾਲਣ ॥ |
| | | | ਆਤਮ ਰਤ, ਸੰਗ੍ਰਹਣ; ਕਹਣ ਅੰਮ੍ਰਿਤ [੭]ਕਲ ਢਾਲਣ ॥ |
| | | | ਸਤਿਗੁਰੂ ਕਲ, 'ਸਤਿਗੁਰ' ਤਿਲਕੁ; ਸਤਿ ਲਾਗੈ, ਸੋ ਪੈ ਤਰੈ ॥ |
| | | | ਗੁਰ ਜਗਤ, [੮]ਫਿਰਣ [੯]ਸੀਹ [੧੦]ਅੰਗਰਉ, ਰਾਜੁ ਜੋਗੁ ਲਹਣਾ ਕਰੈ ॥ |
| ੧੩੯੨ | ੧ | ੬ | ਸਦਾ ਅਕਲ ਲਿਵ ਰਹੈ; [੧੧]ਕਰਨ ਸਿਉ ਇਛਾ [੧੨]ਚਾਰਹ ॥ |
| | | | [੧੩]ਦ੍ਰੁਮ [੧੪]ਸਪੂਰ ਜਿਉ ਨਿਵੈ; ਖਵੈ [੧੫]ਕਸੁ, ਬਿਮਲ ਬੀਚਾਰਹ ॥ |
| | | | ਇਹੈ ਤਤੁ ਜਾਣਿਓ; ਸਰਬ ਗਤਿ ਅਲਖੁ ਬਿਡਾਣੀ ॥ |
| | | | ਸਹਜ ਭਾਇ ਸੰਚਿਓ; ਕਿਰਣਿ ਅੰਮ੍ਰਿਤ, ਕਲ ਬਾਣੀ ॥ |
| | | | ਗੁਰ ਗਮਿ ਪ੍ਰਮਾਣੁ, ਤੈ ਪਾਇਓ; ਸਤੁ ਸਤੋਖੁ [੧੬]ਗ੍ਰਾਹਜਿ ਲਯੌ ॥ |

---

੧. ਜਨਕ ਰਾਜੇ ਦੀ ਨਿਆਈਂ ਗ੍ਰਹਿਸਤ ਵਿਚ ਰਹਿਕੇ ਨਿਰਲੇਪ ਰਹਿਣ ਵਾਲਾ ਅਵਤਾਰ ਹੈ। ਜਨਕ ਜੋ ਪਿਤਾ ਸੰਸਾਰ ਦਾ ਅਕਾਲ ਪੁਰਖ ਹੈ ਉਸ ਦਾ ਗੁਰੂ ਅੰਗਦ ਸਾਹਿਬ ਜੀ ਆਪ ਅਵਤਾਰ ਹਨ। ਰਾਜਾ ਪ੍ਰਕਾਸ਼ ਰੂਪ ਜਨਕ ਗਿਆਨ ਦਾ 'ਰਾਜਾ' ਪ੍ਰਕਾਸ਼ ਕਰਨ ਵਾਲਾ ਅਵਤਾਰ ਹੈ ਵਾ ਕਮਲ ਦੀ ਨਿਆਈਂ ਨਿਰਲੇਪ ਹੈ। ੨. ਹਜ਼ੂਰ ਗੁਰੂ ਨਾਨਕ ਦੇਵ ਜੀ ਤੋਂ ਵਾ ਹੱਦ ਤੋਂ ਰਹਿਤ। ੩. ਅਸਹਿ ਭਾਰ, ਅਗਿਆਨ ਨੂੰ ਸਾਧ ਕੇ। ੪. ਤੁਰੀਆ। ੫. ਮਾਇਆ ਨੂੰ ਕੱਟਿਆ। ੬. ਭੱਟ। ੭. ਸੁੰਦਰ। ੮. ਫੇਰੂ ਜੀ ਦੇ। ੯. ਸ਼ੇਰ। ੧੦. ਗੁਰੂ ਅੰਗਦ ਸਾਹਿਬ ਜੀ। ੧੧. ਇੰਦਰੇ। ੧੨. ਆਪ ਦੀ ਇੱਛਾ ਨਾਲ ਵਿਚਰਦੇ ਹਨ ਸੁਤੰਤਰ। ੧੩. ਬ੍ਰਿਛ। ੧੪. ਸਹਿਤ ਫਲਾਂ ਦੇ ਪੂਰ ਕੇ ਨਿਵਿਆਂ ਹੋਵੇ। ੧੫. ਕਸ਼ਟ ਖਵੈ = ਸਹਾਰਕੇ ਫਲ ਦਿੰਦਾ ਹੈ ਇਸ ਤਰ੍ਹਾਂ ਦੀ ਆਪ ਦੀ ਉੱਜਲ ਵੀਚਾਰ ਹੈ। ੧੬. ਗ੍ਰਹਿਣ ਕਰ ਲਿਆ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਦੂਜੇ ਕੇ ੨ |
|---|---|---|---|
| ੧੩੯੨ | ੩ | ੭ | ਹਰਿ ਪਰਸਿਓ, [੧]ਕਲੁ [੨]ਸਮੁਲਵੈ; ਜਨ ਦਰਸਨੁ ਲਹਣੇ ਭਯੌ ॥<br>[ਕੱਲ ਬੋਲੋ] |
| | ੪ | ੭ | ਮਨਿ, ਬਿਸਾਮੁ ਪਾਇਓ; [੩]ਗਹਰਿ [੪]ਗਹੁ ਹਦਰਥਿ ਦੀਓ ॥<br>[੫]ਗਰਲ ਨਾਸੁ, [੬]ਤਨਿ ਨਠਯੋ; ਅਮਿਉ; ਅੰਤਰ ਗਤਿ ਪੀਓ ॥ |
| | ੬ | ੭ | ਸਤਿਗੁਰੁ ਸਹਜ ਸਮਾਧਿ; ਰਵਿਓ, ਸਾਮਾਨਿ ਨਿਰੰਤਰਿ ॥<br>[੭]ਉਦਾਰਉ [੮]ਚਿਤ, ਦਾਰਿਦ ਹਰਨ; ਪਿਖੰਤਿਹ ਕਲਮਲ ਤ੍ਰਸਨ ॥<br>ਸਦ ਰੰਗਿ ਸਹਜਿ ਕਲੁ ਉਚਰੈ; ਜਸ ਜੰਪਉ, ਲਹਣੇ ਰਸਨ ॥<br>[ਕੱਲ ਕਰਨਾ] |
| | ੭ | ੮ | ਨਾਮੁ ਅਵਖਧੁ ਨਾਮੁ ਆਧਾਰੁ; ਅਰੁ ਨਾਮੁ ਸਮਾਧਿ ਸੁਖੁ;<br>ਸਦਾ ਨਾਮ ਨੀਸਾਣੁ ਸੋਹੈ ॥<br>ਰੰਗਿ ਰਤੌ, ਨਾਮ ਸਿਉ; [੯]ਕਲ ਨਾਮੁ ਸੁਰਿ ਨਰਹ [੧੦]ਬੋਹੈ ॥ |
| | ੧੦ | ੯ | ਸਚੁ ਤੀਰਥੁ ਸਚੁ ਇਸਨਾਨੁ; ਅਰੁ ਭੋਜਨੁ ਭਾਉ ਸਚੁ;<br>ਸਦਾ, ਸਚੁ ਭਾਖੰਤੁ, ਸੋਹੈ ॥ |
| | ੧੧ | ੯ | ਜਿਸੁ ਸਚੁ ਸੰਜਮੁ ਵਰਤੁ ਸਚੁ; ਕਬਿ ਜਨ [੧੧]ਕਲ, ਵਖਾਣੁ ॥ [ਕੱਲ ਬੋਲੋ] |
| | ੧੨ | ੧੦ | [੧੨]ਅਮਿਅ ਦ੍ਰਿਸਟਿ, ਸੁਭ ਕਰੈ, ਹਰੈ ਅਘ ਪਾਪ, ਸਕਲ ਮਲ ॥ |
| | ੧੩ | ੧੦ | ਗੁਰੁ, ਨਵ ਨਿਧਿ [੧੩]ਦਰੀਆਉ; ਜਨਮ [੧੪]ਹਮ; ਕਾਲਖ ਧੋਵੈ ॥ |
| | ੧੪ | ੧੦ | [੧੫]ਸੁ [੧੬]ਕਹੁ [੧੭]ਟਲ; ਗੁਰੁ ਸੇਵੀਐ; ਅਹਿ-ਨਿਸਿ ਸਹਜਿ ਸੁਭਾਇ ॥<br>[ਟੱਲ ਬੋਲੋ] |
| | | | ਸਵਈਏ ਮਹਲੇ ਤੀਜੇ ਕੇ ੩ |
| | ੧੮ | ੧ | ਤਿਤੁ ਨਾਮਿ ਰਸਿਕੁ, ਨਾਨਕੁ ਲਹਣਾ; ਥਪਿਓ ਜੇਨ ਸ੍ਰਬ ਸਿਧੀ ॥<br>ਕਵਿ ਜਨ ਕਲ੍ਯ, ਸਬੁਧੀ; ਕੀਰਤਿ ਜਨ, ਅਮਰਦਾਸ ਬਿਸਤਰੀਯਾ ॥<br>ਕੀਰਤਿ [੧੮]ਰਵਿ ਕਿਰਣਿ, ਪ੍ਰਗਟਿ ਸੰਸਾਰਹ;<br>ਸਾਖ ਤਰੋਵਰ, [੧੯]ਮਵਲ ਸਰਾ ॥<br>ਉਤਰਿ ਦਖਿਣਹਿ, [੨੦]ਪੁਬਿ ਅਰੁ ਪਸਚਮਿ; ਜੈ ਜੈ ਕਾਰੁ ਜਪੰਥਿ ਨਰਾ ॥<br>(ਮਵੱਲ ਨਹੀਂ ਕਰਨਾ) |
| ੧੩੯੩ | ੪ | ੨ | ਸਸੀਅਰੁ ਅਰੁ ਸੂਰੁ ਨਾਮੁ [੨੧]ਉਲਾਸਹਿ; ਸੈਲ ਲੋਅ, ਜਿਨਿ ਉਧਰਿਆ ॥ |

---

੧. ਭੱਟ । ੨. ਸਮ = ਭਲੀ ਪ੍ਰਕਾਰ ਉਲਵੈ = ਕਥਨ ਕਰਦਾ ਹੈ ਕਲ੍ਯ ਕਵੀ। ੩. ਗਾੜ੍ਹਾ । ੪. ਗ੍ਰਹਣ ਹਦਰਥ = ਹਜ਼ੂਰੀ ਵਿਚੋਂ ਦਿੱਤਾ । ੫ ਜ਼ਹਿਰ ਹਉਮੈ ਦੀ । ੬. ਦੇਹ ਅਧਿਆਸ । ੭. ਸ੍ਰੇਸ਼ਟ ਦਾਤੇ । ੮. ਦੂਖਨ ਸਾਰੇ ਚਿਤ ਦੇ । ੯. ਸੁੰਦਰ । ੧੦. ਪ੍ਰੀਤ ਰੂਪ ਖੁਸ਼ਬੂ ਸਹਿਤ । ੧੧. ਭੱਟ । ੧੨. ਅੰਮ੍ਰਿਤ ਦੀ । ੧੩. ਸਮੁੰਦਰ । ੧੪. ਤਮਾਮ । ੧੫. ਭਲੀ ਪ੍ਰਕਾਰ । ੧੬. ਕਹਿੰਦੇ ਹਨ । ੧੭. ਟਲ ਭੱਟ ਜੀ । ੧੮. ਸੂਰਜ ਦੀਆਂ ਕਿਰਣਾਂ ਦੀ ਨਿਆਈਂ । ੧੯. ਮਉਲੀ ਹੋਈ ਜਾਂ ਮਿਲੀ ਹੋਈ ਸਾਰਿਆਂ ਵਿਚ । ੨੦. ਪੂਰਬ । ੨੧. ਉਤਸ਼ਾਹ ਕਰਦੇ ਹਨ ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਤੀਜੇ ਕੇ ੩ |
|---|---|---|---|
| ੧੩੯੩ | ੫ | ੩ | ਸੋਈ ਨਾਮੁ ਸਿਵਰਿ,ਨਵ ਨਾਥ ਨਿਰੰਜਨੁ; ਸਿਵ ਸਨਕਾਦਿ,[1]'ਸਮੁਧਰਿਆ' ॥ ['ਸਮੁੱ-ਧਰਿਆ' ਬੋਲੋ ਸਮੁ ਧਰਿਆ ਨਹੀਂ ਬੋਲਣਾ] |
| | ੭ | ੪ | ਤਿਤੁ ਨਾਮਿ ਲਾਗਿ, ਤੇਤੀਸ ਧਿਆਵਹਿ; ਜਤੀ ਤਪੀ ਸੁਰ ਮਨ ਵਸਿਆ ॥ ਸੋਈ ਨਾਮੁ ਸਿਮਰਿ, [2]ਗੰਗੇਵ ਪਿਤਾਮਹ; ਚਰਣ ਚਿਤ ਅੰਮ੍ਰਿਤ ਰਸਿਆ ॥ ਤਿਤੁ ਨਾਮਿ ਗੁਰੂ ਗੰਭੀਰ [3]ਗਰੂਅ ਮਤਿ; ਸਤ ਕਰਿ, ਸੰਗਤਿ ਉਧਰੀਆ ॥ [ਉਧ-ਰੀਆ ਬੋਲੋ] |
| | ੧੦ | ੫ | ਨਾਮ [4]ਕਿਤਿ ਸੰਸਾਰਿ; ਕਿਰਣਿ ਰਵਿ ਸੁਰਤਰ ਸਾਖਹ ॥ ਉਤਰਿ ਦਖਿਣਿ, ਪੁਬਿ ਦੇਸਿ; ਪਸਚਮਿ, ਜਸੁ ਭਾਖਹ ॥ |
| | ੧੧ | ੫ | ਜਨਮੁ ਤ ਇਹੁ, [5]ਸਕਯਥੁ; ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥ [ਸਕਇਅਥ ਬੋਲੋ] |
| | ੧੨ | ੫ | ਭਲਉ ਪ੍ਰਸਿਧੁ, [6]ਤੇਜੋ [7]ਤਨੌ; ਕਲ੍ਯ ਜੋੜਿ ਕਰ ਧ੍ਯਾਇਅਉ ॥ |
| | ੧੩ | ੬ | ਨਾਮੁ ਧਿਆਵਹਿ ਦੇਵ ਤੇਤੀਸ, ਅਰੁ ਸਾਧਿਕ, ਸਿਧ ਨਰ; ਨਾਮਿ, ਖੰਡ ਬ੍ਰਹਮੰਡ ਧਾਰੇ ॥ ਜਹ ਨਾਮੁ [8]ਸਮਾਧਿਓ; ਹਰਖੁ ਸੋਗੁ ਸਮ ਕਰਿ ਸਹਾਰੇ ॥ |
| | ੧੫ | ੬ | ਸੋਈ ਨਾਮੁ ਪਦਾਰਥੁ ਅਮਰ ਗੁਰ; [9]ਤੁਸਿ ਦੀਓ ਕਰਤਾਰਿ ॥ |
| | ੧੬ | ੭ | ਸਤਿ ਸੂਰਉ, ਸੀਲਿ ਬਲਵੰਤੁ; ਸਤਭਾਇ ਸੰਗਤਿ ਸਘਨ; ਗਰੂਅ ਮਤਿ, ਨਿਰਵੈਰਿ ਲੀਣਾ ॥ [10]ਜਿਸੁ ਧੀਰਜੁ, ਧੁਰਿ ਧਵਲੁ; [11]ਧੁਜਾ ਸੇਤਿ, ਬੈਕੁੰਠ [12]ਬੀਣਾ ॥ |
| | ੧੮ | ੮ | ਨਾਮੁ ਨਾਵਣੁ, ਨਾਮੁ ਰਸ ਖਾਣੁ; ਅਰੁ ਭੋਜਨੁ, ਨਾਮ ਰਸੁ, ਸਦਾ 'ਚਾਯ', ਮੁਖਿ ਮਿਸਟ ਬਾਣੀ ॥ ['ਚਾਇ' ਬੋਲੋ] |
| | ੧੯ | ੮ | ਕੁਲ ਸੰਬੂਹ, [13]'ਸਮੁਧਰੇ'; ਪਾਯਉ ਨਾਮ ਨਿਵਾਸੁ ॥ [ਸਮੁੱਧਰੇ ਬੋਲੋ] ਸਕਯਥੁ ਜਨਮੁ [14]ਕਲ੍ਯੁਚਰੈ; ਗੁਰੁ ਪਰਸਿਉ ਅਮਰ ਪ੍ਰਗਾਸੁ ॥ |
| ੧੩੯੪ | ੧ | ੯ | [15]ਬਾਰਿਜੁ ਕਰਿ [16]ਦਾਹਿਣੈ; ਸਿਧਿ ਸਨਮੁਖ ਮੁਖੁ ਜੋਵੈ ॥ ਰਿਧਿ ਬਸੈ, [17]ਬਾਂਵਾਂਗਿ; ਜੁ ਤੀਨਿ [18]ਲੋਕਾਂਤਰ ਮੋਹੈ ॥ ਰਿਦੈ ਬਸੈ, [19]'ਅਕਹੀਉ'; ਸੋਇ ਰਸੁ ਤਿਨਹੀ ਜਾਤਉ । ['ਅਕੱਹੀਉ' ਬੋਲੋ] |

---

੧. ਭਲੀ ਪ੍ਰਕਾਰ ਉਧਰਿਆ । ੨. ਭੀਸ਼ਮ ਪਿਤਾਮਾ । ੩. ਭਾਰੀ ਮਤ । ੪. ਕੀਰਤੀ । ੫. ਸਕਾਰਥ, ਸਫਲਾ । ੬. ਬਾਬੇ ਤੇਜ ਭਾਨ ਦੇ । ੭. ਸਪੁਤਰ ਸਤਿਗੁਰੂ ਅਮਰਦਾਸ ਜੀ । ੮. ਸਮਾਧੀ । ੯. ਪ੍ਰਸੰਨ ਹੋ ਕੇ । ੧੦. ਧਰਮ ਰੂਪੀ ਧੋਲ ਨੂੰ ਜਿਨ੍ਹਾਂ ਨੇ ਧੁਰੋਂ ਹੀ ਧੀਰਜ ਦਿਤੀ ਹੈ। ੧੧.ਨਿਸ਼ਾਨ ਸੇਤ = ਚਿੱਟੇ ਨਿਸ਼ਾਨ ਵਾਲੇ ਸੁਲਹ ਕੁਲ । ੧੨. ਸੁੰਦਰ । ੧੩. ਭਲੀ ਪ੍ਰਕਾਰ ਉਧਰੇ । ੧੪.ਕਲ ਭੱਟ ਉਚਾਰਦਾ ਹੈ । ੧੫: ਕਵਲ ਕਵਲਾਂ ਨੂੰ ਪਕੜ ਕੇ ਲਛਮੀ । ੧੬. ਸੱਜੇ ਹੱਥ ਖੜੀ ਹੈ । ੧੭. ਖੱਬੇ ਅੰਗ ਕੋਲ । ੧੮. ਲੋਕਾਂ ਨੂੰ ਅੰਦਰੋਂ ਅੰਦਰੀ । ੧੯. ਕਥਨ ਤੋਂ ਰਹਿਤ ਪ੍ਰਮੇਸ਼ਰ ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਤੀਜੇ ਕੇ ੩ |
|---|---|---|---|
| ੧੩੯੪ | ੨ | ੯ | ਮੁਖਹੁ ਭਗਤਿ ਉਚਰੈ; ਅਮਰੁ ਗੁਰੁ, ਇਤੁ ਰੰਗਿ ਰਾਤਉ ॥ |
| | | | ਮਸਤਕਿ ਨੀਸਾਣੁ, ਸਚਉ ਕਰਮੁ; ਕਲ੍ਯ ਜੋੜਿ ਕਰ ਧ੍ਯਾਇਅਉ ॥ |
| | | | ['ਧਿਆਇਅਉ' ਬੋਲੋ] |
| | | | ਪਰਸਿਉ, ਗੁਰੂ ਸਤਿਗੁਰ ਤਿਲਕੁ; ਸਰਬ ਇਛ ਤਿਨਿ ਪਾਇਅਉ ॥ |
| | ੪ | ੧੦ | ਚਰਣ, ਤ ਪਰ [੧]ਸਕਯਥ, ਚਰਣ, ਗੁਰ ਅਮਰ [੨]ਪਵਲਿ' [੩]ਰਯ ॥ |
| | | | ['ਪਵੱਲਿ' ਬੋਲੋ ਰੈ ਬੋਲੋ] |
| | ੭ | ੧੦ | ਸਕਯਥੁ ਸੁ ਹੀਉ, ਜਿਤੁ ਹੀਅ ਬਸੈ, ਗੁਰ ਅਮਰ ਦਾਸੁ, ਨਿਜ ਜਗਤ ਪਿਤ ॥ |
| | | | ਸਕਯਥੁ ਸੁ ਸਿਰੁ. ਜਾਲਪੁ ਭਣੈ; ਜੁ ਸਿਰੁ ਨਿਵੈ, ਗੁਰ ਅਮਰ ਨਿਤ ॥ |
| | ੮ | ੧੧ | ਤਿ-ਨਰ ਦੁਖ ਨਹ ਭੁਖ; ਤਿ-ਨਰ [੪]ਨਿ-ਧਨੁ ਨਹੁ ਕਹੀਅਹਿ ॥ |
| | ੯ | ੧੧ | ਤਿ-ਨਰ [੫]ਸੇਵ ਨਹੁ ਕਰਹਿ; ਤਿ-ਨਰ, [੬]ਸਯ [੭]ਸਹਸ [੮]ਸਮਪਹਿ ॥ |
| | | | [ਸੈ ਬੋਲੋ, ਸਮੱਪਹਿ ਬੋਲੋ] |
| | ੧੦ | ੧੧ | ਸੁਖ ਲਹਹਿ ਤਿ-ਨਰ, ਸੰਸਾਰ ਮਹਿ; ਅਭੈ [੯]ਪਟੁ, ਰਿਪ ਮਧਿ ਤਿਹ ॥ |
| | ੧੧ | ੧੨ | ਤੈ ਪਢਿਅਉ ਇਕੁ, ਮਨਿ ਧਰਿਅਉ ਇਕੁ; ਕਰਿ ਇਕੁ ਪਛਾਣਿਓ ॥ |
| | | | ਨਯਣਿ ਬਯਣਿ [੧੦]ਮੁਹਿ, ਇਕੁ ਇਕੁ; ਦੁਹੁ ਠਾਂਇ ਨ ਜਾਣਿਓ ॥ |
| | | | ਸੁਪਨਿ ਇਕੁ ਪਰਤਖਿ ਇਕੁ; ਇਕਸ ਮਹਿ ਲੀਣਉ ॥ |
| | | | [੧੧]ਤੀਸ ਇਕੁ ਅਰੁ [੧੨]ਪੰਜਿ ਸਿਧੁ, [੧੩]ਪੈਤੀਸ ਨ [੧੪]ਖੀਣਉ ॥ |
| | | | ਇਕਹੁ ਜਿ ਲਾਖੁ, ਲਖਹੁ ਅਲਖੁ ਹੈ; ਇਕੁ ਇਕੁ ਕਰਿ ਵਰਨਿਅਉ ॥ |
| | | | ('ਲਖੱਹੁ' ਨ ਬੋਲੋ) |
| | ੧੫ | ੧੩ | ਜਿ ਮਤਿ ਗਹੀ, ਜੈਦੇਵਿ; ਜਿ ਮਤਿ, ਨਾਮੈ ਸੰਮਾਣੀ ॥ |
| | | | ਜਿ ਮਤਿ, ਤ੍ਰਿਲੋਚਨ ਚਿਤਿ; ਭਗਤ ਕੰਬੀਰਹਿ ਜਾਣੀ ॥ |
| | | | [੧੫]ਰੁਕਮਾਂਗਦ ਕਰਤੂਤਿ; ਰਾਮੁ ਜੰਪਹੁ ਨਿਤ ਭਾਈ ॥ |
| | | | ਅੰਮਰੀਕਿ ਪ੍ਰਹਲਾਦਿ; ਸਰਣਿ ਗੋਬਿੰਦ ਗਤਿ ਪਾਈ ॥ |
| | | | ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ; ਸੁਮਤਿ, ਜਲ੍ਯ ਜਾਣੀ ਜੁਗਤਿ ॥ |

੧. ਸਕਾਰਥਾ, ਸਫਲ। ੨. ਪੈਂਦੇ ਹਨ। ੩. ਰਸਤੇ। ੪. ਨਿਰਧਨ। ੫. ਦੇਵੀ ਦੇਵਤਿਆਂ ਦੀ ਸੇਵਾ ਨਹੀਂ ਕਰਦੇ। ੬. ਸੈਂਕੜੇ ਮਨੁਖਾਂ ਨੂੰ। ੭. ਹਜ਼ਾਰਾਂ ਪਦਾਰਥ। ੮. ਅਰਪ ਦਿੰਦੇ ਹਨ। ੯. ਚਤੁਰ ਹੈ ਵੈਰੀਆਂ ਵਿਚ। ੧੦. ਮੂੰਹ ਵਿਚ। ੧੧. ਤੀਹ ਦਿਨ ਰੋਜ਼ੇ ਦੁਆਰਾ। ੧੨. ਪੰਜ ਨਿਮਾਜ਼ਾਂ ਰਾਹੀਂ। ੧੩. ਪੈਂਤੀਆਂ ਅੱਖਰਾਂ ਰਾਹੀਂ ਦੱਸਦੇ ਹਾਂ ਕਿ ਗੁਰੂ ਜੀ ਦੀ ਸੇਵਾ ਕਰਨ ਦੀ ਖੀਨਤਾ ਨਹੀਂ, ਕਹੱਤਰ ਸਾਲ ਦੀ ਅਵਸਥਾ ਵਿਚ ਮਹਾਰਾਜ ਜੀ ਦੀ ਸ਼ਰਨ ਵਿਚ ਆਏ ਗੁਰੂ ਅਮਰਦਾਸ ਜੀ। ੧੪. ਬਲ ਦਾ ਨਾਸ਼ ਹੋਣਾ ਨਹੀਂ ਮੰਨਿਆਂ। ੧੫. ਰੁਕਮਾਂਗਦ ਇਕ ਰਾਜਾ ਸੀ ਇਸਦੇ ਬਾਗ ਵਿਚ ਇਕ ਅਪੱਛਰਾਂ ਫੁਲ ਤੋੜਦੀ ਰਹਿ ਗਈ ਸੀ, ਸਾਰੇ ਲੋਕ ਵੇਖ ਕੇ ਮੋਹਤ ਹੋ ਗਏ, ਰਾਜੇ ਦਾ ਚਿਤ ਅਪੱਛਰਾਂ ਤੇ ਨਹੀਂ ਡੋਲਿਆ, ਐਸੇ ਨਾਮ ਜਪੇ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਤੀਜੇ ਕੇ ੩ |
|---|---|---|---|
| ੧੩੯੪ | ੧੮ | ੧੪ | ਗੁਰੁ ਅਮਰਦਾਸੁ ਪਰਸੀਐ; [੧]ਪੁਹਮਿ [੨]ਪਾਤਿਕ, ਬਿਨਾਸਹਿ ॥ |
| | | | ਗੁਰੁ ਅਮਰਦਾਸੁ, [੩]ਪਰਸੀਐ; ਸਿਧ ਸਾਧਿਕ, [੪]ਆਸਾਸਹਿ ॥ |
| | | | ਗੁਰੁ ਅਮਰਦਾਸੁ ਪਰਸੀਐ; ਧਿਆਨੁ ਲਹੀਐ, [੫]ਪਉ [੬]ਮੁਕਿਹਿ ॥ |
| | | | ਗੁਰੁ ਅਮਰਦਾਸੁ ਪਰਸੀਐ; ਅਭਉ ਲਭੈ, ਗਉ ਚੁਕਿਹਿ ॥ |
| ੧੩੯੫ | ੧ | ੧੪ | ਇਕੁ [੭]ਬਿੰਨਿ, [੮]ਦੁ-ਗਣ ਜੁ ਤਉ ਰਹੈ; ਜਾ ਸੁਮੰਤ੍ਰਿ [੯]ਮਾਨਵਹਿ ਲਹਿ ॥ |
| | | | ਜਾਲਪਾ ਪਦਾਰਥ ਇਤੜੇ; ਗੁਰ ਅਮਰਦਾਸਿ ਡਿਠੈ ਮਿਲਹਿ ॥ |
| | ੨ | ੧੫ | ਸਚੁ ਨਾਮੁ ਕਰਤਾਰੁ; ਸੁ ਦ੍ਰਿੜੁ ਨਾਨਕਿ [੧੦]ਸੰਗ੍ਰਹਿਅਉ ॥ |
| | | | ਤਾ ਤੇ ਅੰਗਦੁ ਲਹਣਾ, ਪ੍ਰਗਟਿ; ਤਾਸੁ ਚਰਣਹ ਲਿਵ ਰਹਿਅਉ ॥ |
| | | | [੧੧]ਤਿਤੁ ਕੁਲਿ ਗੁਰ ਅਮਰਦਾਸੁ, ਆਸਾ ਨਿਵਾਸੁ; ਤਾਸੁ ਗੁਣ ਕਵਣ ਵਖਾਣਉ ॥ |
| | ੫ | ੧੫ | ਬੋਹਿਥਉ ਬਿਧਾਤੈ, [੧੨]ਨਿਰਮਯੌ; ਸਭ ਸੰਗਤਿ, ਕੁਲ ਉਧਰਣ ॥ |
| | | | ਗੁਰ ਅਮਰਦਾਸ ਕੀਰਤੁ ਕਹੈ; ਤ੍ਰਾਹਿ ਤ੍ਰਾਹਿ, ਤੁਅ ਪਾ ਸਰਣ ॥ |
| | | | (ਉਧੱਰਣ ਨਹੀਂ ਬੋਲਣਾ) |
| | ੬ | ੧੬ | ਨਿਰੰਕਾਰਿ ਆਕਾਰੁ; ਜੋਤਿ, ਜਗ [੧੩]ਮੰਡਲਿ ਕਰਿਯਉ ॥ |
| | | | ਜਹ ਕਹ ਤਹ ਭਰਪੂਰੁ; ਸਬਦੁ ਦੀਪਕਿ, [੧੪]ਦੀਪਾਯਉ ॥ |
| | ੯ | ੧੭ | ਜਪੁ ਤਪੁ ਸਤੁ ਸੰਤੋਖੁ; ਪਿਖਿ ਦਰਸਨੁ ਗੁਰਸਿਖਹ ॥ |
| | ੧੦ | ੧੭ | ਗੁਰੁ [੧੫]ਗਉਹਰੁ. [੧੬]ਦਰੀਆਉ;ਪਲਕ,ਡੁਬੰਤ੍ਹ ਤਾਰੈ ॥ [ਡੁਬੰਤਿਅਹ ਬੋਲੋ] |
| | ੧੨ | ੧੮ | ਚਿਤਿ ਚਿਤਵਉ ਅਰਦਾਸਿ; ਕਹਉ, ਪਰੁ ਕਹਿ ਭਿ ਨ ਸਕਉ ॥ |
| | ੧੬ | ੧੯ | ਕਾਮ ਕ੍ਰੋਧ, ਵਸਿ ਕਰੈ, [੧੭]ਪਵਣੁ ਉਡੰਤ ਨ ਧਾਵੈ ॥ |
| | ੧੯ | ੨੦ | ਸੰਨਿਆਸੀ ਤਪਸੀਅਹ; ਮੁਖਹੁ, ਏ ਪੰਡਿਤ ਮਿਠੇ ॥ |
| | | | ('ਤਪੱਸੀਅਹ' ਨਹੀਂ ਬੋਲਣਾ) |
| ੧੩੯੬ | ੧ | ੨੦ | ਕਹਤਿਅਹ ਕਹਤੀ, ਸੁਣੀ; ਰਹਤ ਕੋ [੧੮]ਖੁਸੀ ਨ ਆਯਉ ॥ |
| | ੪ | ੨੧ | ਭੈ ਨਿਰਭਉ, ਹਰਿ ਅਟਲੁ ਮਨਿ; ਸਬਦਿ ਗੁਰ, ਨੇਜਾ ਗਡਿਓ ॥ |
| | | | ਕਾਮ ਕ੍ਰੋਧ ਲੋਭ ਮੋਹ [੧੯]ਅਪਤੁ; ਪੰਚ ਦੂਤ ਬਿਖੰਡਿਓ ॥ |
| | | | [ਅਪੱਤ ਨਹੀਂ ਬੋਲਣਾ) |

੧. ਧਰਤੀ ਦੇ। ੨. ਪਾਪ। ੩. ਦਰਸ਼ਨ ਦੇਖੀਏ। ੪. ਚਾਹੁੰਦੇ ਹਨ ਵਾਂ ਸੰਸੇ ਤੋਂ ਰਹਿਤ ਹੁੰਦੇ ਹਨ ਵਾ ਆਗਿਆ ਵਿਚ ਉਸ ਦੀ ਆ ਜਾਂਦੇ ਹਨ। ੫. ਪਾ ਲਈਦੀ ਹੈ। ੬. ਮੁਕਤੀ। ੭. ਇਕ ਨੂੰ ਬਿੰਨ = ਦੇਖ ਲੈਂਦਾ ਹੈ। ੮. ਦ੍ਵੈਤ ਦੀ ਗਿਣਤੀ ਤੋਂ ਪੁਰਖ ਤਾਂ ਰਹਿਤ ਹੁੰਦਾ ਹੈ। ੯. ਮਨੁਖ। ੧੦. ਗ੍ਰਹਿਣ ਭਲੀ ਪ੍ਰਕਾਰ ਧਾਰਨ ਕੀਤਾ ਹੈ। ੧੧. ਤਿਸ ਗੁਰਿਆਈ ਗੱਦੀ ਰੂਪ ਕੁਲ ਵਿਚ। ੧੨. ਪੈਦਾ ਕੀਤਾ ਹੈ। ੧੩. ਸਮੂਹ। ੧੪. ਪ੍ਰਕਾਸ਼ਿਆ। ੧੫. ਵਡੇ ਅਨਵਿਧ ਮੋਤੀ ਦੀ ਨਿਆਈਂ। ੧੬. ਸੰਸਾਰ ਰੂਪੀ ਸਮੁੰਦਰ ਵਿਚੋਂ। ੧੭. ਵਾਸ਼ਨਾ। ੧੮. ਧਸੰਦ। ੧੯. ਬੇ-ਪਤੀ ਕਰਣ ਵਾਲਾ ਹੰਕਾਰ।

| ਪੰਨਾ | ਸਤਰ | ਸ਼ਬਦ | |
|---|---|---|---|
| | | | ਸਵਈਏ ਮਹਲੇ ਤੀਜੇ ਕੇ ੩ |
| ੧੩੯੬ | ੫ | ੨੧ | ਭਲਉ [1]ਭੂਹਾਲੁ, ਤੇਜੋ ਤਨਾ; ਨ੍ਰਿਪਤਿ ਨਾਥੁ ਨਾਨਕ ਬਰਿ ॥ |
| | | | ਗੁਰ ਅਮਰਦਾਸ, ਸਚੁ [2]ਸਲ੍ਯ ਭਣਿ; ਤੈ ਦਲੁ ਜਿਤਉ ਇਵ ਜੁਧੁ ਕਰਿ ॥ |
| | ੬ | ੨੨ | [3]ਘਨਹਰ ਬੂੰਦ, [4]ਬਸੁਅ ਰੋਮਾਵਲਿ, ਕੁਸਮ ਬਸੰਤ, ਗਨੰਤ ਨ ਆਵੈ ॥ |
| | | | ਰੁਦ੍ਰ ਧਿਆਨ, ਗਿਆਨ ਸਤਿਗੁਰ ਕੇ; |
| | | | ਕਬਿ ਜਨ ਭਲ੍ਯ, [5]ਉਨਹ ਜੁ ਗਾਵੈ ॥ |
| | ੭ | ੨੨ | ਭਲੇ ਅਮਰਦਾਸ,ਗੁਣ ਤੇਰੇ;ਤੇਰੀ ਉਪਮਾ,ਤੋਹਿ ਬਨਿ ਆਵੈ ॥['ਭੱਲੇ' ਬੋਲੋ] |
| | | | ਸਵਈਏ ਮਹਲੇ ਚਉਥੇ ਕੇ ੪ |
| | ੧੧ | ੧ | ਇਕ ਮਨਿ; ਪੁਰਖੁ ਨਿਰੰਜਨੁ ਧਿਆਵਉ ॥ |
| | ੧੪ | ੧ | ਅਮਿਅ ਨਾਮੁ; ਜਾ ਕਉ ਫੁਰਿਆ ॥ |
| | ੧੫ | ੧ | ਹਰਿ ਨਾਮ ਰਸਿਕੁ, ਗੋਬਿੰਦ ਗੁਣ ਗਾਹਕੁ; ਚਾਹਕੁ, ਤਤ ਸਮਤ ਸਰੇ ॥ ('ਸਮੱਤ' ਨਹੀਂ ਬੋਲਣਾ) |
| | | | ਕਵਿ ਕਲ੍ਯ, [6]ਠਕੁਰ, [7]ਹਰਦਾਸ [8]ਤਨੇ; ਗੁਰ ਰਾਮਦਾਸ,ਸਰ ਅਭਰ ਭਰੇ ॥ |
| | ੧੯ | ੩ | ਸਤਗੁਰ ਮਤਿ ਗੂੜ੍ਹ ਬਿਮਲ ਸਤਸੰਗਤਿ; ਆਤਮੁ ਰੰਗਿ ਚਲੂਲੁ ਭਯਾ ॥ |
| | | | ਜਾਗ੍ਯਾ ਮਨੁ ਕਵਲੁ, ਸਹਜਿ ਪਰਕਾਸ੍ਯਾ; ਅਭੈ ਨਿਰੰਜਨੁ ਘਰਹਿ ਲਹਾ ॥ (ਜਾਗਿਆ ਪਰਕਾਸਿਆ ਬੋਲੋ) |
| ੧੩੯੭ | ੨ | | ਅਨਭਉ ਉਨਮਾਨਿ, [9]ਅਕਲ ਲਿਵ ਲਾਗੀ; ਪਾਰਸੁ ਭੇਟਿਆ ਸਹਜ ਘਰੇ ॥ |
| | ੩ | ੪ | ਮੇਟਿਆ ਜਨਮਾਂਤੁ, ਮਰਣ ਭਉ ਭਾਗਾ; ਚਿਤੁ ਲਾਗਾ ਸੰਤੋਖ ਸਰੇ ॥ |
| | ੪ | ੫ | ਅਭਰ ਭਰੇ, ਪਾਯਉ ਅਪਾਰੁ; ਰਿਦ ਅੰਤਰਿ ਧਾਰਿਓ ॥ (ਪਾਇਅਉ ਬੋਲੋ) |
| | ੬ | ੫ | ਨਾਨਕ ਪ੍ਰਸਾਦਿ, ਅੰਗਦ ਸੁਮਤਿ; ਗੁਰਿ ਅਮਰਿ, ਅਮਰੁ ਵਰਤਾਇਓ ॥ |
| | ੮ | ੬ | ਸੁਖ ਸਾਗਰੁ ਪਾਇਅਉ, [10]ਦਿੰਤੁ; ਹਰਿ ਮਗਿ ਨ ਹੁਟੈ ॥ |
| | ੯ | ੬ | ਸਤਿਗੁਰੁ ਪ੍ਰਮਾਣੁ, [11]ਬਿਧ ਨੈ ਸਿਰਿਉ; ਜਗਿ, ਜਸ [12]ਤੂਰੁ ਬਜਾਇਅਉ ॥ |
| | | | ਗੁਰ ਰਾਮਦਾਸ ਕਲ੍ਯੁਚਰੈ; ਤੈ, ਅਭੈ ਅਮਰਪਦੁ ਪਾਇਅਉ ॥ |
| | ੧੨ | ੭ | ਸਹਜ ਸਰੋਵਰੁ ਮਿਲਿਓ; ਪੁਰਖੁ ਭੇਟਿਓ ਅਬਿਨਾਸੀ ॥ |
| | ੧੩ | ੭ | [13]ਆਦਿਲੇ ਭਗਤ, ਜਿਤੁ ਲਗਿ ਤਰੇ; ਸੋ, ਗੁਰਿ ਨਾਮੁ ਦ੍ਰਿੜਾਇਅਉ ॥ |
| | ੧੪ | ੮ | ਪ੍ਰੇਮ ਭਗਤਿ, ਪਰਵਾਹ; ਪ੍ਰੀਤਿ [14]ਪੁਬਲੀ ਨ [15]ਹੁਟਇ ॥ |
| | ੧੫ | ੮ | ਮਤਿ ਮਾਤਾ, ਸੰਤੋਖੁ ਪਿਤਾ; [16]ਸਰਿ [17]ਸਹਜ ਸਮਾਯਉ ॥ |

੧. ਮਹਾਰਾਜਾ। ੨. ਭੱਟ ਦਾ ਨਾਮ ਹੈ। ੩. ਬੱਦਲ ਦੀਆਂ ਬੂੰਦਾਂ। ੪. ਧਰਤੀ ਦੀ ਰੋਮਾਵਲੀ ਬਨਾਸਪਤੀ। ੫. ਉਨ੍ਹਾਂ ਨੂੰ ਜੋ ਕੋਈ ਗਾ ਸਕੇ ਤਾਂ ਗਾ ਸਕੇ। ੬. ਠਾਕਰ ਜੀ, ਛੱਤ੍ਰੀਆਂ ਦਾ ਨਾਮ ਹੈ। ੭. ਬਾਬੇ ਹਰਿਦਾਸ ਜੀ ਦੇ। ੮. ਪੁਤਰ ਸਤਿਗੁਰੂ ਰਾਮਦਾਸ ਜੀ। ੯. ਕਲਪਣਾ ਤੋਂ ਰਹਿਤ ਹੋ ਕੇ। ੧੦. ਦਿੱਤੀ ਹੋਈ ਦਾਤ ਤੇ ਦਿੰਦੇ ਹਨ ਅਗੇ ਦਾਤ। ੧੧. ਬਿਧਾਤਾ ਨੇ। ੧੨.ਵਾਜਾ ਜਸ ਦਾ। ੧੩. ਪੂਰਬਲੇ। ੧੪. ਪਹਿਲੀ, ਮਾਤਾ ਦੇ ਗਰਭ ਦੀ। ੧੫. ਹਟਦੀ ਨਹੀਂ। ੧੬. ਸਰੋਵਰ। ੧੭. ਸ਼ਾਂਤੀ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਚਉਥੇ ਕੇ ੪ |
|---|---|---|---|
| ੧੩੯੭ | ੧੬ | ੮ | ਆਜੋਨੀ [੧]ਸੰਭਵਿਅਉ; ਜਗਤੁ, ਗੁਰ ਬਚਨਿ ਤਰਾਯਉ ॥ |
| | | | ਅਬਿਗਤ ਅਗੋਚਰੁ ਅਪਰ ਪਰੁ; ਮਨਿ, ਗੁਰ ਸਬਦੁ ਵਸਾਇਅਉ ॥ |
| | ੧੮ | ੯ | ਸਹਜ ਤਰੋਵਰ ਫਲਿਓ; ਗਿਆਨ ਅੰਮ੍ਰਿਤ ਫਲ ਲਾਗੇ ॥ |
| | | | ਗੁਰ ਪ੍ਰਸਾਦਿ ਪਾਈਅਹਿ; ਧੰਨਿ ਤੇ ਜਨ, ਬਡਭਾਗੇ ॥ |
| | | | ਤੇ ਮੁਕਤੇ ਭਏ, ਸਤਿਗੁਰ ਸਬਦਿ; ਮਨਿ, ਗੁਰ ਪਰਚਾ ਪਾਇਅਉ ॥ |
| ੧੩੯੮ | ੧ | ੧੦ | ਸੇਜ [੨]ਸਧਾ, ਸਹਜੁ [੩]ਛਾਵਾਣੁ, ਸੰਤੋਖੁ [੪]ਸਰਾਇਚਉ; |
| | | | ਸਦਾ, ਸੀਲ ਸੰਨਾਹੁ ਸੋਹੈ ॥ |
| | | | ਗੁਰ ਸਬਦਿ, [੫]ਸਮਾਚਰਿਓ; ਨਾਮੁ ਟੇਕ, [੬]ਸੰਗਾਦਿ [੭]ਬੋਹੈ ॥ |
| | | | ਆਜੋਨੀਉ [੮]ਭਲੵ ਅਮਲੁ ਸਤਿਗੁਰ ਸੰਗਿ ਨਿਵਾਸੁ ॥ (ਅ-ਮਲੁ ਬੋਲੋ) |
| | ੫ | ੧੧ | ਪਰਚਉ ਪ੍ਰਮਾਣੁ, ਗੁਰ ਪਾਇਅਉ; ਤਿਨ ਸਕਯਥਉ ਜਨਮੁ ਜਗਿ ॥ (ਸਕਇਅਥਉ ਬੋਲੋ) |
| | ੭ | ੧੨ | ਗੁਰੁ ਨਾਨਕੁ ਅੰਗਦੁ ਅਮਰੁ; ਭਗਤ, ਹਰਿ ਸੰਗਿ ਸਮਾਣੇ ॥ |
| | ੯ | ੧੩ | ਸਤੁ ਸੰਤੋਖੁ ਸਮਾਚਰੇ; [੯]ਅਭਰਾ ਸਰੁ ਭਰਿਆ ॥ (ਅ-ਭਰਾ ਬੋਲੋ) |
| | | | ਇਹੁ [੧੦]ਜਨਕ ਰਾਜੁ, ਗੁਰ ਰਾਮਦਾਸ; ਤੁਝਹੀ ਬਣਿ ਆਵੈ ॥ |
| | ੧੦ | ੧੪ | ਸਤਿਗੁਰ ਨਾਮੁ, ਏਕ ਲਿਵ ਮਨਿ ਜਪੈ ਦ੍ਰਿੜ੍ਹ; |
| | | | ਤਿਨੑ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ ॥ |
| | ੧੫ | ੨ | ਜਾ ਕੀ ਸੇਵਾ, ਸਿਧ ਸਾਧ, ਮੁਨਿ ਜਨ ਸੁਰਿ ਨਰ; |
| | | | ਜਾਚਹਿ ਸਬਦ ਸਾਰੁ, ਏਕ ਲਿਵ ਲਾਈ ਹੈ ॥ |
| | ੧੭ | ੨ | ਮਨ ਪ੍ਰਾਣੀ ਮੁਗਧ ਬੀਚਾਰੁ, ਅਹਿ-ਨਿਸਿ ਜਪੁ; |
| | | | ਧਰਮ ਕਰਮ, ਪੂਰੇ ਸਤਿਗੁਰੁ ਪਾਈ ਹੈ ॥ [ਚਾਲ ਦੇ ਲਿਹਾਜ਼ ਨਾਲ] |
| ੧੩੯੯ | ੧ | ੩ | ਨਲੵ ਕਵਿ ਪਾਰਸ ਪਰਸ, [੧੧]ਕਚ [੧੨]ਕੰਚਨਾ ਹੁਇ; |
| | | | ਚੰਦਨਾ ਸੁਬਾਸੁ ਜਾਸੁ, ਸਿਮਰਤ [੧੩]ਅਨ [੧੪]ਤਰ ॥ |
| | | | ਜਾ ਕੇ ਦੇਖਤ ਦੁਆਰੇ, ਕਾਮ ਕ੍ਰੋਧ ਹੀ ਨਿਵਾਰੇ ਜੀ; |
| | | | ਹਉ ਬਲਿ ਬਲਿ ਜਾਉ, ਸਤਿਗੁਰ, ਸਾਚੇ ਨਾਮ ਪਰ ॥ (ਚਾਲ ਵਾਸਤੇ) |
| | ੩ | ੪ | ਰਾਜੁ ਜੋਗੁ ਤਖਤੁ; ਦੀਅਨੁ ਗੁਰ ਰਾਮਦਾਸ ॥ |
| | ੪ | ੪ | ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ; |
| | | | ਪੰਚ ਭੂਤ ਬਸਿ ਕੀਨੇ, [੧੫]ਜਪਤ ਨ ਤ੍ਰਾਸ ॥ |

---

੧. ਅਜੂਨੀ ਸਰੂਪ ਹੁੰਦਾ ਹੋਇਆ ਸੁਤੇ ਪ੍ਰਕਾਸ਼ ਸਹਿਤ ਪ੍ਰਗਟ ਹੋਇਆ ਹੈ। ੨. ਸ਼ਰਧਾ। ੩. ਚੰਦੋਆ। ੪. ਕਨਾਤਾਂ। ੫. ਭਲੀ ਪ੍ਰਕਾਰ ਪ੍ਰਾਪਤ ਕਰਨਾ। ੬. ਸੰਗੀ ਆਦਿਕ। ੭. ਸੁਗੰਧੀ। ੮. ਭਲੀ ਪ੍ਰਕਾਰ। ੯. ਖਾਲੀ। ੧੦. ਗਿਆਨ ਰੂਪੀ। ੧੧. ਕਚ ਤੋਂ। ੧੨. ਸੋਨਾ ਕਰ ਦਿਤੇ। ੧੩. ਹੋਰ। ੧੪. ਬ੍ਰਿਛ ਵਾਂਗੂ। ੧੫. ਜੰਮਣ ਮਰਨ ਦਾ ਡਰ ਨਹੀਂ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਚਉਥੇ ਕੇ ੪ |
|---|---|---|---|
| ੧੩੯੯ | ੫ | ੪ | ਗੁਰ ਅਮਰੁ ਗੁਰੂ ਸ੍ਰੀ ਸਤਿ, ਕਲਿਜੁਗਿ ਰਾਖੀ ਪਤਿ; |
| | | | [੧]ਅਘਨ ਦੇਖਤ [੨]ਗਤੁ, ਚਰਨ ਕਵਲ ਜਾਸ ॥ |
| | ੭ | ੫ | ਜਿਸਹਿ ਧਾਰਿ੍ਉ ਧਰਤਿ ਅਰੁ [੩]ਵਿਉਮੁ, ਅਰੁ ਪਵਣੁ ਤੇ ਨੀਰ ਸਰ; |
| | | | ਅਵਰ ਅਨਲ [੪]ਅਨਾਦਿ ਕੀਅਉ ॥ |
| | | | ਸਸਿ [੬]ਰਿਖਿ ਨਿਸਿ, ਸੂਰ ਦਿਨਿ ਸੈਲ; ਤਰੂਅ, ਫਲ ਫੁਲ ਦੀਅਉ ॥ |
| | | | ਸੁਰਿ ਨਰ ਸਪਤ ਸਮੁਦ੍ ਕਿਅ; ਧਾਰਿਓ ਤ੍ਰਿਭਵਣ ਜਾਸੁ ॥ |
| | | | ਸੋਈ ਏਕੁ ਨਾਮੁ, ਹਰਿ ਨਾਮੁ ਸਤਿ; ਪਾਇਓ, ਗੁਰ ਅਮਰ ਪ੍ਰਗਾਸੁ ॥ |
| | ੧੪ | ੭ | ਜਾਮਿ ਗੁਰੂ ਹੋਇ ਵਲਿ; ਗਿਆਨ ਅਰੁ ਧਿਆਨ, ਅਨਨ ਪਰਿ ॥ |
| | ੧੮ | ੮ | ਗੁਰੁ ਨਯਣਿ ਬਯਣਿ, ਗੁਰੁ ਗੁਰੁ ਕਰਹੁ; ਗੁਰੂ ਸਤਿ ਕਵਿ ਨਲ੍ ਕਹਿ ॥ |
| | | | ਜਿਨਿ ਗੁਰੂ ਨ ਦੇਖਿਅਉ, [੭]ਨਹੁ ਕੀਅਉ; ਤੇ ਅਕਯਥ, ਸੰਸਾਰ ਮਹਿ ॥ |
| | | | [ਅਕਇਅਥ ਬੋਲੋ] |
| ੧੪੦੦ | ੧ | ੯ | ਤਾਰਣ ਤਰਣ [੮]ਸਮ੍ਰਥੁ, ਕਲਿਜੁਗਿ; ਸੁਨਤ ਸਮਾਧਿ; ਸਬਦ ਜਿਸੁ ਕੇਰੇ ॥ |
| | ੨ | ੯ | ਪੂਰਉ ਪੁਰਖੁ ਰਿਦੈ ਹਰਿ ਸਿਮਰਤ; ਮੁਖੁ ਦੇਖਤ, ਅਘ ਜਾਹਿ [੯]ਪਰੇਰੇ ॥ |
| | | | ਜਉ ਹਰਿ ਬੁਧਿ ਰਿਧਿ ਸਿਧਿ ਚਾਹਤ; ਗੁਰੂ ਗੁਰੂ, ਗੁਰੁ ਕਰੁ ਮਨ ਮੇਰੇ ॥ |
| | ੪ | ੧੦ | ਹੁਤੀ ਜੁ ਪਿਆਸ, [੧੦]ਪਿਊਸ [੧੧]ਪਿਵੰਨ ਕੀ; |
| | | | ਬੰਛਤ [੧੨]ਸਿਧਿ ਕਉ ਬਿਧਿ ਮਿਲਾਯਉ ॥ |
| | | | ਪੂਰਨ [੧੩]ਭੋ, ਮਨ ਠਉਰ ਬਸੋ; |
| | | | [੧੪]ਰਸ ਬਾਸਨ ਸਿਉ, ਜੁ ਦਹੰ ਦਿਸਿ ਧਾਯਉ ॥ |
| | | | ਗੋਬਿੰਦਵਾਲੁ, [੧੫]ਗੋਬਿੰਦ ਪੁਰੀ ਸਮ; ਜਲ੍ਨ, ਤੀਰਿ ਬਿਪਾਸ ਬਨਾਯਉ ॥ |
| | | | ਗਯਉ ਦੁਖੁ ਦੂਰਿ, [੧੬]ਬਰਖਨ ਕੋ; |
| | | | ਸੁ ਗੁਰੂ ਮੁਖੁ ਦੇਖਿ, [੧੭]ਗਰੂ ਸੁਖੁ ਪਾਯਉ ॥ [ਗਇਅਉ ਬੋਲੋ] |
| | ੭ | ੧੧ | ਨਿਸਿ ਬਾਸੁਰ, ਏਕ ਸਮਾਨ ਧਿਆਨ; |
| | | | ਸੁ ਨਾਮ ਸੁਨੇ, [੧੮]ਸੁਤੁ ਭਾਨ ਡਰ੍ਉ ॥ |
| | | | ਭਨਿ [੧੯]ਦਾਸ, ਸੁ ਆਸ ਜਗਤ੍ਰ ਗੁਰੂ ਕੀ; ਪਾਰਸੁ ਭੇਟਿ, ਪਰਸੁ ਕਰ੍ਉ ॥ |
| | | | (ਕਰਿਅਉ ਬੋਲੋ) |
| | ੧੧ | ੧੨ | ਸ੍ਰੀ ਸਤਿਗੁਰ ਸੁ ਪ੍ਰਸੰਨ, ਕਲਜੁਗ ਹੋਇ; |
| | | | ਰਾਖਹੁ, ਦਾਸ ਭਾਟ ਕੀ ਲਾਜ ॥ |
| | ੧੨ | ੧੩ | ਗੁਰੂ ਗੁਰੁ ਗੁਰੂ ਗੁਰੁ; ਗੁਰੂ ਜਪੁ ਪ੍ਰਾਨੀਅਹੁ ॥ |

---

੧. ਪਾਪ। ੨. ਨਾਸ। ੩. ਅਕਾਸ਼। ੪. ਅਗਨੀ। ੫. ਅੰਨ ਆਦਿਕ। ੬. ਤਾਰੇ। ੭. ਨਹੀਂ ਕੀਤਾ। ੮. ਸਮਰੱਥ। ੯. ਦੂਰ ਤੋਂ ਪ੍ਰੇਰਨ ਵਾਲੇ। ੧੦. ਅੰਮ੍ਰਿਤ। ੧੧. ਪੀਣ ਦੀ। ੧੨. ਪ੍ਰਾਪਤੀ ਚਾਹੁੰਦੇ ਸੀ ਵਾ ਮੁਕਤ। ੧੩.ਹੋਕੇ। ੧੪. ਰਸਾਂ ਦੀ ਵਾਸ਼ਨਾ। ੧੫. ਸਚਖੰਡ। ੧੬. ਵਰ੍ਹਿਆਂ ਦਾ। ੧੭. ਵੱਡਾ। ੧੮. ਧਰਮ ਰਾਜਾ। ੧੯. ਭੱਟ ਦਾ ਨਾਮ ਹੈ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਚਉਥੇ ਕੇ ੪ |
|---|---|---|---|
| ੧੪੦੦ | ੧੩ | ੧੩ | ਫੁਨਿ ਪ੍ਰੇਮ ਰੰਗ ਪਾਈਐ, [1]ਗੁਰਮੁਖਹਿ ਧਿਆਈਐ;<br>[2]ਅੰਨ ਮਾਰਗ ਤਜਹੁ, ਭਜਹੁ ਹਰਿ ਗ੍ਹਾਨੀਅਹੁ ॥ |
| | ੧੫ | ੧੩ | ਜਉ ਤ ਸਭ ਸੁਖ, ਇਤ ਉਤ ਤੁਮ ਬੰਛਵਹੁ;<br>ਗੁਰੂ ਗੁਰੁ ਗੁਰੂ ਗੁਰੁ, ਗੁਰੂ ਜਪੁ ਪ੍ਰਾਨੀਅਹੁ ॥ |
| | ੧੭ | ੧੪ | ਫੁਨਿ ਗੁਰੂ ਜਲ ਬਿਮਲ, ਅਥਾਹ ਮਜਨੁ ਕਰਹੁ;<br>ਸੰਤ ਗੁਰਸਿਖ ਤਰਹੁ; ਨਾਮ ਸਚ ਰੰਗ ਸਰਿ ॥<br>ਸਦਾ ਨਿਰਵੈਰੁ ਨਿਰੰਕਾਰੁ, ਨਿਰਭਉ ਜਪੈ;<br>ਪ੍ਰੇਮ ਗੁਰ ਸਬਦ ਰਸਿ; ਕਰਤ ਦ੍ਰਿੜੁ ਭਗਤਿ ਹਰਿ ॥ |
| ੧੪੦੧ | ੧ | ੧੫ | [3]ਉਦਧਿ ਗੁਰੁ ਗਹਿਰ ਗੰਭੀਰ, ਬੇਅੰਤੁ ਹਰਿ;<br>ਨਾਮ [4]ਨਗ ਹੀਰ ਮਣਿ; ਮਿਲਤ ਲਿਵ ਲਾਈਐ ॥<br>ਫੁਨਿ ਗੁਰੂ [5]ਪਰਮਲ ਸਰਸ, ਕਰਤ ਕੰਚਨੁ ਪਰਸ;<br>ਮੈਲੁ ਦੁਰਮਤਿ ਹਿਰਤ; ਸਬਦਿ ਗੁਰੁ ਧ੍ਹਾਈਐ ॥ [ਚਾਲ ਵ਼ਸਤੇ] |
| | ੩ | ੧੫ | ਅੰਮ੍ਰਿਤ ਪਰਵਾਹ, ਛੁਟਕੰਤ ਸਦ ਦ੍ਵਾਰਿ ਜਿਸੁ;<br>ਗ੍ਹਾਨ ਗੁਰ ਬਿਮਲ ਸਰ, ਸੰਤ ਸਿਖ ਨਾਈਐ ॥<br>ਨਾਮੁ ਨਿਰਬਾਣੁ ਨਿਧਾਨੁ, ਹਰਿ ਉਹਿ ਧਰਹੁ;<br>ਗੁਰੂ, ਗੁਰੁ ਗੁਰੁ ਕਰਹੁ, ਗੁਰੂ ਹਰਿ ਪਾਈਐ ॥ |
| | ੫ | ੧੬ | ਜਾ ਕੀ ਸੇਵ, ਸਿਵ ਸਾਧਿਕ, ਸਿਧ, ਸੁਰ ਅਸੁਰ ਗਣ;<br>ਤਰਹਿ ਤੇਤੀਸ ਗੁਰ ਬਚਨ ਸੁਣਿ ਕੰਨ ਰੇ ॥<br>ਫੁਨਿ ਤਰਹਿ ਤੇ ਸੰਤ, ਹਿਤ ਭਗਤ ਗੁਰੁ ਗੁਰੁ ਕਰਹਿ;<br>ਤਰਿਓ ਪ੍ਰਹਲਾਦੁ, ਗੁਰ ਮਿਲਤ ਮੁਨਿ ਜੰਨ ਰੇ ॥<br>ਤਰਹਿ ਨਾਰਦਾਦਿ ਸਨਕਾਦਿ, ਹਰਿ ਗੁਰਮੁਖਹਿ ਤਰਹਿ;<br>ਇਕ ਨਾਮ ਲਗਿ, ਤਜਹੁ ਰਸ ਅੰਨ ਰੇ ॥ |
| | ੯ | ੧ | ਸਿਰੀ ਗੁਰੂ ਸਾਹਿਬੁ ਸਭ ਊਪਰਿ ਕਰੀ ਕ੍ਰਿਪਾ; ਸਤਜੁਗਿ ਜਿਨਿ ਧ੍ਰੂ ਪਰਿ ॥ |
| | ੧੧ | ੧ | ਮਾਣਸ ਜਨਮੁ ਦੇਹ, ਨਿਸਤਾਰਹੁ ॥ |
| | ੧੨ | ੧ | ਗੁਰੁ ਨਾਨਕੁ; ਨਿਕਟਿ ਬਸੈ ਬਨਵਾਰੀ ॥ |
| | ੧੪ | ੧ | ਅਪ੍ਹਉ ਹਰਿ ਨਾਮੁ ਅਖੈ ਨਿਧਿ;ਚਹੁ ਜੁਗਿ ਗੁਰ ਸੇਵਾ ਕਰਿ,ਫਲੁ ਲਹੀਅੰ ॥ |
| | ੧੭ | ੨ | ਜਿਹ ਅੰਮ੍ਰਿਤ ਬਚਨ ਬਾਣੀ; ਸਾਧੂ ਜਨ ਜਪਹਿ, ਕਰਿ [6]ਬਿਚਿਤਿ ਚਾਓ ॥<br>ਆਨੰਦੁ ਨਿਤ ਮੰਗਲੁ, ਗੁਰ ਦਰਸਨੁ ਸਫਲੁ ਸੰਸਾਰਿ ॥ |
| | ੧੭ | ੨ | ਜੀਤਹਿ ਜਮ ਲੋਕ ਪਤਿਤ ਜੇ ਪ੍ਰਾਣੀ; ਹਰਿ ਜਨ ਸਿਵ ਗੁਰ ਗ੍ਹਿਾਨ ਰਹੇ ॥ |
| | ੧੯ | ੨ | ਰਘੁਬੰਸਿ [7]ਤਿਲਕੁ ਸੁੰਦਰੁ, ਦਸਰਥ ਘਰਿ; ਮੁਨਿ ਬੰਛਹਿ ਜਾ ਕੀ ਸਰਣੰ ॥ |

੧. ਗੁਰਮੁਖ ਬਣ ਕੇ । ੨. ਹੋਰ । ੩. ਸਮੁੰਦਰ । ੪. ਹੀਰਿਆਂ ਦੀਆਂ ਕਣੀਆਂ ਜਾਂ ਪੰਨੇ । ੫. ਚੰਨਣ । ੬. ਚਿੱਤ ਵਿਚ । ੭. ਟਿੱਕੇ ਰਾਮ ਚੰਦਰ ਜੀ ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਚਉਥੇ ਕੇ ੪ |
|---|---|---|---|
| ੧੪੦੨ | ੧ | ੩ | ਸੰਸਾਰੁ ਅਗਮ ਸਾਗਰੁ, ਤੁਲਹਾ; ਹਰਿ ਨਾਮੁ, ਗੁਰੂ ਮੁਖਿ ਪਾਯਾ ॥ |
| | | | ਜਗਿ ਜਨਮ ਮਰਣੁ, [੧]ਭਗਾ; ਇਹ ਆਈ, ਹੀਐ ਪਰਤੀਤਿ ॥ |
| | ੫ | ੪ | ਪਰਤਾਪੁ ਸਦਾ ਗੁਰ ਕਾ, ਘਟਿ ਘਟਿ; ਪਰਗਾਸੁ ਭਯਾ ਜਸੁ ਜਨ ਕੈ ॥ |
| | | | ਇਕਿ ਪੜਹਿ ਸੁਣਹਿ, ਗਾਵਹਿ; [੨]ਪਰਭਾਤਿਹਿ, ਕਰਹਿ ਇਸਨਾਨੁ ॥ |
| | | | ਇਸਨਾਨੁ ਕਰਹਿ ਪਰਭਾਤਿ, ਸੁਧ ਮਨਿ; ਗੁਰ ਪੂਜਾ, [੩]ਬਿਧਿ ਸਹਿਤ ਕਰੰ ॥ |
| | ੮ | ੪ | ਜਗਜੀਵਨੁ ਜਗੰਨਾਥੁ, ਜਲ ਥਲ ਮਹਿ; ਰਹਿਆ ਪੂਰਿ, ਬਹੁ ਬਿਧਿ ਬਰਨੰ ॥ (ਚਾਲ ਵਾਸਤੇ) |
| | ੯ | ੫ | ਤਿਨ੍ ਤਰਿਓ ਸਮੁਦ੍ [੪]ਰੁਦ੍, ਖਿਨ ਇਕ ਮਹਿ; |
| | | | [੫]ਜਲਹਰ [੬]ਬਿੰਬ, ਜੁਗਤਿ ਜਗੁ ਰਚਾ ॥ ('ਰੱਚਾ' ਬੋਲੋ) |
| | | | [੭]ਕੁੰਡਲਨੀ ਸੁਰਝੀ, ਸਤਸੰਗਤਿ; ਪਰਮਾਨੰਦ, ਗੁਰੂ ਮੁਖਿ [੮]ਮਚਾ ॥ (ਮੱਚਾ ਬੋਲੋ) |
| | ੧੨ | ੬ | ਕਵਲ ਨੈਨ ਮਧੁਰ ਬੈਨ, ਕੋਟਿ ਸੈਨ ਸੰਗ ਸੋਭ; |
| | | | ਕਹਤ ਮਾ [੯]ਜਸੋਧ ਜਿਸਹਿ, ਦਹੀ [੧੦]ਭਾਤੁ ਖਾਹਿ ਜੀਉ ॥ |
| | | | ਦੇਖਿ ਰੂਪੁ ਅਤਿ ਅਨੂਪੁ, ਮੋਹ ਮਹਾਂ, [੧੧]ਮਗ ਭਈ; |
| | | | [੧੨]ਕਿੰਕਨੀ ਸਬਦੁ, [੧੩]ਝਨਤਕਾਰ ਖੇਲੁ ਪਾਹਿ ਜੀਉ ॥ |
| | | | ਕਾਲ ਕਲਮ ਹੁਕਮੁ ਹਾਥਿ, ਕਹਉ, ਕਉਨੁ ਮੇਟਿ ਸਕੈ; |
| | | | ਈਸੁ [੧੪]ਬੰਮ੍ ਗ੍ਯਾਨੁ ਧ੍ਯਾਨੁ, ਧਰਤ ਹੀਐ ਚਾਹਿ ਜੀਉ ॥ |
| | ੧੫ | ੬ | ਵਾਹਿਗੁਰੂ ਵਾਹਿਗੁਰੂ ਵਾਹਿਗੁਰੂ; ਵਾਹਿ ਜੀਉ ॥ |
| | ੧੫ | ੭ | ਰਾਮ ਨਾਮ ਪਰਮ ਧਾਮ, ਸੁਧ ਬੁਧ ਨਿਰੀਕਾਰ; |
| | | | ਬੇਸੁਮਾਰ, [੧੫]ਸਰਬਰ ਕਉ ਕਾਹਿ ਜੀਉ ॥ |
| | | | [੧੬]ਸੁਥਰ ਚਿਤ, ਭਗਤ ਹਿਤ ਭੇਖੁ ਧਰਿਓ; |
| | | | ਹਰਨਾਖਸ ਹਰਿਓ, ਨਖ ਬਿਦਾਰਿ ਜੀਉ ॥ |
| | ੧੯ | ੮ | ਪੀਤ ਬਸਨ [੧੭]ਕੁੰਦ ਦਸਨ, [੧੮]ਪ੍ਰਿਆ ਸਹਿਤ, ਕੰਠ ਮਾਲ; |
| | | | ਮੁਕਟੁ ਸੀਸਿ, ਮੋਰ ਪੰਖ, [੧੯]ਚਾਹਿ ਜੀਉ ॥ |

੧. ਭੱਜ ਗਿਆ, ਨਵਿਰਤ ਹੋ ਗਿਆ। ੨. ਅੰਮ੍ਰਿਤ ਵੇਲੇ। ੩. ਬਿਧੀ। ਪੂਰਬਕ ਛੇ ਅੰਗਾਂ ਕਰ ਕੇ ਚਿਤ ਦੀ ਇਕਾਗ੍ਰਤਾ ਸੰਤੋਖ, ਬਾਣੀ ਦੀ ਪ੍ਰੀਤੀ, ਅਖੰਡ ਸ਼ਰਧਾ, ਦੀਰਘ ਕਾਲ ਅਭਿਆਸ, ਗੁਰੂ ਇਸ਼ਟ ਨੂੰ ਸਦਾ ਅੰਗ ਸੰਗ ਜਾਨਣਾ, ਅੰਤਰ ਬਾਹਰ। ੪. ਭਿਆਨਕ। ੫. ਪਾਣੀ। ੬. ਜਿਵੇਂ ਜਲ ਦਾ ਬੁਦਬੁਦਾ ਹੁੰਦਾ ਹੈ। ੭. ਭੁਯੰਗਮਾ ਨਾੜੀ ਚੇਤਨ ਤੇ ਜੜ੍ਹ ਦੀ ਗੰਢ,ਕਰਮਾਂ ਦੀ ਗੰਢ ਤੇ ਸੰਸਿਆਂ ਦੀ ਗੰਢ, ਸੰਗਤ ਵਿਚ ਮਿਲ ਕੇ ਖੁਲ੍ਹ ਜਾਂਦੀ ਹੈ। ੮. ਤਦਾਕਾਰ ਹੋ ਗਿਆ। ੯. ਜਸੋਧਾਂ। ੧੦. ਚਾਵਲ। ੧੧. ਮਗਨ। ੧੨. ਤੜਾਗੀ ਘੁੰਘਰੂਆਂ ਦੀ। ੧੩. ਝੁਨਕਾਰ। ੧੪. ਬ੍ਰਹਮਾ। ੧੫. ਬਰਾਬਰ। ੧੬. ਸਾਫ ਸੁੰਦਰ। ੧੭. ਮਰਤਬਾਨ ਦੇ ਫੁਲਾਂ ਦੀ ਨਿਆਈਂ ਦੰਦ। ੧੮. ਪਿਆਰੀ ਸਖੀ। ੧੯. ਗਰੜ ਦੀ ਸਵਾਰੀ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਚਉਥੇ ਕੇ ੪ |
|---|---|---|---|
| ੧੪੦੩ | ੧ | ੮ | ਬੇ-ਵਜੀਰ ਬਡੇ ਧੀਰ, ਧਰਮ ਅੰਗ ਅਲਖ ਅਗਮ; |
| | | | ਖੇਲੁ ਕੀਆ, ਆਪਣੈ ਉਛਾਹਿ ਜੀਉ ॥ [ਅਲੱਖ ਬੋਲੋ] |
| | ੪ | ੯ | ਬਲਿਹਿ ਛਲਨ, ਸਬਲ ਮਲਨ, ਭਗਤਿ ਫਲਨ, ਕਾਨ੍ [1]ਕੁਅਰ; |
| | | | [2]ਨਿਹਕਲੰਕ ਬਜੀ ਡੰਕ, ਚੜ੍ਹੂ ਦਲ [3]ਰਵਿੰਦ ਜੀਉ ॥ |
| | | | ਰਾਮ ਰਵਣ, [4]ਦੁਰਤ [5]ਦਵਣ, ਸਕਲ ਭਵਣ ਕੁਸਲ ਕਰਣ; |
| | | | ਸਰਬ [6]ਭੂਤ, ਆਪਿ ਹੀ [7]ਦੇਵਾਧਿ ਦੇਵ; ਸਹਸ ਮੁਖ [8]ਫਨਿੰਦ ਜੀਉ ॥ |
| | | | ਜਰਮ ਕਰਮ, ਮਛ ਕਛ [9]ਹੁਅ ਬਰਾਹ; |
| | | | ਜਮੁਨਾ ਕੈ [10]ਕੂਲਿ. ਖੇਲੁ ਖੇਲਿਓ ਜਿਨਿ [11]ਗਿੰਦ ਜੀਉ ॥ |
| | ੮ | ੧੦ | ਗੁਰ ਕਹਿਆ ਮਾਨੁ, ਨਿਜ ਨਿਧਾਨੁ, ਸਚੁ ਜਾਨੁ ਮੰਤ੍ਰੁ ਇਹੈ; |
| | | | ਨਿਸਿ ਬਾਸੁਰ ਹੋਇ ਕਲ੍ਯ੍ਯਾਨੁ; ਲਹਹਿ, ਪਰਮਗਤਿ ਜੀਉ ॥ |
| | ੧੧ | ੧੦ | ਨਾਮੁ ਸਾਰੁ ਹੀਏ ਧਾਰੁ, ਤਜੁ ਬਿਕਾਰੁ ਮਨ [12]ਗਯੰਦ; |
| | | | ਸਿਰੀ ਗੁਰੂ ਸਿਰੀ ਗੁਰੂ. ਸਿਰੀ ਗੁਰੂ ਸਤਿ ਜੀਉ ॥ (ਗਇਅੰਦ ਬੋਲੋ) |
| | ੧੨ | ੧੧ | ਸੇਵਕ ਕੈ ਭਰਪੂਰ ਜੁਗੁ ਜੁਗੁ; ਵਾਹਗੁਰੂ ਤੇਰਾ ਸਭੁ [13]ਸਦਕਾ ॥ |
| | ੧੯ | ੧੩ | ਮਾਨਹਿ, ਬ੍ਰਹਮਾਦਿਕ ਰੁਦ੍ਰਾਦਿਕ; ਕਾਲ ਕਾ ਕਾਲੁ. ਨਿਰੰਜਨ ਜਚਨਾ ॥ |
| ੧੪੦੪ | ੨ | ੧ | ਅਗਮੁ ਅਨੰਤੁ ਅਨਾਦਿ; ਆਦਿ. ਜਿਸੁ ਕੋਇ ਨ ਜਾਣੈ ॥ |
| | | | ਸਿਵ ਬਿਰੰਚਿ, ਧਰਿ ਧ੍ਯ੍ਯਾਨੁ; ਨਿਤਹਿ ਜਿਸੁ ਬੇਦੁ ਬਖਾਣੈ ॥ |
| | ੫ | ੨ | ਗੁਰੂ ਸਮਰਥੁ, ਗਹਿ ਕਰੀਆ [14]ਧ੍ਰੁਵ; ਬੁਧਿ ਸੁਮਤਿ ਸਮ੍ਹਾਰਨ ਕਉ ॥ |
| | ੭ | ੨ | ਮਥੁਰਾ ਜਨ ਜਾਨਿ, ਕਹੀ ਜੀਅ ਸਾਚੁ; |
| | | | ਸੁ ਅਉਰ ਕਛੂ, ਨ ਬਿਚਾਰਨ ਕਉ ॥ |
| | ੮ | ੩ | [15]ਸੰਤਤ ਹੀ ਸਤਸੰਗਤਿ ਸੰਗ; ਸੁ ਰੰਗ ਰਤੇ ਜਸੁ ਗਾਵਤ ਹੈ ॥ (੨) ਸੰਤ ਤਹੀ |
| | | | ਧ੍ਰਮ ਪੰਥੁ ਧਰਿਓ, [16]ਧਰਨੀ ਧਰ ਆਪਿ; |
| | | | ਰਹੇ ਲਿਵ ਧਾਰਿ, ਨ ਧਾਵਤ ਹੈ ॥ |
| | ੧੦ | ੩ | ਰਵਿ ਕੇ [17]ਸੁਤ ਕੋ, ਤਿਨ੍ ਤ੍ਰਾਸੁ ਕਹਾ; ਜੁ ਚਰੰਨ ਗੁਰੂ, ਚਿਤੁ ਲਾਵਤ ਹੈ ॥ |
| | ੧੧ | ੪ | ਨਿਰਮਲ ਨਾਮੁ, ਸੁਧਾ ਪਰ ਪੂਰਨ; |
| | | | ਸਬਦ ਤਰੰਗ, ਪ੍ਰਗਟਿਤ ਦਿਨ [18]ਆਗਰੁ ॥ |

---

੧. ਕੁਮਾਰ ਅਵਸਥਾ ਵਾਲੇ ਕ੍ਰਿਸ਼ਨ ਜੀ,ਕੌਰ, ਟਿੱਕਾ । ੨. ਕਲਕੀ ਅਵਤਾਰ ੩. ਸੂਰਜ ਚੰਦ੍ਰ ਵੰਸੀਆਂ ਦਾ । ੪. ਪਾਪਾਂ ਨੂੰ । ੫. ਦਬਾਉਣ ਵਾਲਾ । ੬. ਰੂਪ । ੭. ਦੇਵਤਿਆਂ ਦੇ ਅਧੀਪਤੀ ਰਾਜੇ । ੮. ਸ਼ੇਸ਼ ਨਾਗ । ੯. ਹੋਇਆ । ੧੦. ਕਿਨਾਰੇ । ੧੧. ਗੇਂਦ ਖੇਲੀ ਕਾਨ੍ਹ ਨੇ । ੧੨. ਭੱਟ ਜਾਂ ਹਾਥੀ ਮਨ । ੧੩. ਭਰੋਸਾ, ਵਾਰਨੇ ਜਾਵਾਂ ਤੇਰੇ ਤੋਂ । ੧੪. ਬੁਧੀ ਅਚੱਲ ਕੀਤੀ । ੧੫. ਨਿਰੰਤਰ, ਇਕ ਰਸ । ੧੬.ਸ਼ੇਸ਼ ਨਾਗ ਵਾ ਧਰਤੀ ਦੇ ਧਾਰਨ ਵਾਲਾ ਪ੍ਰਮੇਸ਼ਰ । ੧੭. ਧਰਮ ਰਾਜਾ । ੧੮.ਅੱਗੇ ਹੀ ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਚਉਥੇ ਕੇ ੪ |
|---|---|---|---|
| ੧੪੦੪ | ੧੧ | ੫ | ਗਹਿਰ ਗੰਭੀਰੁ ਅਥਾਹ, ਅਤਿ ਬਡ ਸੁਭਰੁ; ਸਦਾ ਸਭ ਬਿਧਿ ਰਤਨਾਗਰੁ ॥ |
| | | | ਸੰਤ [1]ਮਰਾਲ, ਕਰਹਿ [2]ਕੰਤੂਹਲ; |
| | | | ਤਿਨ ਜਮ ਤ੍ਰਾਸ ਮਿਟਿਓ, ਦੁਖ ਕਾਗਰੁ ॥ (ਦੇਖੋ ਫਰੀਦ ਕੋਟ ਟੀਕਾ) |
| | ੧੩ | ੫ | ਜਾ ਕਉ. ਮੁਨਿ ਧ੍ਯਾਨੁ ਧਰੈ, ਫਿਰਤ ਸਗਲ ਜੁਗ; |
| | | | ਕਬਹੁਕ ਕੋਊ ਪਾਵੈ, ਆਤਮ ਪ੍ਰਗਾਸ ਕਉ ॥ |
| | | | ਬੇਦ ਬਾਣੀ ਸਹਿਤ. ਬਿਰੰਚਿ ਜਸੁ ਗਾਵੈ ਜਾ ਕੋ; |
| | | | ਸਿਵ ਮੁਨਿ ਗਹਿ, ਨ [3]ਤਜਾਤ [4]ਕਬਿਲਾਸ ਕੰਉ ॥ |
| | | | ਜਾ ਕੌ; ਜੋਗੀ ਜਤੀ ਸਿਧ ਸਾਧਕ ਅਨੇਕ ਤਪ; |
| | | | ਜਟਾ ਜੂਟ ਭੇਖ ਕੀਏ, ਫਿਰਤ ਉਦਾਸ ਕਉ ॥ |
| | | | ਸੁ ਤਿਨਿ ਸਤਿਗੁਰਿ, [5]ਸੁਖ ਭਾਇ ਕ੍ਰਿਪਾ ਧਾਰੀ ਜੀਅ: |
| | | | ਨਾਮ ਕੀ ਬਡਾਈ ਦਈ, ਗੁਰ ਰਾਮਦਾਸ ਕਉ ॥ |
| | ੧੭ | ੬ | ਨਾਮੁ ਨਿਧਾਨੁ. ਧਿਆਨ ਅੰਤਰ ਗਤਿ; ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥ |
| | ੧੯ | ੬ | [6]ਬਿਦਮਾਨ, ਗੁਰਿ ਆਪਿ ਥਪ੍ਯਉ ਥਿਰੁ; ਸਾਚਉ ਤਖਤੁ. ਗੁਰੂ ਰਾਮਦਾਸੈ ॥ |
| ੧੪੦੫ | ੧ | ੭ | ਤਾਰ੍ਯਉ ਸੰਸਾਰੁ. ਮਾਯਾ ਮਦ ਮੋਹਿਤ; ਅੰਮ੍ਰਿਤ ਨਾਮੁ ਦੀਅਉ ਸਮਰਥੁ ॥ |
| | | | ਫੁਨਿ ਕੀਰਤਿਵੰਤ, ਸਦਾ ਸੁਖ ਸੰਪਤਿ; ਰਿਧਿ ਅਰੁ ਸਿਧਿ, ਨ ਛੋਡਇ ਸਥੁ ॥ |
| | ੩ | ੭ | ਤਾਹਿ ਕਹਾ, ਪਰਵਾਹ ਕਾਹੂ ਕੀ; ਜਾ ਕੈ [7]ਬਸੀਸਿ ਧਰਿਓ, ਗੁਰਿ ਹਥੁ ॥ |
| | ੩ | ੧ | ਤੀਨਿ ਭਵਨ ਭਰਪੂਰਿ ਰਹਿਓ ਸੋਈ; |
| | | | ਅਪਨ ਸਰਸੁ. ਕੀਅਉ ਨ ਜਗਤ ਕੋਈ ॥ |
| | | | ਆਪੁਨ ਆਪੁ; ਆਪ ਹੀ ਉਪਾਯਉ ॥ |
| | ੫ | ੧ | ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ; ਗਣ ਗੰਧ੍ਰਬ ਖੋਜੰਤ ਫਿਰੇ ॥ |
| | ੭ | ੨ | ਸਤਿਗੁਰਿ ਨਾਨਕਿ, ਭਗਤਿ ਕਰੀ ਇਕ ਮਨਿ; |
| | | | ਤਨੁ ਮਨੁ ਧਨੁ. ਗੋਬਿੰਦ ਦੀਅਉ ॥ |
| | | | ਅੰਗਦਿ, ਅਨੰਤ ਮੂਰਤਿ ਨਿਜ ਧਾਰੀ; |
| | | | ਅਗਮ ਗ੍ਯਾਨਿ, ਰਸਿ ਰਸ੍ਯਉ ਹੀਅਉ ॥ |
| | | | ਗੁਰਿ ਅਮਰਦਾਸਿ, ਕਰਤਾਰੁ ਕੀਅਉ ਵਸਿ; |
| | | | ਵਾਹੁ ਵਾਹੁ ਕਰਿ, ਧ੍ਯਾਇਯਉ ॥ ('ਧਿਆਇਅਉ' ਬੋਲੋ) |
| | ੧੦ | ੩ | ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ; ਪੁਬ ਭਗਤ ਹਰਿ ਕੇ [8]ਜੁਗਣੰ ॥ |
| | | | (੨) ਜੁ [9]ਗਣੰ |
| | | | ਅੰਬਰੀਕੁ ਜਯਦੇਵ ਤ੍ਰਿਲੋਚਨੁ; ਨਾਮਾ ਅਵਰੁ ਕਬੀਰ ਭਣੰ ॥ |
| | ੧੨ | ੪ | [10]ਮਨਸਾ ਕਰਿ ਸਿਮਰੰਤ ਤੁਝੈ ਨਰ; ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ ॥ |

੧. ਹੰਸ । ੨. ਉਤਸ਼ਾਹ । ੩. ਤਿਆਗਦਾ ਨਹੀਂ । ੪. ਕੈਲਾਸ਼ ਪਰਬਤ ਨੂੰ । ੫. ਸੁਖ ਦਾ ਪ੍ਰਕਾਸ਼ ਕਰਨ ਵਾਲੇ । ੬. ਪ੍ਰਗਟ । ੭. ਵਿਸ਼ੇਸ਼ ਕਰਕੇ ਸਿਰ ਤੇ । ੮. ਪੂਰਬਲੇ । ੯. ਜੋ ਵਿਚਾਰਦੇ ਹਨ ਜਾਂ ਜੁਗਾਂ ਦੇ । ੧੦.ਦਿਲ ਦੀ ਭਾਵਨਾ ਨਾਲ ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਚਉਥੇ ਕੇ ੪ |
|---|---|---|---|
| ੧੪੦੫ | ੧੩ | ੪ | [1]ਬਾਚਾ ਕਰਿ, ਸਿਮਰੰਤ ਤੁਝੈ; ਤਿਨ੍ ਦੁਖੁ ਦਰਿਦ੍ਰ ਮਿਟਿਯਉ, ਜੁ ਖਿਣੰ ॥ |
| | | | [2]ਕਰਮ ਕਰਿ ਤੁਅ ਦਰਸ ਪਰਸ, ਪਾਰਸ ਸਰ; ਬੱਲ੍ ਭਟ ਜਸੁ ਗਾਇਯਉ ॥ |
| | ੧੭ | ੫ | ਸੋਈ ਰਾਮਦਾਸੁ ਗੁਰੁ, ਬਲ੍ਯ ਭਣਿ; ਮਿਲਿ ਸੰਗਤਿ, ਧੰਨਿ ਧੰਨਿ ਕਰਹੁ ॥ |
| | ੧੯ | ੧ | ਤਾ ਤੇ [3]ਗਉਹਰੁ ਗ੍ਯ੍ਯਾਨ, ਪ੍ਰਗਟੁ ਉਜੀਆਰਉ; |
| | | | ਦੁਖ ਦਰਿਦ੍ਰ ਅੰਧ੍ਯ੍ਯਾਰ ਕੋ ਨਾਸੁ ॥ |
| ੧੪੦੬ | ੩ | ੨ | ਤਾ ਤੇ ਸੰਗਤਿ [4]ਸਘਨ, ਭਾਇ ਭਉ ਮਾਨਹਿ; |
| | | | ਤੁਮ ਮਲੀਆਗਰ, ਪ੍ਰਗਟ [5]ਸੁਬਾਸੁ ॥ |
| | ੫ | ੨ | ਜਿਹ ਪਿਖਤ ਅਤਿ ਹੋਇ ਰਹਸੁ ਮਨਿ; |
| | | | ਸੋਈ ਸੰਤ [6]ਸਹਾਰੁ, ਗੁਰੂ ਰਾਮਦਾਸੁ ॥ ('ਰਹੱਸੁ' ਬੋਲੋ) |
| | ੬ | ੩ | ਤਾ ਤੇ ਅੰਗਦੁ ਅੰਗ ਸੰਗਿ, ਭਯੋ [7]ਸ ਇਰੁ; |
| | | | ਤਿਨਿ ਸਬਦ ਸੁਰਤਿ ਕੀ, [8]ਨੀਵ ਰਖਾਈ ॥ (੨) ਕੀਨੀ ਵਰਖਾਈ |
| | ੧੦ | ੪ | ਇਕ ਅਰਦਾਸਿ, ਭਾਟ ਕੀਰਤਿ ਕੀ; ਗੁਰ ਰਾਮਦਾਸ ਰਾਖਹੁ ਸਰਣਾਈ ॥ |
| | ੧੧ | ੧ | ਮੋਹੁ [9]ਮਲਿ, [10]ਬਿਵਸਿ ਕੀਅਉ; ਕਾਮੁ ਗਹਿ ਕੇਸ, ਪਛਾੜਿਉ ॥ ('ਬਿਵੱ੍ਸਿ' ਤੇ 'ਮੱ੍ਲਿ' ਬੋਲੋ) |
| | ੧੧ | ੧ | ਕ੍ਰੋਧੁ ਖੰ੍ਡਿ [11]ਪਰਚੰਡਿ; ਲੋਭੁ ਅਪਮਾਨ ਸਿਉ [12]ਝਾੜ੍ਯਉ ॥ |
| | ੧੨ | ੧ | ਭਵ ਸਾਗਰੁ ੧ ਬੰਧਿਅਉ; ਸਿਖ ਤਾਰੇ ਸੁ ਪ੍ਰਸੰਨੈ ॥ |
| | | | ਸਿਰਿ [14]ਆਤ [15]ਪਤੁ ਸਚੌ ਤਖਤੁ; ਜੋਗ ਭੋਗ, ਸੰਜੁਤੁ [16]ਬਲਿ ॥ |
| | ੧੪ | ੨ | ਤੂ ਸਤਿਗੁਰੁ ਚਹੁ ਜੁਗੀ; ਆਪਿ ਆਪੇ ਪਰਮੇਸਰੁ ॥ |
| | | | ਸੁਰਿ ਨਰ ਸਾਧਿਕ ਸਿਧ; ਸਿਖ ਸੇਵੰਤ, [17]ਧੁਰਹ ਧੁਰੁ ॥ |
| | | | ਆਦਿ ਜੁਗਾਦਿ ਅਨਾਦਿ; ਕਲਾ ਧਾਰੀ ਤ੍ਰਿ੍ਹੁ ਲੋਅਹ ॥ |
| | | | ਅਗਮ ਨਿਗਮ [18]ਉਧਰਣ; [19]ਜਰਾ ਜੰਮਹਿ [20]ਆਰੋਅਹ ॥ |

---

੧. ਬਾਣੀ ਕਰਕੇ। ੨. ਸ਼ਰੀਰ ਕਰਕੇ। ੩. ਅਨਬਿੱਧ ਮੋਤੀ ਦੀ ਨਿਆਈਂ ਵੱਡਾ। ੪. ਸੰਘਣੇ ਸ਼ੁਭ ਗੁਣਾਂ ਵਾਲੇ ਇਕ ਰਸ। ੫. ਸ੍ਰੇਸ਼ਟ ਖੁਸ਼ਬੂ। ੬. ਸੰਤਾਂ ਦਾ ਆਸਰਾ। ੭. ਸਮੁੰਦਰ ਦੀ ਨਿਆਈਂ ਗੁਣਾਂ ਕਰਕੇ। ੮. ਸ਼ਬਦ = ਪ੍ਰਮੇਸ਼ਰ ਵਿਚ, ਸੁਰਤ = ਚਿਤ ਨੂੰ ਜੋੜਨ ਦੀ, ਸਿੱਖੀ ਦੀ ਪ੍ਰੀਖਿਆ ਵੇਲੇ ਕੇਵਲ ਸ੍ਰੀ ਗੁਰੂ ਅੰਗਦ ਸਾਹਿਬ ਜੀ ਹੀ ਨਿਕਲੇ ਸਨ ਸਾਰਿਆਂ ਸਿੱਖਾਂ ਪੁਤਰਾਂ ਨੂੰ ਸੋਧ ਕੇ ਇਹ ਨਿਰਮਲ ਗੁਰਮੁਖ ਪੰਥ ਦੀ ਗੁਰੂ ਅੰਗਦ ਸਾਹਿਬ ਨੂੰ ਗੁਰਿਆਈ ਦੇਣ ਰੂਪ ਨੀਵ ਰੱਖੀ ਸੀ ਤਥਾ ਸ਼ਬਦ ਦੀ ਵਰਖਾ ਕੀਤੀ। ੯. ਪਹਿਲਵਾਨ। ੧੦. ਵਿਸ਼ੇਸ਼ ਕਰਕੇ ਵੱਸ। ੧੧. ਜੋ ਤਿੱਖਾ ਸੀ। ੧੨. ਝਾੜ ਪਛੋੜ ਕੀਤੀ। ੧੩. ਨਾਮ ਦਾ ਪੁਲੁ ਬੰਨ੍ਹਿਆਂ। ੧੪. ਚੋਰ। ੧੫. ਛੱਤ੍ਰ। ੧੬. ਸੁਭ ਗੁਣਾਂ ਦੀ ਫੌਜ ਸਹਿਤ। ੧੭. ਆਦਿ ਤੋਂ ਲੈ ਕੇ ਸਦਾ ਸਦਾ। ੧੮. ਉਧਾਰਣ ਵਾਲੇ ਹੋ ਵੇਦ ਸ਼ਾਸਤ੍ਰ ਦੇ। ੧੯. ਬੁਢੇਪੇ ਤੋਂ ਜਨਮ ਆਦਿਕਾਂ ਤੋਂ। ੨੦. ਇਨ੍ਹਾਂ ਸਾਰਿਆਂ ਸੁਭਾਵਾਂ ਤੇ ਅਸਵਾਰ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਚਉਥੇ ਕੇ ੪ |
|---|---|---|---|
| ੧੪੦੬ | ੧੬ | ੨ | ਗੁਰ ਅਮਰਦਾਸਿ, ਥਿਰੁ ਥਪਿਅਉ; [੧]ਪਰਗਾਮੀ, ਤਾਰਣ ਤਰਣ ॥ |
| | | | [੨]ਅਘ [੩]ਅੰਤਕ [੪]ਬਦੈ ਨ, ਕਲੑ ਕਵਿ; ਗੁਰ ਰਾਮਦਾਸ ਤੇਰੀ ਸਰਣ ॥ |
| | | | (੨) ਅੰਤਕ [੫]ਬਦੈਨ, (੩) ਕਬ [੬]ਦੈਨ |
| | | | ਸਵਈਏ ਮਹਲੇ ਪੰਜਵੇ ਕੇ ੫ |
| ੧੪੦੭ | ੨ | ੧ | ਤੈ 'ਜਨਮਤ'; ਗੁਰਮਤਿ ਬ੍ਰਹਮੁ ਪਛਾਣਿਓ ॥ |
| | ੨ | ੧ | ਭਗਤਿ ਜੋਗ ਕੌ, [੭]ਜੈਤਵਾਰੁ; ਹਰਿ, [੮]ਜਨਕੁ ਉਪਾਯਉ ॥ |
| | | | (ਉਪਾਇਅਉ ਬੋਲੋ) |
| | ੩ | ੧ | ਗੁਰ ਨਾਨਕ, ਅੰਗਦ ਅਮਰ ਲਾਗਿ; ਉਤਮ ਪਦੁ ਪਾਯਉ ॥ |
| | | | ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ; ਭਗਤ ਉਤਰਿ ਆਯਉ ॥ |
| | ੪ | ੨ | ਬਡਭਾਗੀ [੯]ਉਨਮਾਨਿਅਉ; ਰਿਦਿ ਸਬਦੁ ਬਸਾਯਉ ॥ (ਬਸਾਇਅਉ ਬੋਲੋ) |
| | ੬ | ੩ | ਜਨਕ ਰਾਜੁ ਬਰਤਾਇਆ; ਸਤਜੁਗੁ ਆ-[੧੦]ਲੀਣਾ ॥ |
| | | | ਗੁਰ ਸਬਦੇ ਮਨੁ ਮਾਨਿਆ; [੧੧]ਅਪਤੀਜੁ [੧੨]ਪਤੀਣਾ ॥ |
| | ੮ | ੪ | ਖੇਲੁ [੧੩]ਗੂੜ੍ਹਉ ਕੀਅਉ ਹਰਿਰਾਇ, ਸੰਤੋਖਿ [੧੪]ਸਮਾਚਰ੍ਉ; |
| | | | ਬਿਮਲ ਬੁਧਿ. ਸਤਿਗੁਰਿ ਸਮਾਣਉ ॥ |
| | | | ਆਜੋਨੀ [੧੫]ਸੰਭਵਿਅਉ; ਸੁਜਸੁ, ਕਲ ਕਵੀਅਣਿ ਬਖਾਣਿਅਉ ॥ |
| | ੧੧ | ੫ | ਸਦ ਜੀਵਣ, ਅਰਜੁਨੁ ਅਮੋਲੁ; ਆਜੋਨੀ [੧੬]ਸੰਭਉ ॥ |
| | | | ਭਯ ਭਜਨੁ, ਪਰ ਦੁਖ ਨਿਵਾਰੁ; ਅਪਾਰੁ [੧੭]ਅਨੰਭਉ ॥ |
| | | | ਅਗਹ ਗਹਣੁ, ਭ੍ਰਮੁ ਭ੍ਰਾਂਤਿ ਦਹਣੁ; ਸੀਤਲੁ ਸੁਖ ਦਾਤਉ ॥ |
| | | | [੧੮]ਆਸੰਭਉ [੧੯]ਉਦਵਿਅਉ; ਪੁਰਖੁ ਪੂਰਨ ਬਿਧਾਤਉ ॥ |
| | ੧੪ | ੬ | ਜੈ ਜੈ ਕਾਰੁ, ਜਾਸੁ ਜਗ ਅੰਦਰਿ; ਮੰਦਰਿ ਭਾਗੁ, ਜੁਗਤਿ [੨੦]ਸਿਵ ਰਹਤਾ ॥ |
| | ੧੬ | ੬ | ਕੁਲਿ ਸੋਢੀ, ਗੁਰ ਰਾਮਦਾਸ [੨੧]ਤਨੁ; |
| | | | ਧਰਮ [੨੨]ਧੁਜਾ, ਅਰਜੁਨੁ ਹਰਿ ਭਗਤਾ ॥ |
| | ੧੮ | ੭ | ਸਤਿਵੰਤੁ. ਹਰਿ ਨਾਮੁ ਮੰਤ੍ਰ; ਨਵ ਨਿਧਿ ਨ ਨਿਖੁਟੈ ॥ |
| | | | ਗੁਰ ਰਾਮਦਾਸ ਤਨੁ,ਸਰਬ ਮੈ; ਸਹਜਿ ਚੰਦੋਆ ਤਾਣਿਅਉ ॥ |

---

੧. ਆਪ ਸੰਸਾਰ ਸਮੁੰਦਰ ਤੋਂ ਪਾਰ ਤੇ ਸੰਸਾਰ ਤੋਂ ਤਾਰਣ ਵਾਸਤੇ ਜਹਾਜ਼ ਰੂਪ। ੨. ਪਾਪ। ੩. ਧਰਮ ਰਾਜਾ ਨੂੰ। ੪. ਬਿਦਦੇ ਨਹੀਂ, ਜਾਣਦੇ ਨਹੀਂ। ੫. ਕਥਨ ਕਰਦੇ ਹਨ। ੬. ਪਾਪਾਂ ਦਾ ਅੰਤ ਕਰਕੇ ਕਵਿਤਾ ਦੇ ਦੇਣ ਵਾਲੇ। ੭. ਜਿੱਤਣ ਵਾਲੇ। ੮. ਗਿਆਨਵਾਨ। ੯. ਵਿਚਾਰਿਆ। ੧੦. ਮੇਲ ਦਿਤਾ ਸਤਿਜੁਗ ਨੂੰ ਕਲਜੁਗ ਵਿਚ ਲਿਆਕੇ। ੧੧. ਨਾ ਪਤੀਜਣ ਵਾਲਾ ਮਨ। ੧੨. ਪਤੀਜ ਗਿਆ। ੧੩. ਗੁਪਤ। ੧੪. ਭਲੀ ਪ੍ਰਕਾਰ ਪ੍ਰਾਪਤ ਕੀਤਾ ਸੰਤੋਖ ਨੂੰ। ੧੫. ਪ੍ਰਗਟ ਹੋਇਆ। ੧੬. ਸੁਤੇ ਪ੍ਰਕਾਸ਼। ੧੭. ਭੈ ਤੋਂ ਰਹਿਤ। ੧੮. ਅਸਚਰਜ ਰੂਪ। ੧੯. ਪ੍ਰਗਟ ਹੋਇਆ। ੨੦. ਕਲਿਆਣ ਸਰੂਪ ਵਿਚ। ੨੧. ਸਪੁਤਰ। ੨੨. ਨਿਸ਼ਾਨ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਪੰਜਵੇ ਕੇ ੫ |
|---|---|---|---|
| ੧੪੦੮ | ੨ | ੮ | ਧੰਨਿ ਧੰਨਿ, ਗੁਰੁ ਧੰਨਿ; ਅਭਰ ਸਰ, ਸੁਭਰ ਭਰਾਯਉ ॥ (ਅ-ਭਰ ਬੋਲੋ, ਭਰਾਇਅਉ ਬੋਲੋ) |
| | ੪ | ੯ | ਅਮਿਉ ਰਸਨਾ, [1]ਬਦਨਿ ਬਰ ਦਾਤਿ, ਅਲਖ ਅਪਾਰ ਗੁਰ ਸੂਰ; ਸਬਦਿ, ਹਉਮੈ ਨਿਵਾਰ੍ਉ ॥ |
| | | | [2]ਪੰਚਾਹਰੁਨਿ ਦਲਿਅਉ; ਸੁੰਨ ਸਹਜਿ, ਨਿਜ ਘਰਿ [3]ਸਹਾਰ੍ਉ ॥ (੨) [4]ਪੰਚਾ ਹਰੁਨਿ (੩) ਨਿਦਲਿਅਉ (ਸਹਾਰਿਅਉ ਬੋਲੋ) |
| | ੬ | ੯ | ਗੁਰ ਅਰਜੁਨ ਕਲ੍ਚਰੈ; ਤੈ [5]ਜਨਕਹ, [6]ਕਲਸੁ [7]ਦੀਪਾਇਅਉ ॥ |
| | ੭ | ੧ | ਗੁਰੁ ਅਰਜੁਨ ਪੁਰਖੁ ਪ੍ਰਮਾਣੁ; [8]ਪਾਰਥਉ ਚਾਲੈ ਨਹੀ ॥ |
| | ੮ | ੨ | ਭਵਜਲੁ ਸਾਇਰੁ. [9]ਸੇਤੁ; ਨਾਮੁ ਹਰੀ ਕਾ ਬੋਹਿਥਾ ॥ |
| | | | ਤੁਅ ਸਤਿਗੁਰ ਸੰਹੇਤੁ; ਨਾਮਿ ਲਾਗਿ ਜਗੁ ਉਧਰ੍ਉ ॥ |
| | ੯ | ੩ | ਅਬ ਨਾਹਿ, ਅਵਰ [10]ਸਰਿ [11]ਕਾਮੁ; [12]ਬਾਰੰਤਰਿ, ਪੂਰੀ [13]ਪੜੀ ॥ |
| | ੧੨ | ੧ | [14]ਮੂਰਤਿ ਪੰਚ, ਪ੍ਰਮਾਣ ਪੁਰਖੁ;ਗੁਰੁ ਅਰਜੁਨੁ,ਪਿਖਹੁ ਨਯਣ ॥ (ਨੈਣ ਬੋਲੋ) |
| | ੧੩ | ੨ | ਸਤਿ ਰੂਪੁ ਸਤਿ ਨਾਮੁ; ਸਤੁ ਸੰਤੋਖੁ ਧਰਿਓ ਉਰਿ ॥ |
| | | | ਆਦਿ ਪੁਰਖਿ ਪਰਤਖਿ; ਲਿਖ੍ਉ ਅਛਰੁ, ਮਸਤਕਿ ਧੁਰਿ ॥ |
| | ੧੫ | ੨ | [15]ਪਾਰਸੁ [16]ਪਰਸਿ, [17]ਪਰਸੁ [18]ਪਰਸਿ; ਗੁਰਿ [19]ਗੁਰੂ ਕਹਾਯਉ ॥ |
| | | | ਭਨਿ ਮਥੁਰਾ, ਮੂਰਤਿ ਸਦਾ ਥਿਰੁ; ਲਾਇ ਚਿਤੁ ਸਨਮੁਖ ਰਹਹੁ ॥ |
| | | | ਕਲਜੁਗਿ ਜਹਾਜੁ, ਅਰਜੁਨੁ ਗੁਰੂ; ਸਗਲ ਸ੍ਰਿਸਟਿ ਲਗਿ, [20]ਬਿ-ਤਰਹੁ ॥ |
| | ੧੬ | ੩ | ਤਿਹ ਜਨ ਜਾਚਹੁ, ਜਗਤ੍ਰ ਪਰ ਜਾਨੀਅਤੁ; [21]ਬਾਸੁਰ ਰਯਨਿ ਬਾਸੁ, ਜਾ ਕੋ ਹਿਤੁ ਨਾਮ ਸਿਉ ॥ |
| | ੧੯ | ੩ | ਮਥੁਰਾ ਕੋ ਪ੍ਰਭੁ, ਸ੍ਰਬ ਮਯ ਅਰਜੁਨ ਗੁਰੁ; ਭਗਤਿ ਕੈ ਹੇਤਿ ਪਾਇ, ਰਹਿਓ ਮਿਲਿ ਰਾਮ ਸਿਉ ॥ (ਮੈ ਬੋਲੋ) |
| ੧੪੦੯ | ੧ | ੪ | ਅੰਤੁ ਨ ਪਾਵਤ, ਦੇਵ ਸਬੈ ਮੁਨਿ; ਇੰਦ੍ਰ, ਮਹਾ ਸਿਵ ਜੋਗ ਕਰੀ ॥ |
| | ੩ | ੫ | ਜਗ ਅਉਰੁ ਨ ਯਾਹਿ. [22]ਮਹਾਤਮ ਮੈ; ਅਵਤਾਰੁ [23]ਉਜਾਗਰੁ, ਆਨਿ ਕੀਅਉ ॥ |

੧. ਅੰਮ੍ਰਿਤ ਰੂਪ ਬਚਨ ਨਿਕਲਦੇ ਹਨ ਰਸਨਾ ਤੋਂ। ੨. ਪੰਚਾਹਰੁਨਿ = ਸ਼ੇਰ ਕਾਲ ਨੂੰ ਦਲਿਆ। ੩.ਆਸਰਾ। ੪.ਪੰਜੇ ਹਰਨ, ਕਾਮਾਦਿਕਾਂ ਨੂੰ ਦਲ ਦਿਤਾ ੫ ਗਿਆਨ ਦਾ। ੬. ਸ਼੍ਰੋਮਣੀ। ੭.ਸ਼੍ਰੋਮਣੀ ਗਿਆਨ ਪ੍ਰਕਾਸ਼ਿਆ ਹੈ। ੮. ਅਰਜਨ ਪਾਂਡਵ। ੯. ਪੁਲ। ੧੦. ਸਰਿ = ਸਰ ਗਏ। ੧੧. ਕੰਮ। ੧੨. ਅੰਦਰ ਬਾਹਰ। ੧੩. ਪੈ ਗਈ। ੧੪. ਪੰਜਵੇਂ ਸਰੂਪ। ੧੫. ਸ੍ਰੀ ਗੁਰੂ ਨਾਨਕ ਸਾਹਿਬ ਜੀ। ੧੬.ਸ੍ਰੀ ਗੁਰੂ ਅੰਗਦ ਸਾਹਿਬ ਜੀ। ੧੭. ਸ੍ਰੀ ਗੁਰੂ ਅਮਰਦਾਸ ਸਾਹਿਬ ਜੀ। ੧੮. ਸ੍ਰੀ ਗੁਰੂ ਰਾਮਦਾਸ ਸਾਹਿਬ ਜੀ। ੧੯. ਗੁਰੂਆਂ ਦੇ ਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ। ੨੦. ਵਿਸ਼ੇਸ਼ ਕਰਕੇ। ੨੧. ਦਿਨ। ੨੨. ਪ੍ਰਤਾਪ ਵਾਲਾ। ੨੩. ਪ੍ਰਤੱਖ।

| ਪੰਨਾ | ਸਤਰ | ਸ਼ਬਦ | ਸਵਈਏ ਮਹਲੇ ਪੰਜਵੇ ਕੇ ੫ |
|---|---|---|---|
| ੧੪੦੯ | ੫ | ੫ | ਇਹ [੧]ਪਧਤਿ ਤੇ, ਮਤ ਚੂਕਹਿ ਰੇ ਮਨ; |
| | | | ਭੇਦੁ [੨]ਬਿਭੇਦੁ, ਨ ਜਾਨ [੩]ਬੀਅਉ ॥ |
| | ੯ | ੭ | [੪]ਕਲਿ ਸਮੁਦ੍ਰ ਭਏ ਰੂਪ; ਪ੍ਰਗਟਿ, ਹਰਿ ਨਾਮ ਉਧਾਰਨੁ ॥ (ਚਾਲ ਵਾਸਤੇ) |
| | ੧੧ | ੭ | ਧਰਨਿ ਗਗਨ, ਨਵ ਖੰਡ ਮਹਿ; ਜੋਤਿ ਸ੍ਵਰੂਪੀ, ਰਹਿਓ ਭਰਿ ॥ |
| | | | (ਸੁਅਰੂਪੀ ਬੋਲੋ) |
| | ੧੨ | ੧ | ਅਜੈ ਗੰਗ ਜਲੁ, ਅਟਲੁ; ਸਿਖ ਸੰਗਤਿ ਸਭ ਨਾਵੈ ॥ |
| | ੧੩ | ੧ | ਨਿਤ, ਪੁਰਾਣ ਬਾਚੀਅਹਿ; ਬੇਦ, ਬ੍ਰਹਮਾ ਮੁਖਿ ਗਾਵੈ ॥ |
| | ੧੩ | ੧ | ਅਜੈ ਚਵਰੁ ਸਿਰਿ ਢੁਲੈ; ਨਾਮੁ ਅੰਮ੍ਰਿਤੁ ਮੁਖਿ ਲੀਅਉ ॥ (ਅ-ਜੈ ਬੋਲੋ) |
| | ੧੪ | ੧ | ਮਿਲਿ ਨਾਨਕ, ਅੰਗਦ ਅਮਰ ਗੁਰ; ਗੁਰੁ ਰਾਮਦਾਸੁ, ਹਰਿ ਪਹਿ ਗਯਉ ॥ |
| | | | [੫]ਹਰਿਬੰਸ, ਜਗਤਿ ਜਸੁ ਸੰਚਰ੍ਯਉ; ਸੁ ਕਵਣੁ ਕਹੈ; ਸ੍ਰੀ ਗੁਰੁ ਮੁਯਉ ॥ |
| | ੧੬ | | (ਸੰਚਰਿਅਉ ਬੋਲੋ) |
| | ੧੭ | ੨ | [੬]ਦੇਵ ਪੁਰੀ ਮਹਿ ਗਯਉ; ਆਪਿ ਪਰਮੇਸ੍ਵਰ, ਭਾਯਉ ॥ |
| | ੧੮ | ੨ | [੭]ਰਹਸੁ ਕੀਅਉ [੮]ਸੁਰ ਦੇਵ; ਤੋਹਿ ਜਸੁ, ਜਯ ਜਯ ਜੰਪਹਿ ॥ (ਰਹਿਸੁ ਬੋਲੋ) |
| | | ੨ | ਛਤ੍ਰ [੯]ਸਿੰਘਾਸਨੁ, ਪਿਰਥਮੀ; ਗੁਰ ਅਰਜੁਨ ਕਉ, ਦੇ ਆਇਅਉ ॥ |
| | | | ਸਲੋਕ, ਵਾਰਾਂ ਤੇ ਵਧੀਕ ਮਹਲਾ ੧ ॥ |
| ੧੪੧੦ | ੪ | ੧ | [੧੦]ਉਤੰਗੀ, [੧੧]ਪੈ [੧੨]ਓਹਰੀ; [੧੩]ਗਹਿਰੀ [੧੪]ਗੰਭੀਰੀ ॥ (੨) ਪੈਓਹਰੀ |
| | | | ਸਸੁੜਿ, ਸੁਹੀਆ ਕਿਵ ਕਰੀ; ਨਿਵਣੁ ਨ ਜਾਇ ਥਣੀ ॥ |
| | | | [੧੫]ਗਚੁ ਜਿ ਲਗਾ, [੧੬]ਗਿੜ [੧੭]ਵੜੀ; ਸਖੀਏ [੧੮]ਧਉਲਹਰੀ ॥ |
| | | | ਸੇ ਭੀ ਢਹਦੇ ਡਿਠੁ ਮੈ; ਮੁੰਧ, ਨ ਗਰਬੁ [੧੯]ਥਣੀ ॥ |
| | ੫ | ੨ | ਸੁਣਿ ਮੁੰਧੇ [੨੦]ਹਰਣਾਖੀਏ; ਗੂੜਾ [੨੧]ਵੈਣੁ, ਅਪਾਰੁ ॥ |
| | ੯ | ੩ | ਜੇ ਤੂੰ, ਤਾਰੂ ਪਾਣਿ; ਤਾਹੂ ਪੁਛੁ, [੨੨]ਤਿੜੰਨ [੨੩]ਕਲ ॥ |
| | | | ਤਾਹੂ, ਖਰੇ ਸੁਜਾਣ; [੨੪]ਵੰਞਾਏਨ੍ਹੀ [੨੫]ਰਪਰੀ ॥ (੨) ਵੰਞਾ ਏਨ੍ਹੀ |

੧. ਟਕਸਾਲ, ਸੰਪ੍ਰਦਾਇ ਗੁਰ ਸਿੱਖੀ ਦੀ। ੨. ਭੇਟ ਤੋਂ ਰਹਿਤ ਹੋ ਕੇ। ੩. ਦੂਜਾ ਹੋਰ ਕੋਈ ਭੇਦ ਨਾ ਸਮਝੇ। ੪. ਕਲਜੁਗ ਸਮੁੰਦਰ ਦੇ ਵਿਚ ਜਹਾਜ਼ ਰੂਪ ਮਹਾਰਾਜ ਹੋਏ ਉਧਾਰਨ ਵਾਸਤੇ। ੫.ਭੱਟ ਦਾ ਨਾਮ ਹੈ ਯਾ ਹਰਿ = ਸੂਰਜ ਦੀ ਬੰਸ ਸੋਢ ਬੰਸ ਦੇ। ੬. ਦੇਵ = ਪ੍ਰਕਾਸ਼ ਸਰੂਪ ਦੀ ਪੁਰੀ ਸੱਚਖੰਡ। ੭. ਪ੍ਰਸ਼ੰਨਤਾ। ੮. ਪ੍ਰਕਾਸ਼ ਸਰੂਪ ਦੇਵਤਿਆਂ ਦੇ ਰਾਜੇ ਅਕਾਲ ਪੁਰਖ ਨੇ। ੯. ਗੁਰਿਆਈ ਗੱਦੀ ਦਾ ਛੱਤ੍ਰ ਤੇ ਸਿੰਘਾਸਣ। ੧੦. ਉਚੇ ਅੰਗ ਵੈਰਾਗ (ਜੈਨੀਆਂ) ਬਿਬੇਕ ਆਦਿਕ ਸਾਧਨ। ੧੧. ਗੁਰਾਂ ਦੇ ਚਰਨਾਂ ਤੇ। ੧੨. ਝੁਕਣਾ ਕਰੇ। ੧੩. ਨਿਰਹੱਲ। ੧੪. ਗੰਭੀਰਤਾ ਵਾਲੀ ਬ੍ਰਿਤੀ ਹੋ ਜਾਣੀ। ੧੫. ਵਰ ਰੂਪ ਚੂਨਾ। ੧੬. ਪਹਾੜ। ੧੭. ਹਵੇਲੀਆਂ ਸਨ। ੧੮. ਹਰੀ ਮੰਦਰ। ੧੯. ਅਸਥਨ, ਸਾਧਨ। ੨੦. ਹਰਣਾਂ ਸਰੀਖੀ ਨੇਤਰਾਂ ਵਾਲੀ ਸੁਰਤੀ ਸਿੰਮ੍ਰਤੀ ਰੂਪ। ੨੧. ਬਚਨ। ੨੨. ਤਰਣਾ ਵਾ ਕਿਨਾਰਾ। ੨੩. ਜੁਗਤੀ। ੨੪. ਚਲੇ ਗਏ। ੨੫. ਲਹਿਰਾਂ ਕਾਮਾਦਿਕ।

| ਪੰਨਾ | ਸਤਰ | ਸ਼ਬਦ | ਸਲੋਕ ਵਾਰਾਂ ਤੇ ਵਧੀਕ |
|---|---|---|---|
| ੧੪੧੦ | ੧੦ | ੪ | [੧]ਝੜ [੨]ਝਖੜ [੩]ਓਹਾੜ; ਲਹਰੀ ਵਹਨਿ, ਲਖੇ [੪]ਸਰੀ ॥ |
| | | | (੨) [੫]ਲਖੇਸਰੀ ('ਲੱਖੇ' ਬੋਲੋ) |
| | ੧੦ | ੫ | ਨਾਨਕ; ਦੁਨੀਆ ਕੈਸੀ ਹੋਈ ॥ |
| | ੧੧ | ੫ | [੬]ਸਾਲਕੁ ਮਿਤੁ, ਨ ਰਹਿਓ ਕੋਈ ॥ |
| | ੧੨ | ੬ | ਹੈ ਹੈ ਕਰਿ ਕੈ; ਓਹਿ ਕਰੇਨਿ ॥ |
| | ੧੩ | ੬ | ਨਾਨਕ; ਤਿਨ ਬਲਿਹਾਰੈ ਜਾਇ ॥ |
| | ੧੪ | ੭ | ਸਹਸੈ ਜੀਅਰਾ, ਪਰਿ ਰਹਿਓ; [੭]ਮਾ ਕਉ, ਅਵਰੁ ਨ ਢੰਗੁ ॥ |
| ੧੪੧੧ | ੨ | ੯ | ਅਗਨਿ ਮਰੈ ਜਲੁ ਲੋੜਿ ਲਹੁ; ਵਿਣੁ ਗੁਰ ਨਿਧਿ ਜਲੁ ਨਾਹਿ ॥ |
| | | | (੨) ਨਿਧਿਜਲੁ |
| | ੪ | ੧੦ | ਮਨੁ ਤਨੁ ਮੈਲਾ ਅਵਗੁਣੀ; ਚਿੰਜੁ ਭਰੀ ਗੰਧੀ ਆਇ ॥ |
| | | | ਸਰਵਰੁ ਹੰਸਿ, ਨ ਜਾਣਿਆ, ਕਾਗ ਕੁਪੰਖੀ, ਸੰਗਿ ॥ |
| | ੯ | ੧੩ | ਨਾਨਕ ਲਗੀ ਤੁਰਿ ਮਰੈ; ਜੀਵਣ ਨਾਹੀ ਤਾਣੁ ॥ |
| | ੧੦ | ੧੩ | ਪਿਰਮ [੮]ਪੈਕਾਮੁ ਨ ਨਿਕਲੈ; ਲਾਇਆ ਤਿਨਿ ਸੁਜਾਣਿ ॥ |
| | ੧੨ | ੧੪ | ਭਾਂਡਾ, [੯]ਆਣਗੁ ਰਾਸਿ; ਜਾਂ ਤਿਸੁ ਭਾਵਸੀ ॥ |
| | ੧੫ | ੧੫ | ਇਕਨਾ ਸਿਧਿ ਨ ਬੁਧਿ, ਨ ਅਕਲਿ ਸਰ; ਅਖਰ ਕਾ ਭੇਉ ਨ ਲਹੰਤ ॥ |
| ੧੪੧੨ | ੨ | ੨੦ | ਜਉ ਤਉ; ਪ੍ਰੇਮ ਖੇਲਣ ਕਾ ਚਾਉ ॥ |
| | ੭ | ੨੫ | ਸੀਤਾ ਲੈ ਗਇਆ ਦਹ-ਸਿਰੋ; ਲਛਮਣੁ ਮੂਓ, ਸਰਾਪਿ ॥ |
| | ੯ | ੨੬ | ਹਣਵੰਤਰੁ ਆਰਾਧਿਆ; ਆਇਆ ਕਰਿ ਸੰਜੋਗੁ ॥ |
| | ੧੦ | ੨੬ | ਨਾਨਕ ਵੇ-ਪਰਵਾਹੁ ਸੋ; ਕਿਰਤੁ ਨ ਮਿਟਈ ਰਾਮ ॥ |
| | ੧੦ | ੨੭ | ਲਾਹੋਰ ਸਹਰੁ; ਜਹਰੁ ਕਹਰੁ ਸੇਵਾ ਪਹਰੁ ॥ |
| | ੧੧ | ੨੮ | ਲਾਹੌਰ ਸਹਰੁ; ਅੰਮ੍ਰਿਤਸਰੁ ਸਿਫਤੀ ਦਾ ਘਰੁ ॥ |
| | ੧੨ | ੨੯ | 'ਉਦੋਸਾਹੈ' ਕਿਆ ਨੀਸਾਨੀ; ਤੋਟਿ ਨ ਆਵੈ ਅੰਨੀ ॥ |
| | ੧੨ | ੨੯ | [੧੦]ਉਦੋਸੀਅ [੧੧]ਘਰੇ ਹੀ ਵੁਠੀ; [੧੨]ਕੁੜਿਈਂ, [੧੩]ਰੰਨੀ [੧੪]ਧੰਮੀ ॥ |
| | | | ਸਤੀ ਰੰਨੀ ਘਰੇ ਸਿਆਪਾ; ਰੋਵਨਿ ਕੂੜੀ ਕੰਮੀ ॥ (ਸੱਤੀ ਬੋਲੋ) |
| | ੧੪ | ੩੦ | ਕੇ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ; ਨਾਨਕ, ਮੈ ਤਨਿ ਭੰਗੁ ॥ |
| | ੧੫ | ੩੦ | ਜਿਤੁ ਡਿਠੇ ਤਨੁ ਪਰਫੁੜੈ; ਚੜੈ 'ਚਵਗਣਿ' ਵੰਨੁ ॥ ('ਚਵੱਗਣਿ' ਬੋਲੋ) |

---

੧. ਲੱਭ ਦਾ। ੨ ਮੋਹ ਦਾ। ੩. ਹੜ੍ਹ ਕਾਮਾਦਿਕਾਂ ਦਾ। ੪. ਆਸਾ ਰੂਪ ਨਦੀ। ੫. ਲੱਖਾਂ ਹੀ। ੬.ਗਿਆਨਵਾਨ। ੭. ਮੇਰੇ ਤਾਈਂ। ੮.ਤੀਰ। ੯.ਆਵੇਗਾ ੧੦. ਸਾਸ ਸਾਸ ਸੰਕਲਪਾਂ ਵਿਕਲਪਾਂ ਵਿਚ ਉਦੇ ਹੋਣ ਵਾਲਾ ਮਨ, ਉਹ ਵਿਸ਼ੇਸ਼ ਕਰਕੇ ਦੋਸ਼ਾਂ ਵਾਲਾ ਮਨ। ੧੧. ਸੰਸਾਰ ਰੂਪੀ ਘਰ ਵਸਦਾ ਹੈ। ੧੨.ਇੰਦ੍ਰੀਆਂ ਰੂਪ। ੧੩. ਮਨ ਦੀਆਂ ਪੰਜ ਬ੍ਰਿਤੀਆਂ ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿਮ੍ਰਤੀ, ਵਿਕਲਪ, ਆਸਾ ਤ੍ਰਿਸਨਾ। ੧੪. ਰੌਲਾ ਪਾਉਂਦੀਆਂ ਹਨ।

| ਪੰਨਾ | ਸਤਰ | ਸ਼ਬਦ | ਸਲੋਕ ਵਾਰਾਂ ਤੇ ਵਧੀਕ |
|---|---|---|---|
| | | | ਸਲੋਕ ਮਹਲਾ ੩ |
| ੧੪੧੩ | ੩ | ੧ | [੧]ਅਭਿਆਗਤ ਏਹ ਨ ਆਖੀਅਹਿ; ਜਿਨ ਕੈ ਮਨ ਮਹਿ ਭਰਮੁ ॥ (ਅਭਿਆ-ਗਤ ਬੋਲੋ) |
| | ੪ | ੩ | ਹੋਵਾ ਪੰਡਿਤੁ ਜੋਤਕੀ; ਵੇਦ ਪੜਾ ਮੁਖਿ ਚਾਰਿ ॥ |
| | ੫ | ੪ | ਬ੍ਰਹਮਣ [੨]ਕੈਲੀ, ਘਾਤੁ [੩]ਕੰਞਕਾ; [੪]ਅਣਚਾਰੀ ਕਾ ਧਾਨੁ ॥ |
| | ੧੦ | ੬ | ਮਨਮੁਖ ਬੰਨਿ੍ ਚਲਾਈਅਹਿ; ਨਾ ਮਿਲਹੀ, [੬]ਵਗਿ ਸਗਿ ॥ (ਸੱਗਿ ਨਹੀਂ ਬੋਲਣਾ, ਪੋਲਾ ਬੋਲਣਾ) |
| | ੧੨ | ੭ | ਨਾਨਕ, ਸਚਾ ਏਕੁ ਦਰੁ; [੭]ਬੀਭਾ [੮]ਪਰਹਰਿ, ਆਹਿ ॥ |
| ੧੪੧੫ | ੨ | ੨੦ | ਨਾਨਕ, ਬਿਨੁ ਨਾਵੈ ਮੈਲਿਆ ਮੁਏ; ਜਨਮੁ ਪਦਾਰਥੁ ਖੋਇ ॥ |
| ੧੪੧੬ | ੧ | ੨੭ | ਜਨ ਕੀ ਟੇਕ ਹਰਿ ਨਾਮੁ ਹਰਿ; ਬਿਨੁ ਨਾਵੈ [੯]ਠਵਰ ਨ ਠਾਉ ॥ |
| | ੬ | ੨੯ | ਅਸੀ ਖਤੇ ਬਹੁਤੁ ਕਮਾਵਦੇ; ਅੰਤੁ ਨ ਪਾਰਾਵਾਰੁ ॥ (ਖੱਤੇ ਨਾ ਬੋਲੋ) |
| | ੧੨ | ੩੧ | ਮਨਮੁਖੀਆ ਦੋਹਾਗਣੀ; ਆਵਣ ਜਾਣਿ ਮੁਈਆਸੁ ॥ |
| | ੧੯ | ੩੩ | ਅੰਤਰਿ ਆਇ ਵਸੈ; ਗੁਰ ਸਬਦੁ ਵੀਚਾਰੈ ਕੋਇ ॥ |
| ੧੪੧੭ | ੪ | ੩੪ | ਨਾਨਕ ਸਤਿਗੁਰਿ ਬੋਹਿਥੈ, ਵਡਭਾਗੀ ਚੜੈ; ਤੇ ਭਉਜਲਿ ਪਾਰਿ ਲੰਘਾਇ ॥ |
| | ੧੧ | ੩੮ | ਮਨਮੁਖਿ ਅਸਥਿਰੁ ਨਾ ਥੀਐ; ਮਰਿ ਬਿਨਸਿ ਜਾਇ ਖਿਨ ਵਾਰ ॥ |
| | ੧੪ | ੪੦ | ਲੋਭੀ ਕਾ, ਵੇਸਾਹੁ ਨ ਕੀਜੈ, [੧੦]ਜੇ ਕਾ ਪਾਰਿ ਵਸਾਇ ॥ |
| ੧੪੧੮ | ੩ | ੪੨ | ਗੁਰਮੁਖਾਂ [੧੧]ਕਰਾਂ ਉਪਰਿ, ਹਰਿ ਚੇਤਿਆ; ਸੇ ਪਾਇਨਿ ਮੋਖ ਦੁਆਰੁ ॥ |
| | ੬ | ੪੩ | ਨਾਨਕ ਕਰਤਾ ਕਰੇ; ਸੁ ਹੋਇ ॥ |
| | ੯ | ੪੫ | ਮਨਮੁਖੁ ਬਾਲਕੁ, ਬਿਰਧਿ ਸਮਾਨਿ ਹੈ; ਜਿਨ੍ਾ ਅੰਤਰਿ ਹਰਿ ਸੁਰਤਿ ਨਾਹੀ ॥ |
| | ੧੧ | ੪੫ | ਮਨਮੁਖ ਜੂਠਿ ਨ ਉਤਰੈ, ਜੇ ਸਉ ਧੋਵਣ ਪਾਇ ॥ |
| | ੧੭ | ੪੮ | ਗੁਰਮਤੀ, ਹਰਿ ਪਾਇਆ; ਮਾਇਆ ਮੋਹੁ ਪਰ-ਜਾਲਿ ॥ |

੧. ਅਤਿਥੀ । ੨. ਗਊ । ੩. ਲੜਕੀ ਘਾਤ = ਮਾਰਨ ਵਾਲਾ । ੪.ਧਰਮ ਦੇ ਸਰੇਸ਼ਟਾ ਚਾਰ ਤੋਂ ਰਹਿਤ । ੫. ਅੰਨ । ੬. ਬਗਲੇ ਸਗਿ = ਹੰਸਾਂ ਨਾਲ ਨਹੀਂ ਮਿਲ ਸਕਦੇ, ਵਾ ਵਗਿ = ਗਊਆਂ ਨਾਲ ਸਗਿ = ਕੁਤੇ ਨਹੀਂ ਮਿਲ ਸਕਦੇ ਇਉਂ ਗੁਰਮੁਖਾਂ ਨਾਲ ਮਨਮੁਖ ਨਹੀਂ ਮਿਲ ਸਕਦੇ। ੭. ਦੂਜਾ। ੮. ਤਿਆਗ। ੯. ਠਹਿਰਨ ਨੂੰ ਯਾ ਲੋਕ ਪ੍ਰਲੋਕ ਵਿਚ। ੧੦. ਜਿੰਨੀ ਕੁ ਵਾਹ ਚਲੇ। ੧੧. ਮਾਤਾ ਦੇ ਗਰਭ ਦੇ ਇਕਰਾਰਾ ਅਨੁਸਾਰ ਲੋਕ ਡੰਡ ਤੋਂ ਉਪਰ ਹੋ ਗਏ।

| ਪੰਨਾ | ਸਤਰ | ਸ਼ਬਦ | ਸਲੋਕ ਵਾਰਾਂ ਤੇ ਵਧੀਕ |
|---|---|---|---|
| ੧੪੧੯ | ੫ | ੫੧ | ਤਨੁ ਮਨੁ ਸਉਪੇ, ਜੀਅ ਸਉ ਭਾਈ; ਲਏ ਹੁਕਮਿ ਫਿਰਾਉ ॥ |
| | ੭ | ੫੧ | ਪੈਨਣੁ ਗੁਣ ਚੰਗਿਆਈਆ ਭਾਈ; ਕਰਮਿ ਮਿਲੈ ਤਾ ਪਾਇ ॥ |
| ੧੪੨੦ | ੧੫ | ੬੨ | ਵਡੜੈ ਝਾਲਿ [੧]ਝਲੁੰਭਲੈ; ਨਾਵੜਾ ਲਈਐ ਕਿਸੁ ॥ |
| | ੧੬ | ੬੩ | [੨]ਹਰਹਟ ਭੀ, ਤੂੰ ਤੂੰ ਕਰਹਿ; ਬੋਲਹਿ ਭਲੀ [੩]ਬਾਣਿ ॥ |
| ੧੪੨੧ | ੪ | ੬੬ | ਨਾਨਕ, ਹੁਕਮੁ ਵਰਤੈ ਖਸਮ ਕਾ; ਮਤਿ ਭਵੀ, ਫਿਰਹਿ [੪]ਚਲ ਚਿਤ ॥ |
| | | | ਸਲੋਕ ਮਹਲਾ ੪ |
| | ੧੧ | ੨ | ਵਾਹੁ ਵਾਹੁ, ਸਤਿਗੁਰੁ ਸਤਿ ਪੁਰਖੁ ਹੈ; ਜਿਸਨੋ ਸਮਤੁ ਸਭ ਕੋਇ ॥ (ਸਮੱਤੁ ਨਹੀਂ ਬੋਲਣਾ) |
| | ੧੭ | ੪ | ਹਉ ਢੂਢੇਦੀ ਤਿਨ; ਸਜਣ ਸਚਿ ਸਵਾਰਿਆ ॥ |
| | ੧੯ | ੫ | ਹਉ ਖੜੀ ਨਿਹਾਲੀ ਪੰਧੁ; ਮਤੁ [੬]ਮੂੰ ਸਜਣੁ, ਆਵਏ ॥ |
| | | | ਕੋ ਆਣਿ ਮਿਲਾਵੈ ਅਜੁ; ਮੈ, ਪਿਰੁ ਮੇਲਿ ਮਿਲਾਵਏ ॥ |
| ੧੪੨੨ | ੭ | ੮ | ਜਾਂ ਸਹੁ ਦੇਖਨਿ ਆਪਣਾ; ਨਾਨਕ, ਥੀਵਨਿ ਭੀ ਹਰੇ ॥ |
| | ੭ | ੯ | ਜਿਨਾ ਗੁਰਮੁਖਿ ਅੰਦਰਿ ਨੇਹੁ; ਤੈ ਪ੍ਰੀਤਮ ਸਚੈ ਲਾਇਆ ॥ |
| | ੮ | ੧੦ | ਗੁਰਮੁਖਿ, ਸਚੀ [੭]ਆਸਕੀ; ਜਿਤੁ ਪ੍ਰੀਤਮੁ ਸਚਾ ਪਾਈਐ ॥ |
| ੧੪੨੩ | ੫ | ੧੯ | ਵਰਤ ਨੇਮੁ ਸੁਚ ਸੰਜਮੁ ਪੂਜਾ; ਪਾਖੰਡਿ ਭਰਮੁ ਨ ਜਾਇ ॥ |
| | ੧੯ | ੨੪ | ਨਾਨਕ ਹੁਕਮੈ ਬੂਝੈ, ਤਿਨਾ ਰਾਸਿ ਹੋਇ; ਸਤਿਗੁਰ ਤੇ, ਸੋਝੀ ਪਾਇ ॥ |
| ੧੪੨੪ | ੧੩ | ੨੮ | ਸਭੁ ਆਪੇ ਆਪਿ, ਵਰਤੈ ਕਰਤਾ; ਜੋ ਭਾਵੈ, ਜੋ ਨਾਇ ਲਾਇਆ ॥ |
| | ੧੪ | ੨੯ | ਮਨ ਅੰਤਰਿ ਹਉਮੈ ਰੋਗੁ; ਭ੍ਰਮਿ ਭੂਲੇ ਹਉਮੈ, ਸਾਕਤ ਦੁਰਜਨਾ ॥ |
| | | | ਨਾਨਕ ਰੋਗੁ ਗਵਾਇ; ਮਿਲਿ ਸਤਿਗੁਰ ਸਾਧੂ ਸਜਣਾ ॥ |
| | | | ਸਲੋਕ ਮਹਲਾ ੫ |
| ੧੪੨੫ | ੫ | ੩ | ਜੀਤੇ ਪੰਚ ਬੈਰਾਈਆ; ਨਾਨਕ, ਸਫਲ, ਮਾਰੂ ਇਹੁ ਰਾਗੁ ॥ |
| | ੬ | ੪ | [੮]ਜਾਂ [੯]ਮੂੰ [੧੦]ਇਕੁ, ਤ ਲਖ ਤਉ [੧੧]ਜਿਤੀ; ਪਿਨਣੇ, ਦਰਿ ਕਿਤੜੇ ॥ |
| | ੧੦ | ੭ | ਕੇਰੋ ਸੁ ਚੰਗਾ ਮਾਨਿ; [੧੨]ਦੁਯੀ, [੧੩]ਗਣਤ [੧੪]ਲਾਹਿ ॥ [ਦੁਇਈ ਬੋਲੋ] |
| | ੧੬ | ੧੧ | [੧੫]ਖੁਭੜੀ [੧੬]ਕੁਥਾਇ; [੧੭]ਮਿਠੀ [੧੮]ਗਲਣਿ, [੧੯]ਕੁਮੰਤ੍ਰੀਆ ॥ |
| | ੧੮ | ੧੩ | ਸੁਤੜੇ ਅਸੰਖ; ਮਾਇਆ ਝੂਠੀ ਕਾਰਣੇ ॥ |

੧. ਵਡੇ ਤੋਂ ਵਡੇ ਤੜਕੇ, ਵਾ ਮਨੁਖਾ ਜਨਮ। ੨. ਹਲਟ। ੩. ਬਾਣੀ। ੪. ਚੰਚਲ ਚਿਤ ਵਾਲਿਆਂ ਦੀ ਮਤ ਫਿਰ ਗਈ ਨਿਸਚੇ ਵਲੋਂ। ੫. ਰਸਤਾ। ੬. ਮੇਰਾ। ੭. ਪ੍ਰੀਤੀ। ੮. ਜਦੋਂ। ੯. ਮੇਰਾ। ੧੦. ਇਕ ਅਕਾਲ ਪੁਰਖ ਹੈ। ੧੧. ਤੇਰੇ ਜੈਸੇ ਕਿਤਨੇ ਲੱਖਾਂ ਹੀ ਮੇਰੇ ਦਰ ਤੇ ਪਿੰਨਣੇ = ਮੰਗਤੇ ਆਉਂਦੇ ਹਨ। ੧੨. ਦੂਸਰੀ। ੧੩. ਆਪਣੇ ਆਪ ਨੂੰ ਜਣੋਣਾ। ੧੪. ਮੇਟ ਦੇਹ। ੧੫. ਖੁਭ ਰਹੀ ਹੈ ਬ੍ਰਿਤੀ। ੧੬. ਕਸੂਤੀ ਜਗ੍ਹਾ ਕੁਸੰਗਤ। ੧੭. ਮਾਇਆ ਦੀ। ੧੮. ਖੁੱਭਣ, ਜਿਲ੍ਹਣ। ੧੯. ਖੋਟੇ ਮੰਤ੍ਰੀ ਕਾਮਾਦਿਕਾਂ ਦੀ ਸਲਾਹ ਕਰਕੇ।

| ਪੰਨਾ | ਸਤਰ | ਸ਼ਬਦ | ਸਲੋਕ ਵਾਰਾਂ ਤੇ ਵਧੀਕ |
|---|---|---|---|
| ੧੪੨੬ | ੧ | ੧੬ | ਦੂਜੀ, ਛੋਡਿ ਕੁਵਾਟੜੀ; ਇਕਸ ਸਉ, ਚਿਤੁ ਲਾਇ ॥ |
| | ੨ | ੧੭ | [1]ਤਿਹਟੜੇ ਬਾਜਾਰ; ਸਉਦਾ ਕਰਨਿ, [2]ਵਣਜਾਰਿਆ ॥ (ਤਿਹੱਟੜੇ ਬੋਲੋ) |
| | ੬ | ੨੧ | [3]ਖੰਭ ਵਿਕਾਂਦੜੇ ਜੇ ਲਹਾਂ: [4]ਘਿੰਨਾ; [5]ਸਾਵੀ ਤੋਲਿ ॥ |
| | ੮ | ੨੨ | ਜਿਸੁ ਪਾਸਿ [6]ਬਹਿਠਿਆ, ਸੋਹੀਐ; ਸਭਨਾਂ ਦਾ [7]ਵੇਸਾਹੁ ॥ |
| | | | **ਸਲੋਕ ਮਹਲਾ ੯** |
| | ੧੩ | ੩ | [8]ਤਰਨਾਪੋ [9]ਇਉ ਹੀ ਗਇਓ; ਲੀਓ, ਜਰਾ ਤਨੁ ਜੀਤਿ ॥ (ਤਰਨਾ–ਪੋ ਬੋਲੋ) |
| | ੧੭ | ੭ | ਤਨੁ ਧਨੁ ਜਿਹ [10]ਤੋ-ਕਉ ਦੀਓ; ਤਾਂ ਸਿਉ ਨੇਹੁ ਨ ਕੀਨ ॥ |
| | ੧੮ | ੮ | ਤਨੁ ਧਨੁ ਸੰਪੈ, ਸੁਖ ਦੀਓ; ਅਰੁ ਜਿਹ ਨੀਕੇ ਧਾਮ ॥ |
| | ੧੯ | ੯ | ਸਭ ਸੁਖ ਦਾਤਾ, ਰਾਮੁ ਹੈ; ਦੂਸਰ ਨਾਹਿਨ ਕੋਇ ॥ |
| ੧੪੨੭ | ੧ | ੧੦ | ਜਿਹ ਸਿਮਰਤ ਗਤਿ ਪਾਈਐ; ਤਿਹ ਭਜੁ ਰੇ [11]ਤੈ ਮੀਤ ॥ |
| | ੩ | ੧੧ | ਕਹੁ ਨਾਨਕ ਤਿਹ ਭਜੁ ਮਨਾ; ਭਉਨਿਧਿ ਉਤਰਹਿ ਪਾਰਿ ॥ |
| ੧੪੨੮ | ੨ | ੩੦ | ਕਹੁ ਨਾਨਕ ਬਿਨੁ ਹਰਿ ਭਜਨ, ਜੀਵਨ [12]ਕਉਨੇ ਕਾਮ ॥ |
| | ੭ | ੩੫ | ਬਾਲ ਜੁਆਨੀ ਅਰੁ ਬਿਰਧਿ ਫੁਨਿ; ਤੀਨਿ ਅਵਸਥਾ ਜਾਨਿ ॥ |
| | ੮ | ੩੬ | ਕਰਣੋ [13]ਹੁਤੋ, ਸੁ ਨਾ ਕੀਓ, ਪਰਿਓ, ਲੋਭ ਕੈ ਫੰਧ ॥ |
| | ੧੦ | ੩੮ | ਨਰ ਚਾਹਤ ਕਛੁ ਅਉਰ; ਅਉਰੈ ਕੀ ਅਉਰੈ ਭਈ ॥ ਚਿਤਵਤ, ਰਹਿਓ ਠਗਉਰ; ਨਾਨਕ, ਫਾਸੀ ਗਲਿ ਪਰੀ ॥ |
| | ੧੫ | ੪੪ | ਏਕ ਭਗਤਿ ਭਗਵਾਨ; ਜਿਹ ਪ੍ਰਾਨੀ ਕੈ, ਨਾਹਿ ਮਨਿ ॥ |
| | ੧੬ | ੪੫ | ਜੈਸੇ, ਸੂਕਰ ਸੁਆਨ, ਨਾਨਕ, ਮਾਨੋ ਤਾਹਿ ਤਨੁ ॥ ਸੁਆਮੀ ਕੋ ਗ੍ਰਿਹੁ ਜਿਉ ਸਦਾ; ਸੁਆਨ ਤਜਤ ਨਹੀ ਨਿਤ ॥ |
| ੧੪੨੯ | ੧੯ | ੪੭ | ਸਿਰੁ ਕੰਪਿਓ, ਪਗ ਡਗਮਗੇ, ਨੈਨ, ਜੋਤਿ ਤੇ ਹੀਨ ॥ (੨) ਡਗ ਮਗੇ |
| | ੧੪ | ੪੮ | ਨਿਜ ਕਰਿ ਦੇਖਿਓ ਜਗਤੁ ਮੈ; ਕੋ ਕਾਹੂ ਕੋ ਨਾਹਿ ॥ |
| | ੬ | ੫੩ | ਬਲੁ ਛੁਟਕਿਓ, ਬੰਧਨ ਪਰੇ; ਕਛੂ ਨ ਹੋਤ ਉਪਾਇ ॥ |

੧. ਤਿੰਨ ਛੱਡੇ ਬਾਜਾਰ। ੨. ਸ੍ਰਵਣ, ਮੰਨਣ, ਨਿਧਿਆਸਣ ਦੇ। ੩. ਅਧਿਕਾਰੀ ਕਹਿੰਦਾ ਹੈ। ੪.ਖੰਭ ਜੇ ਵਿਕਦੇ ਮਿਲ ਜਾਣ ਵੈਰਾਗ ਵਿਵੇਕ ਪ੍ਰਾਪਤ ਕਰਾਂ ੫.ਆਪਣੇ ਸਥੂਲ ਸਰੀਰ ਦੇ ਬਰਾਬਰ ਤੁਲਾ ਕੇ ਲੈ ਲਵਾਂ ਸੂਖਮ ਸਰੀਰ ਵਿਚ ਜੜ ਲਵਾਂ ਜਿਸ ਕਰ ਕੇ ਅਕਾਲ ਪੁਰਖ ਪਿਆਰੇ ਨੂੰ ਖੋਜ ਲਵਾਂ। ੬. ਇਸਥਿਤ ਹੋਇਆਂ। ੭. ਭਰੋਸੇ ਯੋਗ ਸਾਰਿਆਂ ਦੇ। ੮. ਜਵਾਨੀ ਪੁਣਾ। ੯. ਐਵੇਂ ਹੀ। ੧੦. ਤੁਝ ਕਉ। ੧੧. ਤੂੰ। ੧੨. ਕਿਸ ਕੰਮ। ੧੩. ਕਰਨਾ ਜੀ ॥

| ਪੰਨਾ | ਸਤਰ | ਸ਼ਬਦ | |
|---|---|---|---|
| | | | ਸਲੋਕ ਮਹਲਾ ੯ |
| ੧੪੨੯ | ੭ | ੫੪ | [੧]ਬਲੁ ਹੋਆ ਬੰਧਨ ਛੁਟੇ; ਸਭ ਕਿਛੁ ਹੋਤ ਉਪਾਇ ॥ |
| | | | ਨਾਨਕ ਸਭੁ ਕਿਛੁ ਤੁਮਰੈ ਹਾਥ ਮੈ; ਤੁਮਹੀ, ਹੋਤ ਸਹਾਇ ॥ |
| | ੮ | ੫੫ | ਕਹੁ ਨਾਨਕ ਇਹ [੨]ਬਿਪਤਿ ਮੈਂ ਟੇਕ ਏਕ, [੩]'ਰਘੁਨਾਥ ॥ |
| | ੧੧ | ੧ | [੪]'ਮੁੰਦਾਵਣੀ' ॥ |
| | | | ਸਲੋਕ ਮਹਲਾ ੫ ॥ |
| | | | [੫]ਤੇਰਾ ਕੀਤਾ ਜਾਤੋ ਨਾਹੀ; ਮੈਨੋ ਜੋਗੁ ਕੀਤੋਈ ॥ [ਕੀਤੋ-ਈ ਬੋਲੋ] |
| | ੧੫ | ੧ | ਤਰਸੁ ਪਇਆ [੬]ਮਿਹਰਾਮਤਿ ਹੋਈ; ਸਤਿਗੁਰੁ ਸਜਣੁ ਮਿਲਿਆ ॥ |

–੦–

## ਰਾਗ ਮਾਲਾ

| ਪੰਨਾ | ਸਤਰ | ਸ਼ਬਦ | |
|---|---|---|---|
| ੧੪੩੦ | ੧੯ | ੧ | ਪ੍ਰਥਮ ਰਾਗ ਭੈਰਉ; [੭]ਵੈ ਕਰਹੀ ॥ |
| | ੧ | ੧ | ਪੰਨਿਆਕੀ ਗਾਵਹਿ; ਬੰਗਲੀ ॥ ['ਗਾਵਹਿ' ਦੇਹਲੀ ਦੀਪਕ ਹੈ] |
| | | | ਪੁਨਿ ਅਸਲੇਖੀ ਕੀ; ਭਈ ਬਾਰੀ ॥ |
| | ੨ | ੧ | ਪੰਚਮ ਹਰਖ; ਦਿਸਾਖ ਸੁਨਾਵਹਿ ॥ |
| | ੪ | ੧ | ਦੁਤੀਆ; 'ਮਾਲਕਉਸ਼ਕ' ਆਲਾਪਹਿ ॥ |
| | ੫ | ੧ | ਗੰਧਾਰੀ; ਸੀਹੁਤੀ ਉਚਾਰੀ ॥ |
| | ੬ | ੧ | ਮਾਰੂ ਮਸਤਅੰਗ; ਮੇਵਾਰਾ ॥ |
| | ੬ | ੧ | ਖਉਖਟ; ਅਉ ਭਉਰਾਨਦ ਗਾਏ ॥ |
| | ੯ | ੧ | ਚੰਦ੍ਰਬਿੰਬ; ਮੰਗਲਨ ਸੁਹਾਏ ॥ |

–੦–

---

੧. ਦਸਮ ਸ੍ਰੀ ਮੁਖਵਾਕ ਹੈ, ਪਟਨੇ 'ਸਾਹਿਬ ਗੁਰਦੁਵਾਰਾ ਮੈਣੀ ਸੰਗਤ ਵਿਖੇ ਜੋ ਬੀੜ ਆਪ ਜੀ ਨੇ ਲਿਖਾਈ ਹੈ ਉਸ ਵਿਚ ਮ: ੧੦ਵਾਂ ਹੈ, ਬਾਬੇ ਦੀਪ ਸਿੰਘ ਵਾਲੀ ਬੀੜ ਵਿਚ ਪਾਠ ਦਸਵਾਂ ਹੈ । ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਭੀ ਇਕ ਦੋਹਰਾ ਕਲਗੀਧਰ ਵਲੋਂ ਉਚਾਰਨ ਕੀਤਾ ਲਿਖਿਆ ਹੈ ਛਾਪੇ ਦੀਆਂ ਬੀੜਾਂ ਵਿਚ ਇਹ ਨਿਸ਼ਾਨ ਨਹੀਂ ਹਨ। ੨. ਤਕਲੀਫ ਵਕਤ। ੩ ਰਾਮ ਪ੍ਰਮੇਸ਼ਰ ਦਾ ਨਾਮ ਹੈ ਜ਼ੋ ਕਿਰਤਮ ਨਾਮਾਂ ਦੁਆਰਾ ਵਰਤਿਆ ਹੈ, ਜੇ ਰਾਮਚੰਦਰ ਬਾਬਤ ਕੋਈ ਵਰਤੇ ਤਾਂ 'ਰਾਮ ਗਇਓ ਰਾਵਨ ਗਇਓ' ਤੁਕ ਵਿਚ ਉਸ ਰਾਮਚੰਦਰ ਦੀ ਟੇਕ ਨਹੀਂ ਕੇਵਲ ਪ੍ਰਮੇਸ਼ਰ ਦੀ ਹੈ। ੪. ਬੁਝਾਰਤ, ਮੋਹਰ ਛਾਪ। ੫. ਆਪ ਦਾ ਕੀਤਾ ਹੋਇਆ ਉਪਕਾਰ ਜਾਣਿਆਂ ਨਹੀਂ ਸਾਨੂੰ ਆਪਣੇ ਜੋਗ=ਲਾਇਕ ਬਣਾ ਦਿਤਾ ਹੈ ਹੇ ਅਕਾਲ ਪੁਰਖ। ੬. ਮਿਣਤੀ ਤੋਂ ਰਹਿਤ ਮੇਹਰ ਹੋਈ ਜਾਂ ਮੇਹਰਬਾਨੀ। ੭. ਉਹ।

# ਰਾਗਮਾਲਾ

ੴ ਸਤਿਗੁਰ ਪ੍ਰਸਾਦਿ ॥

| ਰਾਗਾਂ ਦੇ ਨਾਮ | | ਪੰਜ ਪੰਜ ਇਸਤ੍ਰੀਆਂ ਤੇ ਅੱਠ ਅੱਠ ਪੁਤਰਾਂ ਦੇ ਨਾਮ |
|---|---|---|
| **ਭੈਰਉ** | ਇਸਤ੍ਰੀਆਂ ਦੇ ਨਾਮ | । ਭੈਰਵੀ । ਬਿਲਾਵਲੀ । ਪੁਨਿਆਕੀ । ਬੰਗਲੀ । ਅਸਲੇਖੀ । । |
| | ਪੁਤਰਾ ਦੇ ਨਾਮ | ਪੰਚਮ । ਹਰਖ । ਦਿਸਾਖ । ਬੰਗਾਲਮ । ਮਧੁ । ਮਾਧਵ । ਲਲਤ । ਬਿਲਾਵਲ |
| **ਮਾਲ-ਕਉਸਕ** | ਇਸਤ੍ਰੀਆ ਦੇ ਨਾਮ | । ਗੌਂਡਕਰੀ । ਦੇਵਗੰਧਾਰੀ । ਗੰਧਾਰੀ । ਸੀਹੁਤੀ । ਧਨਾਸਰੀ । । |
| | ਪੁਤਰਾ ਦੇ ਨਾਮ | ਮਾਰੂ ।ਮਸਤਅੰਗ । *ਮੇਵਾਰਾ ।ਪ੍ਰਬਲਚੰਡ। ਕਉਸਕ । ਉਭਾਰਾ ।ਖਉਖਟ।ਭਉਰਾਨਦ |
| **ਹਿੰਡੋਲ** | ਇਸਤ੍ਰੀਆ ਦੇ ਨਾਮ | । ਤੇਲੰਗੀ । ਦੇਵਕਰੀ । ਬਸੰਤੀ । ਸੰਦੂਰ । ਅਹੀਰੀ । । |
| | ਪੁਤਰਾ ਦੇ ਨਾਮ | ਸੁਰਮਾਨੰਦ। ਭਾਸਕਰ। ਚੰਦ੍ਰਬਿੰਬ ।()ਮੰਗਲਨ।ਸਰਸਬਾਨ।ਬਿਨੋਦਾ। ਬਸੰਤ । ਕਮੋਦਾ |
| **ਦੀਪਕ** | ਇਸਤ੍ਰੀਆ ਦੇ ਨਾਮ | । ਕਛੇਲੀ । ਪਟਮੰਜਰੀ । ਟੋਡੀ । ਕਾਮੋਦੀ । ਗੂਜਰੀ । । |
| | ਪੁਤਰਾ ਦੇ ਨਾਮ | ਕਾਲੰਕਾ । ਕੁੰਤਲ । ਰਾਮਾ । ਕਮਲਕੁਸਮ । ਚੰਪਕ । ਗਉਰਾ । ਕਾਨਰਾ । ਕਲ੍ਯਾਨਾ |
| **ਸ੍ਰੀਰਾਗੁ** | ਇਸਤ੍ਰੀਆ ਦੇ ਨਾਮ | । ਬੈਰਾਗੀ । ਕਰਨਾਟੀ । ਗਵਰੀ । ਆਸਾਵਰੀ । ਸਿੰਧਵੀ । । |
| | ਪੁਤਰਾ ਦੇ ਨਾਮ | ਸਾਲੂ । ਸਾਰਗ । ਸਾਗਰਾ । ਗੌਂਡ । ਗੰਭੀਰ । ਗੁੰਡ । ਕੁੰਭ । ਹਮੀਰ |
| **ਮੇਘ ਰਾਗ** | ਇਸਤ੍ਰੀਆ ਦੇ ਨਾਮ | । ਸੋਰਠਿ । ਗੌਂਡ । ਮਲਾਰੀ । ਆਸਾ । ਸੂਹਉ । । |
| | ਪੁਤਰਾ ਦੇ ਨਾਮ | ਬੈਰਾਧਰ । ਗਜਧਰ । ਕੇਦਾਰਾ । ਜਬਲੀਧਰ । ਨਟ । ਜਲਧਾਰਾ । ਸੰਕਰ । ਸਿਆਮਾ |

*ਪਾਠਾਂਤ੍ਰ-ਮਾਰੂ ਮਸਤ, ਅੰਗ ਮੇਵਾਰਾ, ਪ੍ਰਬਲ ਚੰਡ । ()ਮੰਗਲਨ ਦੀ ਜਗ੍ਹਾ ਕਈ ਗਿਆਨੀ 'ਸਰਸ' ਨੂੰ ਗਿਣਦੇ ਹਨ ।

ੴ ਸਤਿਗੁਰ ਪ੍ਰਸਾਦਿ ॥

## * ਪ੍ਰਾਰਥਨਾ *

ਇਹ ਚੁਰਾਸੀ; ੬ ਰਾਗ, ੩੦ ਰਾਗਣੀਆਂ ੪੮ ਪੁਤ੍ਰ, ਸਾਰੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਾਉਣ ਸਮੇਂ ਉਤਸਾਹ ਨਾਲ ਆਪ ਗਾਏ ਸਨ, ਜਿਨ੍ਹਾਂ ਦਾ ਨਾਮ ਰਾਗ ਮਾਲਾ ਵਿਚ ਆਪ ਜੀ ਨੇ ਲਿਖਿਆ ਹੈ । ਰਾਗ ਮਾਲਾ ਪੜ੍ਹ ਕੇ ਮਹਾਰਾਜ ਜੀ ਨੇ ਸੰਪੂਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਇਆ ਅਤੇ ਆਗਿਆ ਕੀਤੀ ਜੋ ਰਾਗ ਮਾਲਾ ਪੜ੍ਹਕੇ ਭੋਗ ਪਾਵੇਗਾ ਉਹ ਚੌਰਾਸੀ ਲੱਖ ਜੂਨ ਦੇ ਗੇੜੇ ਵਿਚ ਨਹੀਂ ਆਵੇਗਾ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ੴ ਤੋਂ ਅਠਾਰਹ ਦਸ ਬੀਸ ਤਕ ਆਪ ਲਿਖਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਗੱਦੀ ਤੇ ਸਦਾ ਵਾਸਤੇ ਬਿਰਾਜਮਾਨ ਕੀਤਾ, ਖਾਲਸਾ ਪੰਥ ਸੰਗਤ ਬਣਾਈ । ਸਤਿ ਸ੍ਰੀ ਅਕਾਲ ।

## —ਉਥਾਨਕਾ—

ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਜਦ ਬਾਣੀ ਦੀ ਬੀੜ ਤਿਆਰ ਕਰ ਰਹੇ ਸਨ. ਆਪ ਜੀ ਨੇ ਮੁੰਦਾਵਣੀ ਲਿਖਵਾਈ । ਸੰਗਤਾਂ ਨੇ ਹੱਥ ਜੋੜ ਕੇ ਬੇਨਤੀ ਕੀਤੀਕਿ ਮਹਾਰਾਜ ! ਆਪ ਬਾਣੀ ਦਾ ਭੋਗ ਪਾ ਰਹੇ ਹੋ, ਸਾਨੂੰ ਪਰੇਮ ਰੂਪੀ ਮਾਲਾ ਬਖਸ਼ੋ ਜਿਸ ਕਰਕੇ ਅਸੀਂ ਆਪ ਦੀ ਆਗਿਆ ਅਨੁਸਾਰ ਚਉਰਾਸੀਹ ਦੇ ਚੱਕ੍ਰ ਵਿਚ ਆਉਣ ਜਾਣ ਤੋਂ ਬਚ ਜਾਈਏ। ਸਤਿਗੁਰਾਂ ਨੇ ਸਿੱਖਾਂ ਦੀ ਬੇਨਤੀ ਪ੍ਰਵਾਨ ਕਰਕੇ 'ਰਾਗ ਮਾਲਾ' ਰਚੀ ।

ਨੋਟ—ਸਿਖਾਂ ਵਲੋਂ ਪ੍ਰਸ਼ਨ ਤੇ ਸਤਿਗੁਰਾਂ ਵਲੋਂ ਉੱਤ੍ਰ ਹਨ—

## ੴ ਸਤਿਗੁਰ ਪ੍ਰਸਾਦਿ ॥

ਅਰਥ—੧—ਅਦ੍ਵੈਤ ਰੂਪ ਪ੍ਰਮੇਸ਼ਰ । ੳ=ਸਰਬ ਦਾ ਪ੍ਰਕਾਸ਼ਕ, ਉਚਾਰਨੇ ਮਾਤ੍ਰ ਸੇ ਰਖਿਆ ਕਰਨ ਵਾਲਾ । ਸਤਿ=ਤਿੰਨਾਂ ਕਾਲਾਂ ਵਿਚ ਨਾਸ ਹੋਣ ਤੋਂ ਰਹਿਤ । ਗੁਰ=ਅਗਿਆਨ ਦਾ ਨਾਸ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲੇ, ਚੇਤਨ ਸਰੂਪ । ਪ੍ਰਸਾਦਿ=ਅਨੰਦ ਸਰੂਪ, ਕ੍ਰਿਪਾ ਦ੍ਰਿਸ਼ਟੀ ਕਰਨ ਵਾਲੇ । ਇਕ ਓਅੰਕਾਰ ਸਤਿਗੁਰੂ ਨਿਰੰਕਾਰ ਦੀ ਕ੍ਰਿਪਾ ਹੋਵੇ । ਵਾਹਿਗੁਰੂ ਜੀ ਸਹਾਇ ।

## —ਰਾਗ ਮਾਲਾ—

ਰਾਗ = ਪ੍ਰੇਮ । ਮਾਲਾ = ਪੰਗਤੀ । ਪ੍ਰੇਮ ਰੂਪੀ ਮਾਲਾ । ਜਿਸਦੀ ਪੰਗਤੀ ਪੰਗਤੀ ਰੂਪ ਮਣਕੇ ਹੈਂ, ਪਰੇਮ ਰੂਪੀ ਸੂਤ ਹੈ, ਪੜ੍ਹਨਾ ਰੂਪ ਫੇਰਨੀ ਹੈ । ਜੋ ਭਾਵਨਾ ਸਹਿਤ ਪੜ੍ਹਦਾ ਪੜ੍ਹਦਾ ਅੰਦਰ ਵਸਾ ਲੈਂਦਾ ਹੈ ਉਹ ਚਉਰਾਸੀਹ ਦੇ ਗੇੜ ਵਿਚ ਆਉਣ ਜਾਣ ਤੋਂ ਬਚ ਜਾਂਦਾ ਹੈ ।

**੧. ਪ੍ਰਸ਼ਨ–ਮਹਾਰਾਜ ! ਪੰਜੇ ਗਿਆਨ ਇੰਦ੍ਰੀਆਂ ਸ੍ਰੇਸ਼ਟ ਕਿਵੇਂ ਹੋਣ ?**

**ਉਤ੍ਰ–ਰਾਗ ਏਕ ਸੰਗਿ, ਪੰਚ ਬਰੰਗਨ ॥**

ਰਾਗ–ਪ੍ਰੇਮ । ਏਕ–ਅਦ੍ਵੈਤ ਵਾਹਿਗੁਰੂ । ਸੰਗਿ–ਨਾਲ ਪੰਚ–ਪੰਜ । ਬਰੰਗਨ–(ਬਰਅੰਗਨ) ਸਰੇਸ਼ਟ ਨਾਰੀਆਂ ਭਾਵ ਗਿਆਨ ਇਦ੍ਰੀਆਂ ਇਕ ਵਾਹਿਗੁਰੂ ਨਾਲ ਪਰੇਮ ਲਾਉਣ ਕਰ ਕੇ ਪੰਜ ਗਿਆਨ ਇੰਦ੍ਰੀਆਂ (ਰਸਨਾ, ਨੇਤ੍ਰ, ਤੁਚਾ, ਨੱਕ, ਕੰਨ) ਸਰੇਸ਼ਟ ਹੋ ਜਾਂਦੀਆਂ ਹਨ ।

ਪ੍ਰਮਾਣ–ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥ ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥ ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥

(ਸਲੋਕ ਮਹਲਾ ੧ ॥ ਮਾਰੂ ਵਾਰ ਪਹਿਲੀ ਸਲੋਕ ੧੫)

**੨. ਪ੍ਰਸ਼ਨ–ਇਕ ਵਾਹਿਗੁਰੂ ਨੂੰ ਕੌਣ ਆਖਦਾ ਹੈ ?**

**ਉਤ੍ਰ–ਸੰਗਿ ਅਲਾਪਹਿ; ਆਠਉ ਨੰਦਨ ॥**

ਸੰਗਿ–ਸੰਗਤਿ । ਅਲਾਪਹਿ–ਉਚਾਰਦੀ ਹੈ । ਆਠਉ–ਅੱਠੇ ਪਹਿਰ । ਨੰਦਨ–ਪੁਤ੍ਰ (ਜਗਤ) ਸਤਿਸੰਗਤਿ ਅਠੇ ਪਹਿਰ (ਉਸ ਅਕਾਲ ਨੂੰ) ਜਿਸਦਾ ਜਗਤ ਪੁਤ੍ਰ ਹੈ, ਉਚਾਰਦੀ ਹੈ ।

ਪ੍ਰਮਾਣ-ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥ (ਮਾਝ ਦਿਨ ਰੈਣਿ ਮਹਲਾ ੫)

**੩. ਪ੍ਰਸ਼ਨ–ਪਹਿਲੇ, ਪ੍ਰਮੇਸ਼ਰ ਨਾਲ ਪ੍ਰੇਮ ਕਿਵੇਂ ਕਰੀਦਾ ਹੈ ?**

**ਉਤ੍ਰ–ਪ੍ਰਥਮ ਰਾਗ, ਭੈਰਉ ਵੈ ਕਰਹੀ ॥**

ਪ੍ਰਥਮ–ਪਹਿਲੇ । ਭੈਰਉ (ਭੈ-ਰਉ) ਡਰ ਵਿਚ ਰਚਕੇ ਵੈ–ਓਸ । ਕਰਹੀ–ਕਰੀਏ । ਪਹਿਲਾਂ ਭੈ ਵਿਚ ਰਚਕੇ ਓਸ ਹਰੀ ਨਾਲ ਪਰੇਮ ਕਰੀਏ । ਪ੍ਰਮਾਣ–ਨਾਨਕ ਜਿਨ ਮਨ ਭਉ ਤਿਨਾ ਮਨਿ ਭਾਉ । (ਆਸਾ ਦੀ ਵਾਰ ਸਲੋਕ ਮਹਲਾ ੧ ਪੰਨਾ ੪੬੫)

**੪. ਪ੍ਰਸ਼ਨ–ਹਰੀ ਨੂੰ ਕਿਵੇਂ ਉਚਾਰੀਏ ?**

**ਉਤ੍ਰ–ਪੰਚ ਰਾਗਨੀ; ਸੰਗਿ ਉਚਰਹੀ ॥** (ਉਚੱਰਹੀ ਬੋਲੋ)

ਪੰਚ–ਸਰੇਸ਼ਟ । ਰਾਗਨੀ–ਪ੍ਰੀਤੀ । ਸੰਗਿ–ਨਾਲ । ਸਰੇਸ਼ਟ ਪ੍ਰੀਤੀ ਨਾਲ ਹਰੀ ਨੂੰ ਉਚਾਰੀਏ । ਪ੍ਰਮਾਣ–ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥ (ਆਸਾ ਮਹਲਾ ੫)

**੫. ਪ੍ਰਸ਼ਨ–ਅਨੰਦ ਕਿਵੇਂ ਹੋਵੇ ?**

**ਉਤ੍ਰ–ਪ੍ਰਥਮ; ਭੈਰਵੀ, ਬਿਲਾਵਲੀ**

ਪ੍ਰਥਮ–ਆਦਿ । ਭੈਰਵੀ–(ਭੈ-ਰਵੀ) ਭੈ ਵਿਚ ਰਚੀਏ । ਬਿਲਾਵਲੀ–ਆਨੰਦ ਆਦਿ (ਜਨਮ) ਤੋਂ ਲੈ ਕੇ ਭੈ ਵਿਚ ਰਚੀਏ ਤਾਂ (ਪ੍ਰਮੇਸ਼ਰ ਦੇ) ਆਨੰਦ ਵਾਲੇ ਹੋਈਦਾ ਹੈ ॥

ਪ੍ਰਮਾਣ–ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥

ਵਾ–ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥ (ਅਨੰਦੁ ਸਾਹਿਬ)

## ੬. ਪ੍ਰਸ਼ਨ–ਦ੍ਵੈਤ ਕਿਵੇਂ ਗਲਦੀ ਹੈ ?

## ਉਤ੍ਰ–ਪੁਨਿਆਕੀ ਗਾਵਹਿ; ਬੰਗਲੀ ॥ ['ਗਾਵਹਿ' ਦੇਹਲੀ ਦੀਪਕ ਹੈ]

ਪੁਨਿਆਕੀ–ਪੁੰਨਵਾਨਾਂ ਦੀ ਬੁਧੀ । ਬੰਗਲੀ–(ਬੰ–ਗਲੀ) ਦ੍ਵੈਤ ਗਲ ਗਈ ਹੈ। ਜਿਨ੍ਹਾਂ ਪੁੰਨਵਾਨਾਂ ਦੀ ਬੁਧੀ ਹਰੀ ਨੂੰ ਗਾਉਂਦੀ ਹੈ ਤਿਨ੍ਹਾਂ ਦੀ ਦ੍ਵੈਤ ਗਲ ਗਈ ਹੈ ।

ਪ੍ਰਮਾਣ–ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥

(ਗਉੜੀ ਸੁਖਮਨੀ ਮਹਲਾ ੫ ਤੀਜੀ ਪਉੜੀ, ਪਹਿਲੀ ਅਸਟਪਦੀ)

## ੭. ਪ੍ਰਸ਼ਨ–ਬ੍ਰਿਤੀ ਦਾ ਨਾਮ ਵਿਚ ਪ੍ਰਵਾਹ ਕਿਵੇਂ ਪਵੇ ?

## ਉਤ੍ਰ–ਪੁਨਿ੍ਅਸਲੇਖੀ ਕੀ; ਭਈ ਬਾਰੀ ॥

ਪੁਨਿ–ਪਵਿਤ੍ਰ । ਅਸਲੇਖੀ–(ਅਸ ਲੇਖੀ) ਸ਼ੁਧ ਸਰੂਪ, ਲਿਖਿਆ । ਬਾਰੀ–ਨਦੀ। ਕੀ–ਦੀ। ਜਿਨ੍ਹਾਂ ਨੇ ਗੁਰਾਂ ਦੁਆਰਾ ਸੁਧ ਸਰੂਪ ਨੂੰ ਰਿਦੇ ਵਿਚ ਲਿਖਿਆ ਹੈ, ਤਿਨ੍ਹਾਂ ਦੀ ਬ੍ਰਿਤੀ ਨਦੀ ਦੀ ਨਿਆਈਂ ਨਾਮ ਦੇ ਪ੍ਰਵਾਹ ਵਿਚ ਪਵਿੱਤ੍ਰ ਹੋ ਗਈ ਹੈ ।

ਪ੍ਰਮਾਣ–ਲੇਖਾ ਲਿਖੀਐ ਮਨ ਕੈ ਭਾਇ ॥ (ਸਾਰੰਗ ਕੀ ਵਾਰ ਮ: ੪)

## ੮. ਪ੍ਰਸ਼ਨ–ਮਨ ਦੀਆਂ ਬ੍ਰਿਤੀਆਂ ਅਧੀਨ ਕਿਵੇਂ ਹੋਣ ?

## ਉਤ੍ਰ–ਏ ਭੈਰਉ ਕੀ; ਪਾਚਉ ਨਾਰੀ ॥

ਏ–ਇਸ ਤਰ੍ਹਾਂ। ਪਾਚਉ–ਪੰਜੇ । ਨਾਰੀ–ਬ੍ਰਿਤੀਆਂ ਰੂਪੀ ਇਸਤ੍ਰੀਆਂ । ਇਸ ਤਰ੍ਹਾਂ ਭੈ ਵਿਚ ਰਹਿਣ ਵਾਲਿਆਂ ਸਿਖਾਂ ਦੀਆਂ ਪੰਜੇ (ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿਮ੍ਰਿਤੀ, ਵਿਕਲਪ)। ੧. ਪ੍ਰਮਾਣ–ਦਿਸਣ ਵਾਲੇ ਪਦਾਰਥਾਂ ਵਿਚ ਮਨ ਦੀ ਬ੍ਰਿਤੀ ਦਾ ਲਗਣਾ। ੨. ਵਿਪਰਜੇ–ਗੁਰੂ ਆਗਿਆ ਤੋਂ ਉਲਟਾ ਸੁਭਾਉ। ੩. ਨਿੰਦ੍ਰਾ–ਨੀਂਦ ਸੁਖੋਪਤ ਅਵਸਥਾ। ੪. ਸਿਮ੍ਰਤੀ–ਪਿਛਲੇ ਕੀਤੇ ਕੰਮਾਂ ਦਾ ਚੇਤਾ। ੫. ਵਿਕਲਪ–ਦੂਜੀ ਕਲਪਨਾ । ਕਮਾਈ ਥੋੜ੍ਹੀ ਫਲ ਦੀ ਇੱਛਾ ਬਹੁਤੀ। ਏਹ ਮਨ ਦੀਆਂ ਪੰਜ ਬ੍ਰਿਤੀਆਂ ਨਾਰੀ ਦੀ ਨਿਆਈਂ ਅਧੀਨ ਹੋ ਗਈਆਂ ਹਨ।

ਪ੍ਰਮਾਣ–ਗੁਰ ਪ੍ਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥

(ਸੋਰਠਿ ਕੀ ਵਾਰ ਸਲੋਕ ੬)

## ੯. ਪ੍ਰਸ਼ਨ–ਪੰਜਾਂ ਤੱਤਾਂ ਦੀ ਧਾਰਨਾ ਕਹੋ ?

## ਉਤ੍ਰ–ਪੰਚਮ ਹਰਖ; ਦਿਸਾਖ ਸੁਨਾਵਹਿ ॥

ਪੰਚਮ–(ਪੰਚ–ਮ) ਪੰਜ ਤੱਤ ਮੈ । ਹਰਖਦਿ–ਅਨੰਦਾਇਕ । ਸਾਖ–ਸਾਖੀ ਪੰਜਾਂ ਤੱਤਾਂ ਦੀ ਧਾਰਨਾ (ਪਾਣੀ ਦੀ ਨਿਆਈਂ ਨਿਰਮਲ, ਧਰਤੀ ਦੀ ਤਰ੍ਹਾਂ ਖਿਮਾਂ, ਪਉਣ ਦੀ ਤਰ੍ਹਾਂ ਨਿਰਲੇਪ, ਅਗਨ ਦੀ ਤਰ੍ਹਾਂ ਪ੍ਰਕਾਸ਼ਵਾਨ, ਅਕਾਸ਼ ਦੀ ਨਿਆਈਂ ਨਿਰਖੋਭਤਾ ਅਵੁਰ) ਮੈਂ ਅਨੰਦਾਇਕ ਸਾਖੀ ਚੇਤਨ ਕੋ ਸੁਣਾਂਵਦੇ ਹੈਂ।

ਪ੍ਰਮਾਣ–ਸਹਨ ਸੀਲ ਪਵਨ ਅਰ ਪਾਣੀ, ਬਸੁਧਾ ਖਿਮਾ ਨਿਰਭਰਾਤੇ ॥ (ਮਾਰੂ ਮਹਲਾ ੫ ਸ਼ਬਦ ੪)

ਵਾ-ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥ ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥ ਮਨ ਮੇਰੇ ਰਾਮ ਰਉ ਨਿਤ ਨੀਤਿ ॥ ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ ॥੧॥ ਰਹਾਉ ॥ ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥ ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰ ॥੨॥ ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥ ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥੩॥ ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ ॥ ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ ॥੪॥ ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥ ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥੫॥ ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥ ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥੬॥ ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ । ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥੭॥ ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ ॥ ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥੮॥੩॥ (ਮਾਰੂ ਮਹਲਾ ੫ ਅਸਟਪਦੀਆ)

## ੧੦. ਪ੍ਰਸ਼ਨ–ਮਾਇਆ ਦੇ ਪਤੀ ਨੂੰ ਰਿਦੇ ਵਿਚ ਕਿਵੇਂ ਗਾਵੇ ?

## ਉਤ੍ਰ–ਬੰਗਾਲਮ ਮਧੁ ਮਾਧਵ; ਗਾਵਹਿ ॥

ਬੰਗਾਲਮ–(ਬੰ-ਗਾਲ) ਬੰ–ਦ੍ਵੈਤ ਗਾਲ–ਗਾਲ ਕੇ । ਮ–ਵਿਚ । ਮਧੁ–ਹਿਰਦੇ । ਮਾਧਵ–ਮਇਆ ਦਾ ਪਤੀ । ਗੁਰਮੁਖ ਦ੍ਵੈਤ ਨੂੰ ਗਾਲ ਕੇ ਰਿਦੇ ਵਿਚ ਮਾਇਆ ਦੇ ਪਤੀ ਨੂੰ ਗਾਂਵਦੇ ਹਨ ।

ਪ੍ਰਮਾਣ–ਦੁਬਿਧਾ ਮਾਰਿ ਹਰਿ ਮਨਿ ਵਸਾਈ ॥ (ਧਨਾਸਰੀ ਮ: ੩ ਸ਼ਬਦ ੧)

## ੧੧. ਪ੍ਰਸ਼ਨ–ਪ੍ਰਮੇਸ਼ਰ ਫਲ ਪ੍ਰਦਾਤਾ ਕਿਵੇਂ ਜਾਣੀਏ ?

## ਉਤ੍ਰ–ਲਲਤ ਬਿਲਾਵਲ ਗਾਵਹੀ; ਅਪੁਨੀ ਅਪੁਨੀ ਭਾਂਤਿ ॥

ਲਲਤ–ਸੁੰਦਰ । ਬਿਲਾਵਲ–ਅਨੰਦ । ਅਪੁਨੀ ਅਪੁਨੀ–ਆਪਣੇ ਆਪਣੇ ਅਧਿਕਾਰ ਪੂਰਬਕ । ਭਾਂਤ–ਤਰ੍ਹਾਂ, ਵਜ੍ਹਾ । ਸੁੰਦਰ ਪ੍ਰਮੇਸ਼ਰ ਨੂੰ ਅਨੰਦ ਸਹਿਤ ਗਾਂਵਦੇ ਹੈਂ । ਕਰਮ ਕਾਂਡੀ ਆਪਣੇ ਕਰਮ ਫਲ ਦਾ ਪ੍ਰਦਾਤਾ ਰੂਪ ਤਰ੍ਹਾਂ ਸੇ । ਭਗਤ ਭਗਤੀ ਦੀ ਤਰ੍ਹਾਂ ਸੇ ਅਤੇ ਗਿਆਨੀ ਬ੍ਰਿਤੀ ਦਾ ਪ੍ਰਕਾਸ਼ਕ ਜਾਣ ਕੇ ਇਉਂ ਜਾਣੀਏ । ਪ੍ਰਮਾਣ–ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾਕੈ ਵਸਿ ਹੈ ਕਾਮਧੇਨਾ ॥ (ਧਨਾਸਰੀ ਮਹਲਾ ੪ ਸ਼ਬਦ ੧੨)

## ੧੨. ਪ੍ਰਸ਼ਨ–ਅਧਿਕਾਰੀ ਕੌਣ ਹੈ ?

## ਉਤ੍ਰ–ਅਸਟ ਪੁਤ੍ਰ ਭੈਰਵ ਕੇ; ਗਾਵਹਿ ਗਾਇਨ ਪਾਤ੍ਰ ॥

ਅਸਟ–ਅੱਠ । ਪੁਤ੍ਰ–ਅਧੀਨ । ਭੈਰਵ (ਭੈ–ਰਵ)–ਭੈ ਵਿਚ ਰਚ ਕੇ ਜਿਨ੍ਹਾਂ (ਸੰਤਾਂ) ਦੇ ਇਹ ਅੱਠੋ (ਕਾਮ, ਕ੍ਰੋਧ, ਲੋਭ, ਮੋਹ ਹੰਕਾਰ, ਰਜੋ, ਸਤੋ, ਤਮੋ) ਪੰਜ ਵਿਕਾਰ

ਤੇ ਤਿੰਨ ਗੁਣ ਅਧੀਨ ਹੋ ਗਏ, ਓਹ ਭੈ ਵਿਚ ਰਚਕੇ ਗਾਉਣ ਯੋਗ ਪ੍ਰਮੇਸ਼ਰ ਨੂੰ ਗਾ ਕੇ ਅਧਿਕਾਰੀ ਹੋਏ ਹੈਂ।

ਪ੍ਰਮਾਣ-ਪਾਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥ (ਸਲੋਕ ਕਬੀਰ ਜੀ ੪੨)
ਤ੍ਰਿਤੀਆ ਤੀਨੇ ਸਮ ਕਰਿ ਲਿਆਵੈ ॥ (ਗਉੜੀ ਕਬੀਰ ਜੀ)

## ੧੩. ਪ੍ਰਸ਼ਨ–ਸ਼ੰਕਾ ਕਿਵੇਂ ਮਿਟੇ ?

## ਉਤ੍ਰ–ਦੁਤੀਆ; ਮਾਲਕਉਸਕ ਅਲਾਪਹਿ ॥

ਦੁਤੀਆ-ਦ੍ਵੈਤ । ਮਾਲ-ਮਲਕੇ । ਕਉਸਕ-(ਕਉ ਸਕ) ਕਉ-ਕਿਉਂ । ਸਕ-ਸ਼ੰਕਾ । ਜੋ ਦ੍ਵੈਤ ਨੂੰ ਮਲ ਦਿੰਦੇ ਹਨ ਉਹ ਕਿਸ ਵਾਸਤੇ ਸ਼ੰਕਾ ਉਚਾਰਨ ਭਾਵ ਕੋਈ ਨਹੀਂ ਸ਼ੰਕਾ ਨਹੀਂ ਰਹਿੰਦੀ। ਪ੍ਰਮਾਣ-ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥ (ਗਉੜੀ ਥਿਤੀ ਕਬੀਰ ਜੀ)

## ੧੪. ਪ੍ਰਸ਼ਨ–ਕਰਮ ਇੰਦ੍ਰੀਆਂ ਕਿਵੇਂ ਰੁਕਣ ?

## ਉਤ੍ਰ–ਸੰਗਿ ਰਾਗਨੀ; ਪਾਚਉ ਥਾਪੇ ॥

ਸੰਗਿ–ਨਾਲ । ਰਾਗਨੀ-ਪ੍ਰੀਤੀ । ਪਾਚਉ-ਪੰਜ ਕਰਮ ਇੰਦ੍ਰੀਆਂ । ਥਾਪੇ-ਰੋਕਣਾ ਇਸਥਿਤ । ਪੰਜ ਕਰਮ ਇੰਦ੍ਰੀਆਂ ਨੂੰ ਪ੍ਰੀਤੀ ਦੇ ਨਾਲ (ਗੁਰਮੁਖ) ਰੋਕਦੇ ਹੈਂ।

ਪ੍ਰਮਾਣ-ਪਾਂਚਉ ਇੰਦ੍ਰੀ ਨਿਗ੍ਰਹ ਕਰਈ ॥ ਪਾਪ ਪੁੰਨ ਦੋਊ ਨਿਰਵਰਈ ॥
(ਗਉੜੀ ਬਾਵਨ ਅਖਰੀ ਕਬੀਰ ਜੀ)

## ੧੫. ਪ੍ਰਸ਼ਨ–ਭਗਤੀ ਦੀ ਸੁਗੰਧੀ ਕਿਵੇਂ ਆਵੇ ?

## ਉਤ੍ਰ–ਗੌਂਡਕਰੀ; ਅਰੁ ਦੇਵਗੰਧਾਰੀ ॥

ਗੌਂਡ–ਵਿਚਾਰ । ਕਰੀ–ਕਰਦੇ । ਦੇਵ-ਪ੍ਰਕਾਸ਼ ਗੰਧਾਰੀ–ਸੁਗੰਧੀ । ਜੋ ਵਿਚਾਰ ਕਰਦੇ ਹਨ ਓਹ ਬਹੁੜੇ ਪ੍ਰਕਾਸ਼ ਸਰੂਪ ਦੀ (ਭਗਤੀ ਰੂਪ) ਸੁਗੰਧੀ ਵਾਲੇ ਹਨ।

ਪ੍ਰਮਾਣ–ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥ [ਸਿਰੀਰਾਗੁ ਅਸਟਪਦੀਆ ਮ; ੩ ਛੇਵੀਂ ਅਸਟਪਦੀ] ਨਾਮੈ ਸੁਰਤਿ ਵਜੀ ਹੈ ਦਹਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥
(ਨਟ ਅਸਟਪਦੀਆ ਮ: ੪ ਦੂਜੀ ਅਸਟਪਦੀ)

## ੧੬. ਪ੍ਰਸ਼ਨ–ਗਿਆਨ ਦਾ ਕਥਨ ਕਹੋ ?

## ਉਤ੍ਰ–ਗੰਧਾਰੀ ਸੀਹੁਤੀ ਉਚਾਰੀ ॥

ਗੰਧਾਰੀ-(ਗੰਧ-ਆਰੀ) ਦੁਰਗੰਧ ਵੈਰੀ । ਸੀਹੁਤੀ (ਸੀ–ਹੁਤੀ) ਹੁੰਦੀ ਸੀ । ਜੋ [ਗਿਆਨ] ਵਿਸ਼ੇ ਦੁਰਗੰਧ ਦਾ ਵੈਰੀ ਹੈ, ਸੰਤਾਂ ਦੀ (ਬੁਧੀ) ਤਿਸ ਨੂੰ ਉਚਾਰਦੀ ਹੁੰਦੀ ਸੀ ਉਚਾਰਦੀ ਹੈ ਤੇ ਉਚਾਰੇਗੀ। ਪ੍ਰਮਾਣ–ਕਥੀਐ ਸੰਤ ਸੰਗਿ ਪ੍ਰਭ ਗਿਆਨੁ ॥

ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥
(ਗਉੜੀ ਸੁਖਮਨੀ ਮ: ੫ ॥ ੨੩ਵੀਂ ਅਸਟਪਦੀ

## ੧੭. ਪ੍ਰਸ਼ਨ—ਬੁਧੀ ਪਦਾਰਥਾਂ ਦੀ ਤ੍ਰਿਸ਼ਨਾ ਤੋਂ ਕਿਵੇਂ ਰਹਿਤ ਹੋਵੇ?

### ਉਤਰ--ਧਨਾਸਰੀ; ਏ ਪਾਚਉ ਗਾਈ ॥

ਧਨਾਸਰੀ—[ਧਨ ਆਸਰੀ] ਧਨ ਦੇ ਆਸ਼੍ਰਿਤ । ਪਾਚਉ—ਪਚਾਇ, ਨਾਸ । ਗਾਈ—ਗਾ ਕੇ ਪਦਾਰਥਾਂ ਦੇ ਆਸ਼੍ਰਿਤ (ਰਹਿਣ ਵਾਲੀ) ਤ੍ਰਿਸ਼ਨਾਲੂ ਬੁਧੀ ਸਤਿਨਾਮੁ ਨੂੰ ਗਾ ਕੇ ਨਾਸ਼ ਕਰ ਦਿਤੀ ਹੈ ।

ਪ੍ਰਮਾਣ—ਤ੍ਰਿਸ਼ਨਾ ਬੁਝੈ ਹਰਿ ਕੈ ਨਾਮਿ ॥ (ਧਨਾਸਰੀ ਮ: ੫ ਸ਼ਬਦ ੨੦)

## ੧੮. ਪ੍ਰਸ਼ਨ--ਮਾਇਆ ਦੇ ਮੋਹ ਦੀ ਨਵਿਰਤੀ ਕਹੋ ?

### ਉਤਰ--ਮਾਲ ਰਾਗ; ਕਉਸਕ ਸੰਗ ਲਾਈ ॥

ਮਾਲ—ਹਾਥੀ ਘੋੜੇ ਆਦਿ । ਰਾਗ—ਮੋਹ । ਲਾਈ—ਲਾਹ ਦਿਤੀ । ਸੰਗ—ਸਾਥ । ਕਉਸਕ—(ਕਉ—ਸਕ) ਕਉ—ਕੀ । ਸਕ—ਸ਼ੰਕਾ । (ਗੁਰਮੁਖਾਂ ਨੇ) ਮਾਇਆ ਦੇ ਮਾਲ ਦੇ ਮੋਹ ਦੀ ਸ਼ੰਕਾ ਸਾਥ ਹੀ ਲਾਹ ਦਿਤੀ ਹੈ । ਭਾਵ ਪਦਾਰਥ ਸਤ ਨਹੀਂ ਹੈ । ਪ੍ਰਮਾਣ—ਮਿਥਿਆ ਕਰਿ ਮਾਇਆ ਤਜੀ ਸੁਖ ਸਹਜਿ ਬੀਚਾਰਿ ॥ (ਬਿਲਾਵਲ ਕਬੀਰ ਜੀ ੧੦ ਸ਼ਬਦ ੩)

## ੧੯. ਪ੍ਰਸ਼ਨ—ਮਨ ਮਸਤ ਕਿਵੇਂ ਹੋਵੇ ?

### ਉਤਰ--ਮਾਰੂ ਮਸਤਅੰਗ: ਮੇਵਾਰਾ॥

ਮਾਰੂ—ਮਾਰ ਕੇ । ਮਸਤ—ਬੇਪਰਵਾਹ । ਅੰਗ—ਪਿਆਰਾ । ਮੇ—ਵਿਚ, ਰਿਦਾ । ਵਾਰਾ—ਵਰਜ ਕੇ । ਮਨ ਨੂੰ ਵਿਸ਼ਿਆਂ ਵਲੋਂ ਵਰਜ ਕੇ, ਵਾਸ਼ਨਾ ਨੂੰ ਮਾਰ ਕੇ ਰਿਦੇ ਵਿਚ ਪਿਆਰੇ ਵਾਹਿਗੁਰੂ ਨਾਲ ਮਿਲਕੇ ਬੇਪ੍ਰਵਾਹ—ਮਸਤ ਹੋ ਗਏ । ਪ੍ਰਮਾਣ—ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥

(ਆਸਾ ਮਹਲਾ ੫ ਸ਼ਬਦ ੨੭)

## ੨੦. ਪ੍ਰਸ਼ਨ--ਅਪੋਖ ਗਿਆਨ ਦਾ ਫਲ ਕਥਨ ਕਰੋ ?

### ਉਤਰ--ਪ੍ਰਬਲਚੰਡ; ਕਉਸਕ ਉਭਾਰਾ ॥

ਪ੍ਰਬਲ—ਵਿਸ਼ੇਸ਼ ਬਲ ਵਾਲੇ । ਚੰਡ—ਤਿੱਖੇ । ਕਉ—ਕਉਣ । ਸਕ—ਸ਼ੰਕਾ । ਉਭਾਰਾ—ਉਠਾਲਣਾ । ਵਿਸ਼ੇਸ਼ ਬਲ ਵਾਲੇ ਤਿੱਖੇ ਗੁਰ ਗਿਆਨ ਹੋਣ ਕਰਕੇ ਕੋਣ ਸੰਕਾ ਨੂੰ ਉਠਾਲ ਸਕਦਾ ਹੈ ਭਾਵ ਕਥਨ ਕਹਿਣ ਦੀ ਸੋਝੀ ਨਹੀਂ ਰਹਿੰਦੀ । ਪ੍ਰਮਾਣ—ਗਿਆਨ ਖੰਡ ਮਹਿ ਗਿਆਨ ਪ੍ਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥ (ਜਪੁਜੀ)

ਮੋਲੁ ਨਾਹੀ ਕਛੁ ਕਰਨੈ ਜੋਗਾ ਕਿਆ ਕੋ ਕਹੈ ਸੁਣਾਵੈ ॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥ (ਰਾਮਕਲੀ ਮ: ੫ ਸ਼ਬਦ ੪)

## ੨੧. ਪ੍ਰਸ਼ਨ--ਵਿਸ਼ਿਆਂ ਦੀ ਨਵਿਰਤੀ ਕਿਸ ਦੀ ਹੋਈ ਹੈ ?

### ਉਤਰ--ਖਉਖਟ; ਅਉ ਭਉਰਾਨਦ ਗਾਏ ॥

ਖਉ—ਨਾਸ । ਖਟ—ਛੇ, ਪੰਜ ਵਿਸ਼ੇ ਸ਼ਬਦ, ਸਪਰਸ਼, ਰੂਪ, ਰਸ, ਗੰਧ,

ਤੇ ਛੇਵਾਂ ਮਨ। ਭਉਰਾ ਆਨਦ-(ਭਉਰ-ਜਗਜਾਸੂ) (-ਅਨੰਦ) । ਅਉ-ਫੇਰ। ਗਾਏ-ਕਥਨ। ਗੁਰਮੁਖਾਂ ਨੇ ਪੰਜ ਵਿਸ਼ੇ ਤੇ ਛੇਵਾਂ ਮਨ ਨਾਸ ਕੀਤਾ ਹੈ ਜਗਿਆਸੂਆਂ ਦੇ ਤਾਈਂ ਆਨੰਦ ਸਰੂਪ ਦਾ ਕਥਨ ਕਰਦੇ ਹੈਂ। ਪ੍ਰਮਾਣ-ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥

(ਬਸੰਤ ਮ: ੯ ਸ਼ਬਦ ੩)

## ੨੨. ਪ੍ਰਸ਼ਨ–ਗੁਣਾਂ ਦੀ ਪ੍ਰਾਪਤੀ ਕਿਵੇਂ ਹੋਵੇ ?

### ਉਤਰ--ਅਸਟ; ਮਾਲਕਉਸਕ ਸੰਗਿ ਲਾਏ ॥

(ਅਸ਼ਟ-ਅਠ-ਸਤ, ਸੰਤੋਖ, ਦਇਆ, ਧਰਮ, ਵਿਚਾਰ (ਅਸਤੀ) ਸਤਿ, (ਭਾਤੀ) ਚੇਤਨ (ਪ੍ਰੇਅਤਾ) ਆਨੰਦ । ਕਉ-ਸਕ-ਕਉ-ਕਿਉਂ । ਸਕ-ਸ਼ੰਕਾ । ਲਾਏ-ਲਿਆਉਂਦੇ ਹੋ। ਇਨ੍ਹਾਂ ਅੱਠਾਂ ਗੁਣਾਂ ਨੂੰ ਜਿਨ੍ਹਾਂ ਨੇ ਆਪਣਾ ਮਾਲ ਬਣਾਇਆ ਹੈ, ਤਿਨ੍ਹਾਂ ਦੇ ਨਾਲ ਮਿਲਣ ਦੀ ਕਿਉਂ ਸ਼ੰਕਾ ਲਿਆਉਂਦੇ ਹੋ, ਭਾਵ ਸ਼ੰਕਾ ਤੋਂ ਰਹਿਤ ਹੋ ਕੇ ਮਿਲੇ।

ਪਮਾਣ-ਸੰਤ ਪ੍ਰਸਾਦਿ ਭਏ ਕਿਰਪਾਲਾ ਹੋਏ ਆਪਿ ਸਹਾਇ ॥
ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੂਖੁ ਮਿਟਾਇ ॥ (ਆਸਾ ਮਹਲਾ ੫ ਸ਼ਬਦ ੩੧)

## ੨੩. ਪ੍ਰਸ਼ਨ--ਹਉਮੈ ਕਿਸ ਪ੍ਰਕਾਰ ਮਿਟਦੀ ਹੈ ?

### ਉਤਰ–ਪੁਨਿ ਆਇਅਉ ਹਿੰਡੋਲੁ;ਪੰਚਿ ਨਾਰਿ,ਸੰਗਿ ਅਸਟਸੁਤ॥

ਜਿਨ੍ਹਾਂ ਗੁਰਮੁਖਾਂ ਦੇ ਰਿਦੇ ਵਿਚ (ਪੁੰਨ) ਪਵਿਤ੍ਰ ਨਾਮ (ਆਇਓ) ਆਇਆ ਹੈ । ਉਨ੍ਹਾਂ ਦੀ (ਹਿੰ) ਹੰਗਤਾ ਡੋਲ-ਡੋਲ ਗਈ ਹੈ ਅਤੇ ਪੰਜਾਂ ਕੋਸ਼ਾਂ ਦੀ ਵਿਚਾਰ ਨਾਲ ਜੋ (ਸੰਗਿ) ਸੰਗੀ ਸਰੀਰ ਮੰਨਿਆਂ ਸੀ ਅੱਠਾਂ ਧਾਤਾਂ ਦਾ ਉਸ ਦਾ ਭੀ ਮਾਣ ਸੂਤ ਦਿਤਾ ਹੈ।

### ਪੰਜ ਕੋਸ਼

੧. ਅੰਨਮਯ ਕੋਸ਼-ਅੰਨ ਨਾਲ ਚੱਲਣ ਵਾਲਾ ਸਥੂਲ ਸਰੀਰ (ਕੋਸ਼) ਪੜਦਾ, ਮਿਆਨ ਦਾ ਨਾਮ ਹੈ। ਸੂਖਮ ਸਰੀਰ ਵਿਚ ਤਿੰਨ ਕੋਸ਼ ਹਨ।

੨. ਪ੍ਰਾਣਮਯ ਕੋਸ਼-ਪੰਜੇ ਪ੍ਰਾਣਰੂਪ-ਪ੍ਰਾਣ, ਅਪਾਨ, ਸਮਾਨ, ਬਿਆਨ, ਉਦਿਆਨ।

੩. ਮਨੋਮਯ ਕੋਸ਼-ਪੰਜ ਕਰਮ ਇੰਦਰੇ ਛੇਵਾਂ ਮਨ।

੪. ਵਿਗਯਾਨਮਯ ਕੋਸ਼-ਪੰਜ ਗਿਆਨ ਇੰਦਰੇ ਛੇਵੀਂ ਬੁਧੀ।

੫. ਅਨੰਦਮਯ ਕੋਸ਼-ਸਖੋਪਤ ਅਵਸਥਾ ਦਾ ਜੋ ਅਨੰਦ ਹੈ ਏਹ ਅਨੰਦਮਯ ਕੋਸ਼ ਹੈ। ਕਾਰਨ ਦੇਹ ਮੇਂ।

### ਅਸ਼ਟ ਧਾਤ

(੧) ਅਸਤ। (੨) ਮਿੱਝ। (੩) ਲਹੂ। (੪) ਚਮੜੀ। (੫) ਮਾਸ। (੬) ਰਸ। (੭) ਬੀਰਜ। (੮) ਬਲ ਵਾ ਨਾੜੀਆਂ।

ਪੰਚ ਨਾਰਿ ਸੰਗਿ-ਵਾ ਏਨ੍ਹਾਂ ਪੰਜ ਕੋਸ਼ਾਂ ਤੋਂ ਵਾਹਿਗੁਰੂ ਨਿਆਰਾ ਹੈ ਉਸ ਨੂੰ ਨਾਲ ਸੰਗੀ ਜਾਣਿਆਂ ਹੈ ਅੱਠਾਂ ਧਾਤਾਂ ਦੇ ਬਣੇ ਹੋਏ ਸਰੀਰ ਦੇ ਮਾਣ ਨੂੰ ਸੂਤਕੇ (ਵਾ) ਪੰਚ ਨਾਰਿ-

ਪੰਜ ਨਾਰੀਆਂ-ਪੰਜ ਅਵਸਥਾ । ਖੇਚਰੀ, ਭੂਚਰੀ, ਚਾਚਰੀ, ਅਗੋਚਰੀ, ਉਨਮਨੀ । ਅਸਟ ਸੁਤ-ਪ੍ਰਾਣ, ਬਿਆਨ, ਸਮਾਨ, ਅਪਾਨ, ਉਦਿਆਨ, ਇੜਾ, ਪਿੰਗਲਾ ਤੇ ਸੁਖਮਨਾ ਇਹ ਅੱਠੇ ਸੁਤ-(ਸੂਤ) ਠੀਕ, ਵਸਿ ।

ਜਿਨ੍ਹਾਂ ਦੇ ਰਿਦੇ ਵਿਚ ਪਵਿੱਤ੍ਰ ਨਾਮ ਆਇਆ ਹੈ, ਇਹ ਪੰਜੇ ਅਵਸਥਾ ਉਨ੍ਹਾਂ ਦੇ ਨਾਲ ਹਨ । ਅਨੇ ਇਹ ਪ੍ਰਾਣ ਆਦਿਕ ਵਸ ਹੋ ਗਏ ਹੈਂ ਅਤੇ ਹੰਗਤਾ ਡੋਲ ਗਈ ਹੈ ।

ਜੋਗ ਮਤ ਦੁਆਰਾ (੧) ਖੇਚਰੀ-ਤਾਲੂ ਨਾਲ ਜ਼ਬਾਨ ਲਾਉਣੀ ਵਾ ਸਿੱਧੀ ਬਲ ਨਾਲ ਅਕਾਸ਼ 'ਚ ਵਿਚਰਨਾ । (੨) ਭੂਚਰੀ-ਭਰਵੱਟਿਆਂ ਵਿਚ ਦ੍ਰਿਸ਼ਟੀ ਟਿਕਾਉਣੀ ਵਾ ਧਰਤੀ ਵਿਚ ਵਿਚਰਨਾ (੩) ਚਾਚਰੀ-ਤ੍ਰਿਕੁਟੀ ਵਿਚ ਟਿਕਣਾ ਵਾ ਹਵਾ ਰੂਪ ਹੋ ਜਾਣਾ । (੪) ਅਗੋਚਰੀ-ਦਸਮ ਦੁਆਰ ਵਿਖੇ ਸਹੰਸਰ ਦਲ ਕਵਲ ਦੇਖਣਾ ਵਾ ਪਾਣੀ 'ਚ ਅਲੋਪ ਹੋ ਜਾਣਾ । (੫) ਉਨਮਨੀ-ਬ੍ਰਹਮ ਰੰਧ੍ਰ ਨਾੜੀ ਵਿਚ ਜੋਗੀ ਦਾ ਇਸਥਿਤ ਹੋ ਕੇ ਤਾਲੂ ਦੁਆਰਾ ਪ੍ਰਾਣ ਨਿਕਾਸਣ ਦੇ ਸ਼ਕਤੀਵਾਨ ਹੋਣਾ ਵਾ ਪੰਜਾਂ ਤੱਤਾਂ ਵਿਚ ਸਿੱਧੀ ਬਲ ਦੇ ਨਾਲ ਤੱਤ ਰੂਪ ਹੋ ਜਾਣਾ ਪਰ ਸੂਖਮ ਸਰੀਰ ਸਹਿਤ ਕਾਰਨ ਅਵਿਦਿਆ ਦੇਹ ਬਣੀ ਰਹਿੰਦੀ ਹੈ, ਏਹ ਸਿੱਧੀ ਦੇ ਨਾਲ ਦੇਹ ਪਲਟ ਲੈਂਦਾ ਹੈ ਇਹ ਜੋਗ ਮਾਰਗ ਹੈ । (੧) ਪ੍ਰਾਣ-ਜੋ ਰਿਦੇ ਅਸਥਾਨ ਵਿਖੇ ਰਹਿੰਦੇ ਹੈਂ । (੨) ਬਿਆਨ-ਸਾਰੇ ਸਰੀਰ ਵਿਖੇ । (੩) ਸਮਾਨ-ਨਾਭੀ ਵਿਚ । (੪) ਅਪਾਨ-ਗੁਦਾ ਮੇਂ । (੫) ਉਦਿਆਨ-ਜੋ ਕੰਠ ਮੇਂ ਰਹਿੰਦੇ ਹੈਂ । (੬) ਇੜਾ-ਖੱਬੀ ਸੁਰ ਚੰਦ੍ਰਮਾਂ ਦੀ । (੭) ਪਿੰਗਲਾ-ਸੱਜੀ ਸੁਰ ਸੂਰਜ ਦੀ । (੮) ਇੜਾ ਪਿੰਗਲਾ ਸੁਖਮਨਾ ਦੀ ਏਕਤਾ । ਤ੍ਰਿਕੁਟੀ ਵਿਚ ਪ੍ਰਾਣ ਠਹਿਰਾਉਣ ਦੀ ਜਗ੍ਹਾ ਦਾ ਨਾਮ ਸੁਖਮਨਾ ਹੈ । ਇਹ ਜੋਗ ਮਾਰਗ ਦਾ ਰਸਤਾ ਹਉਮੈ ਦੇ ਮਿਟਣ ਕਰਕੇ ਇਹ ਪੰਜ ਤੇ ਅੱਠ ਠੀਕ ਹੋ ਜਾਂਦੇ ਹਨ ।

ਗੁਰਮਤ ਦਵਾਰਾ-੧. ਖੇਚਰੀ-(ਖੇ) ਚਿਦਾਕਾਸ 'ਚ ਵਿਚਰਨ ਵਾਲੇ ਹੋਣਾ । ੨. ਭੂਚਰੀ-ਭੂਮਾ ਰੂਪ ਬ੍ਰਹਮ ਵਿਖੇ ਬ੍ਰਿਤੀ ਦਾ ਵਿਚਰਨਾ । ੩. ਚਾਚਰੀ-ਪ੍ਰਮੇਸ਼ਰ ਦੇ [ਚਾ] ਉਤਸ਼ਾਹ ਵਿਚ ਬ੍ਰਿਤੀ ਚੜ੍ਹੀ ਰਹਿਣੀ । ੪. ਅਗੋਚਰੀ—ਇੰਦ੍ਰੀਆਂ ਦੇ ਅਵਿਸ਼ੇ ਪਦ ਦੀ ਪ੍ਰਾਪਤੀ । ੫. ਉਨਮਨੀ—ਤੁਰੀਆ ਅਵਸਥਾ । ਵਾ ਖੇਚਰੀ-ਸਤਸੰਗੀ, ਧਰਮਖੰਡ । ਭੂਚਰੀ-ਸੇਵਕ, ਗਿਆਨ ਖੰਡ । ਚਾਚਰੀ-ਸਿਖ, ਸਰਮ (ਸੁਖ) ਖੰਡ । ਅਗੋਚਰੀ-ਸਨਮੁਖ-ਕਰਮ (**ਬਖਸ਼ਸ਼**) ਖੰਡ । ਉਨਮਨੀ-ਗੁਰਮੁਖ-ਸੱਚਖੰਡ ਏਹ ਅਵਸਥਾ (ਨਾਰਿ) ਨਾਲ ਹਨ ।

ਪ੍ਰਾਨ-ਪ੍ਰਮੇਸ਼ਰ ਦੀ ਪਛਾਣ ਵਾਲੇ ਹੋਣਾ । ਅਪਾਨ-ਦੁਨੀਆਂ ਦੀ ਪਛਾਣ ਤੋਂ ਰਹਿਤ ਹੋਣਾ । ਬਿਆਨ-ਦ੍ਵੈਤ ਤੋਂ ਬਿਨਾਂ ਹੋਣਾ । ਸਮਾਨ-ਬਿਆਪਕ ਸਮਝਣਾ । ਉਦਿਆਨ-ਸੰਸਾਰ ਨੂੰ ਉਜਾੜ ਰੂਪ ਸਮਝਣਾ, ਇੜਾ-ਜੋ ਅੜੀ ਵਾਲੀਆਂ ਵਾਸ਼ਨਾਂ ਹਨ ਤਿਨ੍ਹਾਂ ਤੋਂ ਮਨ ਨੂੰ (ਪਿੰਗਲਾ) ਪਿੰਗਲਾ ਕਰਨਾ । ਸੁਖਮਨਾ-ਮਨ ਨੂੰ ਸੁਖ ਦੇਣ ਵਾਲੀ ਭਗਤੀ ਕਰਨੀ । ਅਥਵਾ ਇੜਾ ਦੁਆਰਾ ਪ੍ਰਾਣਾਂ ਨੂੰ ਉਤਾਰਨਾ ਭਾਵ ਮਾੜੇ ਕੰਮਾਂ ਦਾ ਰੇਚਨ (ਤਿਆਗ) ਕਰਨਾ । ਪਿੰਗਲਾ ਦੁਆਰਾ ਸੁਆਸਾਂ ਦਾ ਚੜ੍ਹਾਉਣਾ ਭਾਵ ਗੁਰਾਂ ਦੇ ਸ਼ਬਦ ਨੂੰ ਰਿਦੇ ਵਿਚ ਗ੍ਰਹਿਣ ਕਰਨਾ ਸੁਖਮਨਾ ਵਿਖੇ ਸੁਆਸਾਂ ਦਾ ਕੁੰਭਕ ਕਰਨਾ ਭਾਵ ਠਹਿਰਾਉਣਾ, ਮਨ ਦਾ ਗੁਰਾਂ ਦੇ ਉਪਦੇਸ਼ ਵਿਚ ਟਿਕਾਉਣਾ ਇਹ ਠੀਕ ਵਸ ਹੋ ਗਏ ਹਨ ।

ਪ੍ਰਮਾਣ–ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥ (ਆਸਾ ਦੀ ਵਾਰ ਸਲੋਕ ੭)

## ੨੪. ਪ੍ਰਸ਼ਨ–ਸਰੀਰ ਦੇ ਸੰਕਲਪ ਕਿਸ ਦੇ ਮਿਟਦੇ ਹੈਂ ?

## ਉਤ੍ਰ–ਉਠਹਿ ਤਾਨ ਕਲੋਲ; ਗਾਇਨ ਤਾਰ ਮਿਲਾਵਹੀ ॥

ਤਾਨ–ਤਨ, ਸਰੀਰ । ਕਲੋਲ–ਸੰਕਲਪ ਵਿਕਲਪ, ਲਹਿਰ । ਤਾਰ–ਬ੍ਰਿਤੀ । ਜੋ ਵਾਹਿਗੁਰੂ ਨੂੰ ਬ੍ਰਿਤੀ ਮੇਲਕੇ ਗਾਉਂਦੇ ਹਨ ਉਨ੍ਹਾਂ ਦੇ ਸਰੀਰ ਦੇ ਸੰਕਲਪ ਵਿਕਲਪ ਉਠ ਕੇ ਚਲੇ ਜਾਂਦੇ ਹਨ ।

ਪ੍ਰਮਾਣ–ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥ (ਬਸੰਤ ਮ: ੯ ਸ਼ਬਦ ੩)

## ੨੫. ਪ੍ਰਸ਼ਨ–ਆਪਣੇ ਆਤਮਾ ਦੀ ਪੂਜਾ ਕਰਨੀ ਕਿਸ ਨੂੰ ਆਈ ਹੈ?

## ਉਤ੍ਰ–ਤੇਲੰਗੀ ਦੇਵਕਰੀ; ਆਈ ॥

ਤੇ–ਤਿੰਨ । ਲੰਗੀ–ਲੰਘਕੇ । ਦੇਵ–ਪੂਜਾ । ਗੁਰਮੁਖਾਂ ਦੇ ਤਾਈਂ ਤਿੰਨਾਂ ਗੁਣਾਂ ਨੂੰ ਲੰਘਕੇ ਆਪਣੇ ਆਪ ਆਤਮਾਂ ਦੀ ਪੂਜਾ ਕਰਨੀ ਆਈ ਹੈ ।

ਪ੍ਰਮਾਣ–ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥ (ਰਾਮਕਲੀ ਮ: ੫ ਸ਼ਬਦ ੪)
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮੰਨਿ ਵਸਾਈ ॥ (ਰਾਮਕਲੀ ਮਹਲਾ ੩ ਅਸਟਪਦੀ ੩)

## ੨੬. ਪ੍ਰਸ਼ਨ–ਭਾਣਾ ਮੰਨਣ ਕਰਕੇ ਕੀ ਲਾਭ ਪ੍ਰਾਪਤ ਹੁੰਦਾ ਹੈ ?

## ਉਤਰ--ਬਸੰਤੀ ਸੰਦੂਰ ਸੁਹਾਈ ॥

ਬਸੰ–ਤੀ–ਬਸੰ–ਬਸ । ਤੀ–ਇਸਤ੍ਰੀ । ਸੰ–ਦੂਰ–ਸੰ–ਭਲੀ ਪ੍ਰਕਾਰ ਦੂਰ ਹੋ ਗਈ । ਸੁਹਾਈ–ਸੋਭਨੀਕ । ਅਵਿਦਿਆ ਰੂਪੀ ਇਸਤ੍ਰੀ ਵਸ ਹੋ ਗਈ ਅਤੇ ਜੋ ਸ਼ੋਭਨੀਕ ਮਾਇਆ ਪ੍ਰਤੀਤ ਹੋ ਰਹੀ ਸੀ ਸੋ ਵੀ ਭਲੀ ਪ੍ਰਕਾਰ ਦੂਰ ਹੋ ਗਈ ਹੈ ।

ਪ੍ਰਮਾਣ—ਤੇਰਾ ਭਾਣਾ ਮੰਨੇ ਸੋ ਮਿਲੈ ਤੁਧੁ ਆਏ ॥ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥
(ਮਾਰੂ ਸੋਲਹੇ ਮ: ਸ਼ਬਦ ੨੦)
ਵਾ–ਕਹੁ ਨਾਨਕ ਜਿਨਿ ਜਗਤੁ ਠਗਾਨਾ ਸੋ ਮਾਇਆ ਹਰਿ ਜਨ ਠਾਗੀ ॥
(ਰਾਗੁ ਸਾਰੰਗ ਮ: ੫ ਸ਼ਬਦ ੬੭)

## ੨੭. ਪ੍ਰਸ਼ਨ–ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਕੈਸੇ ਹੋਵੇ ?

## ਉਤਰ–ਸਰਸ ਅਹੀਰੀ; ਲੈ ਭਾਰਜਾ ॥

ਸਰਸ–ਸਹਿਤ ਪ੍ਰੇਮ ਦੇ । ਅਹੀ-ਰੀ–ਅਹੀ-ਸੱਪਣੀਆਂ । ਰੀ–ਇੰਦ੍ਰੀਆਂ । ਲੈ–ਨਾਸ । ਭਾ–ਰਜਾ–ਭਾ–ਪ੍ਰਕਾਸ਼ ਸਰੂਪ । ਰਜਾ-ਤ੍ਰਿਪਤ । ਗੁਰਮੁਖਾਂ ਨੇ ਸਹਿਤ ਪਰੇਮ ਦੇ ਇੰਦ੍ਰੀਆਂ

ਰੂਪ ਸੱਪਣੀਆਂ ਨਾਸ ਕੀਤੀਆਂ ਹੈਂ, ਪ੍ਰਕਾਸ਼ ਸਰੂਪ ਬ੍ਰਹਮ ਨੂੰ ਪਾ ਕੇ ਤ੍ਰਿਪਤ ਹੋ ਗਏ ਹੈਂ ।

ਪ੍ਰਮਾਣ–ਸਾਚੁ ਕਹੌਂ ਸੁਨਿ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ ॥
(ਅੰਮ੍ਰਿਤ ਸਵਈਏ ੯)

## ੨੮. ਪ੍ਰਸ਼ਨ–ਗੁਰਮੁਖਾਂ ਨੇ ਕਿਸ ਨਾਲ ਬ੍ਰਿਤੀ ਲਾਈ ਹੈ ?

## ਉਤਰ–ਸੰਗ ਲਾਈ; ਪਾਂਚਉ ਆਰਜਾ ॥

ਪਾਂਚਉ–ਚੇਤਨ । ਆਰਜਾ–ਸਰੇਸ਼ਟ । ਬ੍ਰਹਮ ਚੇਤਨ ਜੋ ਸਰੇਸ਼ਟ ਹੈ ਤਿਸ ਨਾਲ ਗੁਰਮੁਖ ਨੇ ਆਪਣੀ ਬ੍ਰਿਤੀ ਲਾਈ ਹੈ ।

ਪ੍ਰਮਾਣ–ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ ॥ (ਟੋਡੀ ਮਹਲਾ ੫ ਸ਼ਬਦ ੧)

## ੨੯. ਪ੍ਰਸ਼ਨ–ਪ੍ਰਮੇਸ਼ਰ ਕਿਥੋਂ ਪ੍ਰਾਪਤ ਹੋਇਆ ?

## ਉਤਰ–ਸੁਰਮਾ ਨੰਦ; ਭਾਸਕਰ ਆਏ ॥

ਸੁਰਮਾ–ਕਾਲਾ, ਕਾਲੀ ਮਾਇਆ । ਨੰਦ—ਪੁਤਰ, ਮਨ । ਭਾਸ–ਕਰ–ਪ੍ਰਕਾਸ਼ ਕਰ । ਮਾਇਆ ਦਾ ਪੁਤਰ ਜੋ ਮਨ ਹੈ ਤਿਸ ਵਿਚ ਵਾਹਿਗੁਰੂ ਆਪ ਦੇ ਗਿਆਨ ਦਾ ਪ੍ਰਕਾਸ਼ ਕਰ ਕੇ ਆ ਪ੍ਰਾਪਤ ਹੋਇਆ ਹੈ । ਪ੍ਰਮਾਣ–ਮਨ ਮਹਿ ਆਪਿ ਮਨ ਅਪੁਨੇ ਮਹਿ ॥ (ਗਉੜੀ ਸੁਖਮਨੀ ਮਹਲਾ ੫ ਅ: ੧੨ ਵੀਂ ਪਉੜੀ ੭) ਵਾ-ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥ (ਰਾਮਕਲੀ ਮ: ੧ ਸ਼ਬਦ ੯)

## ੩੦. ਪ੍ਰਸ਼ਨ--ਜੋਤਿ ਦਾ ਪ੍ਰਕਾਸ਼ ਹਿਰਦਿਆਂ ਵਿਚ ਕਿਸ ਤਰ੍ਹਾਂ ਹੈ ?

## ਉਤਰ--ਚੰਦ੍ਰਬਿੰਬ, ਮੰਗਲਨ ਸੁਹਾਏ ॥

ਚੰਦ੍–ਚੰਦ੍ਰਮਾਂ । ਬਿੰਬ–ਅਕਾਸ਼ । ਮੰਗਲਨ–ਅਨੰਦਦਾਇਕ । ਜੈਸੇ ਚੰਦ੍ਰਮਾਂ ਦਾ ਪ੍ਰਤਿਬਿੰਬ ਘੜਿਆਂ ਵਿਖੇ ਸੁਹਾਂਵਦਾ ਹੈ ਐਸੇ ਅਨੰਦਦਾਇਕ ਜੋਤਿ ਗੁਰਮੁਖਾਂ ਦੇ ਹਿਰਦਿਆਂ 'ਚ ਸੁਹਾਂਵਦੀ ਹੈ।

ਪ੍ਰਮਾਣ–ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥
(ਮਾਰੂ ਵਾਰ ਡਖਣੇ ਮਹਲਾ ੫ ਸਲੋਕ ੧੪)

ਅਥਵਾ–ਜਿਉ ਪਸਰੀ ਸੂਰਜ ਕਿਰਣਿ ਜੋਤਿ ॥
ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥ (ਬਸੰਤ ਮ: ੪ ਸ਼ਬਦ ੧)

## ੩੧. ਪ੍ਰਸ਼ਨ--ਪ੍ਰੇਮ ਦੇ ਤੀਰਾਂ ਦਾ ਕੀ ਫਲ ਹੈ ?

## ਉਤਰ--ਸਰਸਬਾਨ; ਅਉ ਆਹਿ ਬਿਨੋਦਾ ॥

ਸਰਸ–ਸਹਿਤ ਪਰੇਮ । ਬਾਨ–ਤੀਰ । ਅਉ–ਬਹੁੜੋ, ਫੇਰ । ਆਹਿ–ਹੈ । ਬਿਨੋਦਾ–ਅਨੰਦ । ਜਿਨ੍ਹਾਂ ਗੁਰਸਿਖਾਂ ਦੇ ਹਿਰਦੇ ਪਰੇਮ ਰੂਪੀ ਤੀਰ ਦੇ ਸਹਿਤ ਹੈਂ, ਤਿਨ੍ਹਾਂ ਦੇ ਤਾਈਂ ਫੇਰ ਅਕਾਲ ਪੁਰਖ ਦਾ ਭ੍ਰਮ ਰਹਿਤ ਨ੍ਰਿ-ਉਪਾਧ ਅਨੰਦ ਹੀ ਅਨੰਦ ਹੈ । ਮਾਣ–ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥ (ਸੋਰਠਿ ਮਹਲਾ ੫ ਸ਼ਬਦ ੯)

## ੩੨. ਪ੍ਰਸ਼ਨ–ਪ੍ਰੇਮ ਨਾਲ ਗਾਵਣ ਦਾ ਕੀ ਫਲ ਹੈ ?

## ਉਤਰ--ਗਾਵਹਿ ਸਰਸ; ਬੰਸਤ ਕਮੋਦਾ।

ਬਸੰਤ–ਅਨੰਦ। ਕਮੋਦਾ–ਕਵੀਆਂ। ਜੋ ਪਰੇਮ ਨਾਲ ਵਾਹਿਗੁਰੂ ਨੂੰ ਗਾਂਵਦੇ ਹੈਂ, ਤਿਨ੍ਹਾਂ ਦਾ ਰਿਦਾ ਕਵੀਆਂ ਦੀ ਨਿਆਈਂ ਸਤਿਗੁਰੂ ਨਾਨਕ ਚੰਦ੍ਰਮਾਂ ਕਰਕੇ ਅਨੰਦ ਸਹਿਤ ਹੈ।

ਪ੍ਰਮਾਣ–ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰ ਤੁਠਾ॥

(ਗਉੜੀ ਕੀ ਵਾਰ ਦੂਜੀ ਮ: ੫ ਸਲੋਕ ੧੭)

ਕਈ ਕੋਟਿਕ ਜਗ ਫਲਾ ਸੁਣਿ ਗਾਵਣਹਾਰੇ ਰਾਮ॥

(ਰਾਗੁ ਬਿਹਾਗੜਾ ਛੰਤ ਮ: ੫ ਛੰਤ ੬)

## ੩੩. ਪ੍ਰਸ਼ਨ–ਵੈਰਾਗ ਬਿਬੇਕਾਦਿਕ ਸਾਧਨ ਕਹੋ ?

## ਉਤਰ--ਅਸਟ ਪੁਤ੍ਰ; ਮੈ ਕਹੇ ਸਵਾਰੀ॥

ਅਸ਼ਟ–ਅਠ। ਪੁਤਰ–ਪਵਿੱਤ੍ਰ। ਮੈ–ਮੇਰੇ। ਸਵਾਰੀ–ਸਵਾਰ ੨ ਕੇ ਦਿਨ੍ਹਾਂ ਅੱਠ *ਵੈਰਾਗ, ਬਿਬੇਕ, ਖਟ ਸੰਪਤੀ, ਮੁਕਤੀ ਇੱਛਾ, ਸ੍ਰਵਨ, ਮੰਨਨ, ਨਿਦਿਆਸਣ। (੮) ਤੱਤ ਤ੍ਵੰ

੧ *ਵੈਰਾਗ-ਬ੍ਰਹਮ ਲੋਕ ਤਕ ਜਿੰਨੇ ਪਦਾਰਥ ਹਨ, ਸਭਨਾਂ ਦੇ ਰਿਦੇ ਵਿਚੋਂ ਤਿਆਗ ਕਰੇ। ਬਿਨਾਂ ਪ੍ਰਮੇਸ਼ਰ ਤੋਂ ਹਰ ਕਿਸੇ ਵਸਤੂ ਦੀ ਇੱਛਾ ਨਾ ਹੋਵੇ।

੨. ਬਿਬੇਕ–ਬ੍ਰਹਮ ਤਿੰਨਾਂ ਕਾਲਾਂ ਵਿਚ ਸਤਿਸਰੂਪ ਹੈ, ਜਗਤ ਸਰੀਰ ਸਹਿਤ ਨਾਸਵੰਤ ਹੈ।

੩. ਖਟ ਸੰਪਤੀ–ਛੇ ਗੁਣਾਂ ਦਾ ਇਕ ਸਾਧਨ (੧) ਸਮ-ਮਨ ਨੂੰ ਵਿਸ਼ਿਆਂ ਦੀ ਵਾਸ਼ਨਾਂ ਤੋਂ ਰੋਕਣਾ। (੨) ਦਮ-ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣਾ। (੩) ਸਰਧਾ-ਗੁਰਾਂ ਦੇ ਬਚਨ ਸਚੇ ਹਨ, ਮੇਰੀ ਕਲਿਆਣ ਕਰ ਦੇਣਗੇ, ਐਸਾ ਭਰੋਸਾ ਹੋਣਾ। (੪) ਸਾਮਧਾਨ-ਮਨ ਵਿਚੋਂ ਨਾਨਾ ਪੁਣੇ ਦੀ ਹਿਲ–ਜੁਲੀ ਰੂਪ ਵਿਖੇਪ ਨਾ ਹੋਣਾ। (੫) ਉਪ੍ਰਾਮ–ਵਿਸ਼ੇ ਸਾਧਨਾਂ ਸਮੇਤ ਸਭ ਕਰਮ ਦਾ ਤਿਆਗ, ਵਿਹੁ ਦੀ ਨਿਆਈਂ ਵਿਸ਼ਿਆਂ ਨੂੰ ਜਾਣਕੇ ਭੱਜਣਾ। ਨੇਤ੍ਰੀਂ ਜੇ ਵਿਕਾਰ ਦ੍ਰਿਸ਼ਟੀ ਪੈ ਜਾਵੇ ਤਾਂ ਰਿਦੇ ਵਿਚ ਗਲਿਆਨੀ ਮੰਨਣੀ। (੬) ਤਤਿਛਿਆ–ਗੁਰਾਂ ਦੀ ਸੇਵਾ ਵਿਚ ਧੁਪ, ਪਾਲਾ, ਭੁਖ, ਤੇਹ, ਇਨ੍ਹਾਂ ਨੂੰ ਸੁਤੇ ਸੁਭਾਉ ਸਹਾਰ ਲੈਣਾ, ਏਹ ਖਟ ਸੰਪਤੀ ਤੀਜਾ ਸਾਧਨ ਹੈ, ਛੇ ਨਹੀਂ।

੪. ਮੁਕਤੀ ਇੱਛਾ–ਬ੍ਰਹਮ ਦੀ ਪ੍ਰਾਪਤੀ ਅਰ ਸੰਸਾਰ ਦੁਖ ਦੀ ਨਵਿਰਤੀ ਮਮੋਖ੍ਹ ਦਾ ਸਰੂਪ ਹੈ, ਏਸ ਇੱਛਾ ਦਾ ਨਾਮ ਮਮੁਖਤਾ ਹੈ।

੫. ਸ੍ਰਵਨ–ਖਟ ਚਿੰਨ੍ਹਾਂ ਦੀ ਜੁਗਤੀ ਨਾਲ ਵੇਦਾਂਤ ਵਾਕਾਂ ਦਾ ਤਾਤਪਰਯ ਨਿਸਚੇ ਕਰਨਾ, ਚਿਤ ਨੂੰ ਇਕਾਗਰ ਕਰਕੇ ਪਰੇਮ ਨਾਲ ਨਾਮ ਸੁਣਨਾ।

ਖਟ ਚਿੰਨ੍ਹ–੧. ਉਪਕਰਮ–ਜਿਸ਼ ਪ੍ਰਕਰਣ ਤੋਂ ਸ਼ੁਰੂ ਹੋਣਾ (ਉਪਸਹਾਰ) ਉਸੇ ਪ੍ਰਕਰਣ ਵਿਚ ਸਮਾਪਤੀ (ਆਦਿ ਵਿਚ ਭੀ ਅਦ੍ਵੈਤ ਦਾ ਕਥਨ ਔਰ ਅੰਤ ਵਿਚ ਭੀ ਅਦ੍ਵੈਤ ਦਾ ਕਥਨ ਕਰਨਾ।

(ਬਾਕੀ ਦੇਖੋ ਪੰਨਾ ੬੦੯ ਉਪਰ ਫੁਟ ਨੋਟ)

ਦਾ ਸੋਧਨ ਸਾਧਨਾ ਵਾਲੇ ਸੰਤ ਮੇਰੇ ਪਵਿੱਤ੍ਰ ਸੁਧ ਸਰੂਪ ਅਕਾਲ ਪੁਰਖ ਨੂੰ ਸਵਾਰ ਸਵਾਰ ਕੇ ਕਹਿੰਦੇ ਹਨ। ਪ੍ਰਮਾਣ–ਮਨ ਤਨ ਰੰਗਿ ਰਤੇ ਰੰਗ ਏਕੈ ॥ ਨਾਨਕ ਜਨ ਕੈ ਬਿਰਤਿ ਬਿਬੇਕੈ ॥

(ਗਉੜੀ ਸੁਖਮਨੀ ਮ: ੫ ਅਸਟਪਦੀ ੨ ਪਉੜੀ ੫)

## ੩੪. ਪ੍ਰਸ਼ਨ--ਮਨੁਖਾ ਦੇਹ ਦੀ ਵਾਰੀ ਕਿਸ ਵਾਸਤੇ ਹੈ ?

### ਉਤਰ--ਪੁਨਿ ਆਈ; ਦੀਪਕ ਕੀ ਬਾਰੀ ॥

ਪੁਨਿ- ਫੇਰ। ਦੀਪਕ–ਪ੍ਰਕਾਸ਼ ਸਰੂਪ । ਬਾਰੀ–ਮਨੁਖਾ ਜਨਮ । ਚਉਰਾਸੀ ਦੇ ਫੇਰ ਵਿਚ ਫਿਰਦੇ ਨੂੰ ਪ੍ਰਕਾਸ਼ ਸਰੂਪ ਵਾਹਿਗੁਰੂ ਦੇ ਮਿਲਣ ਦੀ ਮਨੁਖਾ ਜਨਮ ਵਾਰੀ ਆਕੇ ਪ੍ਰਾਪਤ ਹੋਈ ਹੈ।

ਪ੍ਰਮਾਣ—ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥ (ਰਹਿਰਾਸ ਸਾਹਿਬ)

## ੩੫. ਪ੍ਰਸ਼ਨ—ਕਬੁੱਧੀ ਦੀ ਨਵਿਰਤੀ ਕਿਸ ਤਰ੍ਹਾਂ ਹੋਵੇ ?

### ਉਤ੍ਰ—ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥

ਕਛੇਲੀ–ਕ-ਛੇਲੀ–ਕ–ਖੁਟਿਆਈ, ਕਰੂਪ । ਛੇਲੀ–ਛਲ ਵਾਲੀ ਬੁਧੀ । ਪਟ-ਪਟ ਦੇਣਾ। ਮੰ–ਜਰੀ–ਮੰ–ਰਿਦੇ ਵਿਚ । ਜਰੀ–ਜੜੀ ਹੋਈ ਸੀ । ਟੋਡੀ–ਦੇਸੀ–ਸਾਖੀ । ਖੁਟਿਆਈ ਛਲ ਵਾਲੀ ਜੋ ਕਰੂਪ ਕਬੁਧੀ ਰਿਦੇ ਵਿਚ ਜੜੀ ਹੋਈ ਸੀ ਸੋ ਪੁਟ ਦਿਤੀ । ਗੁਰਮੁਖਿ ਸ੍ਰੋ ਦੇਸੀ ਸਾਖੀ ਚੇਤਨ ਨੂੰ ਆਪਿ (ਅਲਾਪਿ) ਗਾਉਂਦੇ ਹਨ ਅਤੇ ਹੋਰਨਾਂ ਨੂੰ ਕਹਿੰਦੇ ਹਨ ਗਾਵੋ।

ਪ੍ਰਮਾਣ–ਕਬੁਧਿ ਮਿਟੈ ਗੁਰ ਸਬਦੁ ਬੀਚਾਰਿ ॥ (ਰਾਮਕਲੀ ਸਿਧ ਗੋਸਟਿ ਪਉੜੀ ੫੬)

## ੩੬. ਪ੍ਰਸ਼ਨ—ਸਬੁੱਧੀ ਦਾ ਪ੍ਰਕਾਸ਼ ਕੈਸੇ ਹੋਵੇ ?

### ਉਤ੍ਰ—ਕਾਮੋਦੀ ਅਉ ਗੂਜਰੀ; ਸੰਗ ਦੀਪਕ ਕੇ, ਥਾਪਿ ॥

ਕਾਮੋਦੀ-ਕਾਮ ਨੂੰ ਉਦੇ ਕਰਨ ਵਾਲੀ ਕਬੁਧੀ ਵਾ ਕਵੀਆਂ । ਗੂਜਰੀ–ਗੁਜਰ ਗਈ। ਦੀਪਕ–ਪ੍ਰਕਾਸ਼ ਸਰੂਪ। ਥਾਪਿ-ਇਸਥਿਤ। ਅਉ–ਪੁਨਾਂ–ਫੇਰ।

---

(੬੦੮ ਪੰਨੇ ਦੇ ਫੁਟ ਨੋਟ ਦੀ ਬਾਕੀ)

੨. ਅਭਿਆਸ–ਪੁਨਾਂ ਪੁਨਾਂ ਅਦ੍ਵੈਤ ਵਸਤੂ ਦਾ ਚਿੰਤਨ ਕਰਨਾ। ੩. ਅਪੂਰਬਤਾ–ਗੁਰਾਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ, ਗਿਆਨ ਬਿਨਾਂ ਮੁਕਤਿ ਨਹੀਂ। ੪. ਪੂਰਬਤਾ–ਫਲ–ਬ੍ਰਹਮ ਗਿਆਨ। ੫. ਅਰਥਾਵਾਦ–ਨਾਮ ਦੀ ਮਹਿਮਾ। ੬. ਉਤਪਤੀ–ਜੁਗਤੀ ਬੇਮੁਖਤਾ ਦਾ ਖੰਡਨ। ੬. ਮੰਨਣ–ਜੀਵ ਬ੍ਰਹਮ ਦੇ ਅਭੇਦ ਦੀ ਸਾਧਕ ਅਰ ਭੇਦ ਨੂੰ ਖੰਡਨ ਕਰਨ ਵਾਲੀਆਂ ਜੁਗਤੀਆਂ ਨਾਲ ਅਦੁਤੀ ਬ੍ਰਹਮ ਦਾ ਚਿੰਤਨ ਕਰਨਾ।

੭. ਨਿਦਿਆਸਣ–ਅਨਾਤਮਾਕਾਰ ਬ੍ਰਿਤੀ ਨੂੰ ਬ੍ਰਹਮਾਕਾਰ ਬ੍ਰਿਤੀ ਦੀ ਇਸਥਤੀ ਕਰਨੀ।

੮. ਤੱਤ ਤ੍ਵੰ ਦਾਂ ਸੋਧਨ–ਤੱਤ ਪਦ ਦਾ ਅਰਥ ਈਸ਼ਰ ਦਾ ਸਾਖੀ, ਤ੍ਵੰ ਪਦ ਦਾ ਅਰਥ ਜੀਵ ਦਾ ਸਾਖੀ, ਇਕੋ ਸੁਧ ਸਰੂਪ ਹੈ।

ਜੋ ਕੁਬੁਧੀ ਵਿਸ਼ੇ ਰਸ ਵਿਚ ਕਵੀਆਂ ਵਾਂਗੂੰ ਖਿੜੀ ਹੋਈ ਸੀ । ਪੁਨਾ ਉਹ ਹੁਣ ਗੁਜ਼ਰ ਗਈ ਹੈ ਅਤੇ ਸਬੁਧੀ ਪ੍ਰਕਾਸ਼ ਸਰੂਪ ਦੇ ਨਾਲ ਇਸਥਿਤ ਹੋ ਗਈ ਹੈ ।

ਪ੍ਰਮਾਣ–ਸੁਕਰਣੀ ਕਾਮਣ ਗੁਰ ਮਿਲਿ ਹਮ ਪਾਈ ॥ (ਆਸਾ ਮ: ੫ ਸ਼ਬਦ ੩)
ਵਾ–ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥ (ਆਸਾ ਮ: ੪ ਛੰਤ ੧੭)

## ੩੭. ਪ੍ਰਸ਼ਨ–ਕੀ ਔਗੁਣ ਮਿਟ ਗਏ ?

## ਉਤਰ--ਕਾਲੰਕਾ ਕੁੰਤਲ; ਅਉ ਰਾਮਾ ॥

ਕਾਲੰਕਾ–ਕਲੰਕ, ਪਾਪ । ਕੁੰਤਲ–ਕਾਲੇ । ਅਉ–ਪੁਨਾ । ਰਾਮਾ–ਰਮ ਗਏ, ਚਲੇ ਗਏ ਭਾਵ ਕਾਲੇ ਪਾਪਾਂ ਦੇ ਜੋ ਕਲੰਕ ਸਨ ਫੇਰ ਉਹ ਚਲੇ ਗਏ ਹਨ ।

ਪ੍ਰਮਾਣ–ਕੋਟਿ ਜਨਮ ਕੇ ਬਿਨਸੇ ਪਾਪ ॥ ਹਰਿ ਹਰਿ ਜਪਤ ਨਾਹੀ ਸੰਤਾਪ ॥
(ਰਾਮਕਲੀ ਮ: ੫ ਸ਼ਬਦ ੪੬)

## ੩੮. ਪ੍ਰਸ਼ਨ--ਚਿਤ ਉਜਲ ਕਿਸ ਪ੍ਰਕਾਰ ਹੋ ਗਿਆ ਹੈ ?

## ਉਤਰ--ਕਮਲਕੁਸਮ; ਚੰਪਕ ਕੇ ਨਾਮਾ ॥

ਚੰਪਕ–ਚੰਬਾ । ਕੁਸਮ–ਫੁਲ । ਕਮਲ–ਕੌਲ । ਕੇ—ਕਰਕੇ । ਨਾਮਾ–ਵਾਹਿਗੁਰੂ । ਵਾਹਿਗੁਰੂ ਨਾਮ ਦੇ ਅਭਿਆਸ ਕਰਕੇ ਕਵਲ ਦੇ ਫੁਲ ਵਾਂਗੂੰ ਨਿਰਲੇਪ ਅਤੇ ਚੰਬੇ ਦੇ ਫੁਲਾਂ ਵਾਂਗੂੰ ਉਜਲ (ਸੰਸਾਰ ਵਿਖੇ) ਹੋ ਗਏ । ਪ੍ਰਮਾਣ–ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ ॥
(ਆਸਾ ਮ: ੫ ਸ਼ਬਦ ੧੧੭)

## ਪ੍ਰਸ਼ਨ--੩੯.ਗੁਰਮੁਖਾਂ ਦੇ ਹਿਰਦੇ ਵਿਚ ਕਿਹੜੀ ਚੀਜ਼ ਵੱਡੀ ਲਗਦੀ ਹੈ?

## ਉਤਰ--ਗਉਰਾ; ਅਉ ਕਾਨਰਾ ਕਲ੍ਹਾਨਾ ॥

ਗਉਰਾ–ਗੌਰਵਤਾ, ਵਡਿਆਈ । ਕਾਨਰਾ--ਕਾ–ਸੁਖ ਸਰੂਪ । ਨਰਾ–ਨਿਅੰਤਾ ਰੂਪ । ਕਲ੍ਹਾਨਾ–ਕਲਿਆਨ ਸਰੂਪ । ਗੁਰਮੁਖਾਂ ਦੇ ਰਿਦੇ ਵਿਚ ਨਾਮ ਦੀ ਹੀ ਵਡਿਆਈ ਹੈ ਅਤੇ ਸੁਖ, ਪਰੇਰਕ ਅਤੇ ਨਿਅੰਤਾ ਸਰੂਪ ਨੂੰ ਪਾ ਕੇ ਕਲਿਆਨ ਸਰੂਪ ਹੋਏ ਹਨ ।

ਪ੍ਰਮਾਣ–ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ ॥
(ਬਿਲਾਵਲ ਕੀ ਵਾਰ ਸਲੋਕ ੩)

## ਪ੍ਰਸ਼ਨ–੪੦. ਨਾਮੀ ਕਿਸ ਮੁਲ ਕਰਕੇ ਪਾਈਦਾ ਹੈ ?

## ਉਤਰ-- ਅਸਟ ਪੁਤ੍ਰ;ਦੀਪਕ ਕੇ ਜਾਨਾ ॥

ਅਸਟ–ਅ–ਬਿਨਾਂ । ਸਟ–ਸਟੇ, ਮੁਲ ਤੋਂ ਅਮੋਲਕ । ਪੁਤ੍ਰ–ਪਵਿੱਤ੍ਰ । ਦੀਪਕ–ਗਿਆਨ ਕਿਸੇ ਸਾਧਨ ਦੀ ਪਵਿੱਤ੍ਰਤਾ ਦੇ ਸਟੇ (ਵੱਟੇ) ਨਹੀਂ ਮਿਲਦਾ, ਵਾਹਿਗੁਰੂ ਕੇਵਲ ਨਾਮ ਦੇ ਗਿਆਨ ਕਰਕੇ ਹੀ ਜਾਣੀਦਾ ਹੈ । ਪ੍ਰਮਾਣ–ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮ ਲੀਆ ਹੈ ਮੋਲਿ ॥ (ਗਉੜੀ ਕਬੀਰ ਜੀ ਸ਼ਬਦ ੧੯)

## ੪੧. ਪ੍ਰਸ਼ਨ--ਪ੍ਰਮੇਸ਼ਰ ਨੂੰ ਭਗਤ ਕਿਵੇਂ ਗਉਂਦੇ ਹੈਂ ?

## ਉਤਰ--ਸਭ ਮਿਲਿ; ਸਿਰੀਰਾਗ ਵੈ ਗਾਵਹਿ ॥

ਸ੍ਰੀ—ਸ਼ਰੋਮਣੀ। ਰਾਗ-ਪਰੇਮ। ਵੈ—ਓਸ ਹਰੀ ਤਾਈਂ। ਸਾਰੇ ਭਗਤ ਮਿਲ ਕੇ ਉਸ ਪ੍ਰਮੇਸ਼ਰ ਦੇ ਤਾਈਂ ਸ਼ਰੋਮਣੀ ਪਰੇਮ ਕਰਕੇ ਗਾਂਵਦੇ ਹਨ।

ਪ੍ਰਮਾਣ—ਗੁਰਪ੍ਰਸਾਦੀ ਜੈ ਦੇਉ ਨਾਮਾ ॥ ਭਗਤਿ ਕੈ ਪ੍ਰੇਮਿ ਇਨਹੀ ਹੈ ਜਾਨਾ ॥

(ਗਉੜੀ ਅਸਟਪਦੀ ਕਬੀਰ ਜੀ ਸ਼ਬਦ ੩੭)

## ੪੨. ਪ੍ਰਸ਼ਨ--ਹਰੀ ਹਿਰਦੇ ਵਿਚੋਂ ਕਿਵੇਂ ਮਿਲੇ ?

## ਉਤਰ--ਪਾਚਉ ਸੰਗ; ਬਰੰਗਨ ਲਾਵਹਿ ॥

ਪਾਚਉ—ਚੇਤਨ, ਹਰੀ। ਬਰ-ਅੰਗਨ—ਬਰ—ਸਰੇਸ਼ਟ। ਅੰਗਨ—ਰਿਦੇ ਵਾਲਾ। ਸਰੇਸ਼ਟ ਸੰਤਾਂ ਦੇ ਸੰਗ ਰਿਦੇ ਨੂੰ ਲਾ ਕੇ ਹਰੀ ਬ੍ਰਹਮ ਚੇਤਨ ਪਤੀ ਨਾਲ ਮਿਲੀਦਾ ਹੈ।

ਪ੍ਰਮਾਣ-ਏਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮ ਦੇਇ ਮਿਲਾਇ ॥

(ਆਸਾ ਮ: ੫ ਬਿਰਹੜੇ ਸ਼ਬਦ ੧)

## ੪੩. ਪ੍ਰਸ਼ਨ--ਪੂਰਨ ਫਲ ਕਿਵੇਂ ਮਿਲਦਾ ਹੈ ?

## ਉਤਰ--ਬੈਰਾਗੀ; ਕਰਨਾਟੀ ਧਰੀ ॥

ਬੈਰਾਗੀ—(ਬੈਰ-ਅਰ) ਬੈਰ ਦੀ ਨਾਸ਼ਕ ਗਰੀਬੀ। (ਕਰਨ-ਅਟੀ) ਕ੍ਰਿਪਾ, ਪੂਰੀ। ਜਿਨ੍ਹਾਂ ਨੇ ਪੂਰੀ ਗਰੀਬੀ ਤੇ ਕ੍ਰਿਪਾ ਧਾਰਨ ਕੀਤੀ ਹੈ ਉਨ੍ਹਾਂ ਨੂੰ ਪੂਰਨ ਫਲ ਮਿਲਦਾ ਹੈ।

ਪ੍ਰਮਾਣ—ਸਹਜ ਸੁਹੇਲਾ ਫਲੁ ਮਸਕੀਨੀ ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥

(ਗਉੜੀ ਅਸਟਪਦੀ ਮ: ੫ ਅਸਟਪਦੀ ੧)

## ੪੪. ਪ੍ਰਸ਼ਨ--ਸਾਰੀ ਦੁਨੀਆਂ ਵਿਚ ਜਸ ਕਿਸ ਦਾ ਹੈ ?

## ਉਤਰ--ਗਵਰੀ ਗਾਵਹਿ; ਆਸਾਵਰੀ ॥

ਗਵਰੀ—ਗੰਭੀਰਤਾ ਵਾਲੀ ਬੁਧੀ ਵਾ ਪਾਰਬਤੀ। (ਆਸਾ-ਵਰੀ) ਆਸਾ ਵਰਜੀ।

ਜੋ ਗੰਭੀਰਤਾ ਸਹਿਤ ਬੁਧੀ ਪ੍ਰਮੇਸ਼ਰ ਨੂੰ ਗਾਂਵਦੀ ਹੈ ਅਤੇ ਆਸਾ ਨੂੰ ਵਰਜਿਆ ਹੈ; ਤਿਨ੍ਹਾਂ ਦਾ ਜਸ ਪਾਰਬਤੀ ਆਦਿਕ ਦੇਵੀਆਂ ਭੀ ਗਾਉਂਦੀਆਂ ਹਨ। ਪ੍ਰਮਾਣ—ਮਮਤਾ ਜਾਲ ਤੇ ਰਹੈ ਉਦਾਸਾ ॥ ਪ੍ਰਣਵਤਿ ਨਾਨਕ ਹਮ ਤਾਕੇ ਦਾਸਾ ॥ (ਬਿਲਾਵਲ ਥਿਤੀ ਮਹਲਾ ੧)

## ੪੫. ਪ੍ਰਸ਼ਨ--ਤ੍ਰਿਸ਼ਨਾ ਕਿਵੇਂ ਮਰੀ ?

## ਉਤਰ--ਤਿਹ ਪਾਛੈ; ਸਿੰਧਵੀ ਅਲਾਪੀ ॥

ਤਿਹ—ਤ੍ਰਿਸ਼ਨਾ। ਪਾਛੈ—ਪਿਛੇ ਹਟੇ। ਸਿੰਧ ਵੀ—ਸਮੁੰਦਰ। ਵੀ-ਨਿਆਈਂ। ਅਲਾਪੀ—ਜਸ। ਜੋ ਸੰਤ ਭਗਤ ਤ੍ਰਿਸ਼ਨਾ ਤੋਂ ਪਿਛੇ ਹਟੇ ਹਨ, ਤਿਨ੍ਹਾਂ ਦਾ ਜਸ ਸੰਸਾਰ ਸਮੁੰਦਰ

ਦੀ ਨਿਆਈਂ ਕਥਨ ਕਰਦਾ ਹੈ। ਵਾ ਜੋ ਸਮੁੰਦਰ ਦੀ ਨਿਆਈਂ ਪ੍ਰਮੇਸ਼ਰ ਨੂੰ ਵਡਾ ਜਾਣ ਕੇ ਅਲਾਪਦੇ ਹਨ ਤਿਨ੍ਹਾਂ ਦੇ ਮਗਰੋਂ ਤ੍ਰਿਸ਼ਨਾ ਹਟ ਗਈ ਹੈ।

ਪ੍ਰਮਾਣ—ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥ ਨਾਨਕ ਉਧਰੇ ਪ੍ਰਭ ਸਰਣਾਈ ॥
(ਧਨਾਸਰੀ ਮ: ੫ ਸ਼ਬਦ ੫੫)

ਵਾ—ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥ (ਧਨਾਸਰੀ ਮ: ੫ ਸ਼ਬਦ ੫੧)

## ੪੬. ਪ੍ਰਸ਼ਨ--ਕਲੇਸ਼ ਕਿਵੇਂ ਮਿਟੇ ?

## ਉਤਰ--ਸ੍ਰੀ ਰਾਗ ਸਿਉ ਪਾਂਚਉ ਥਾਪੀ ॥

ਸ੍ਰੀ—ਸ਼ਰੋਮਣੀ। ਰਾਗ-ਪਰੇਮ। ਪਾਂਚਉ-ਪੰਜ ਕਲੇਸ਼ (*੧ ਅਵਿਦਿਆ, ੨ ਅਸਿਮਤਾ, ੩ ਰਾਗ, ੪ ਦ੍ਵੈਖ, ੫ ਅਭੀਨਵੇਸ) ਥਾਪੀ-ਰੋਕੀ।

ਸ਼ਰੋਮਣੀ ਅਕਾਲ ਪੁਰਖ ਦੇ ਪਰੇਮ ਸਾਥ ਪੰਜਾਂ ਕਲੇਸ਼ਾਂ ਤੋਂ ਬ੍ਰਿਤੀ ਰੋਕੀ ਹੈ।

ਪ੍ਰਮਾਣ-ਕਲੀ ਕਾਲ ਕੇ ਮਿਟੇ ਕਲੇਸਾ ॥ ਏਕੋ ਨਾਮੁ ਮਨ ਮਹਿ ਪਰਵੇਸਾ ॥
(ਸੂਹੀ ਮ: ੫ ਸ਼ਬਦ ੩੭)

## ੪੭. ਪ੍ਰਸ਼ਨ--ਬ੍ਰਹਮ ਕਿਵੇਂ ਵਿਆਪਕ ਹੈ ?

## ਉਤਰ--ਸਾਲੂ ਸਾਰਗ ਸਾਗਰਾ; ਅਉਰ ਗੋਡ ਗੰਭੀਰ ॥

ਸਾਲੂ-ਘਰ। ਸਾਰ-ਸ੍ਰੇਸ਼ਟਤਾ। ਗ-ਗ੍ਰਹਿਣ। ਸਾਗਰਾ-ਸਮੁੰਦਰ। ਗੋਂਡ-ਵਿਚਾਰ। ਗੰਭੀਰ—ਡੂੰਘਾ। ਅਉਰ-ਬਹੁੜੋ। ਸਰੇਸ਼ਟਤਾਈ ਨੂੰ ਗ੍ਰਹਿਣ ਕਰਨ ਦਾ ਘਰ ਜੋ ਪ੍ਰਮੇਸ਼ਰ ਹੈ ਬਹੁੜੋ ਤਿਸ ਨੂੰ ਸਮੁੰਦਰ ਦੀ ਨਿਆਈਂ ਗੰਭੀਰ ਜਾਣ ਕੇ ਵਿਚਾਰਦੇ ਹਨ। ਵਾ ਘਰ ਦੀ ਨਿਆਈਂ ਆਸਰਾ ਰੂਪ ਹੈ। ਸਾਰ—ਸਰੇਸ਼ਟਤਾ ਦਾ (ਗ) ਗਿਆਤਾ ਹੈ, ਸਮੁੰਦਰ ਦੀ ਨਿਆਈਂ ਅਗੰਮ ਹੈ। ਪ੍ਰਕਿਤੀ ਤੇ ਗੰਭੀਰ ਹੈ, ਅਉਰ ਸਭ ਵਿਚ (ਗੋਂਡ) ਮਿਲਿਆ ਹੋਇਆ ਹੈ।

ਪ੍ਰਮਾਣ-ਉਦਕ ਸਮੁਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥
ਸੁੰਨਹਿ ਸੁੰਨ ਮਿਲਿਆ ਸਮਦਰਸੀ ਪਵਣ ਰੂਪ ਹੋਇ ਜਾਵਹਿਗੇ ॥
(ਮਾਰੂ ਬਾਣੀ ਕਬੀਰ ਜੀ ਸ਼ਬਦ ੪)

## ੪੮. ਪ੍ਰਸ਼ਨ--ਸੂਰਮਾ ਕੌਣ ਹੈ ?

## ਉਤਰ--ਅਸਟ ਪੁਤ੍ਰ ਸ੍ਰੀ ਰਾਗ ਕੇ ਗੁੰਡ ਕੁੰਭ ਹਮੀਰ ॥

ਅਸਟ-ਅੱਠ (ਯਮ, ਨੇਮ, ਆਸਨ, ਪ੍ਰਾਣਾਯਾਮ, ਪ੍ਰਤਿਆਹਾਰ, ਧਾਰਨਾ, ਧਿਆਨ, ਸਮਾਧੀ) ਪੁਤ੍ਰ-ਪਵਿੱਤ੍ਰ। ਸ੍ਰੀ ਰਾਗ—ਸ਼ਰੋਮਣੀ ਪ੍ਰੇਮ। ਗੁੰਡ-ਮਿਲਿਆ। ਕੁੰਭ-ਸਰੀਰ। ਹ੍ਮੀਰ-ਸੂਰਮਾ। ਇਹ ਅੱਠੇ ਜੋਗ ਦੇ ਅੰਗ ਜੋ ਸ਼ਰੋਮਣੀ ਪ੍ਰਮੇਸ਼ਰ ਦੇ ਪਰੇਮੀ ਹਨ, ਉਨ੍ਹਾਂ ਦੇ

---

੧. *ਅਵਿਦਿਆ-ਸਰੂਪ ਦੇ ਪ੍ਰਕਾਸ਼ ਤੋਂ ਰਹਿਤ। ੨. ਅਸਿਮਤਾ-ਸਮਾਨ ਬ੍ਰਿਤੀ ਨਾ ਹੋਣੀ। ੩. ਰਾਗ-ਮੋਹ। ੪. ਦ੍ਵੈਖ—ਵੈਰ। ੫. ਅਭੀਨਵੇਸ-ਉਲਟਾ ਹਨ। ਬੇਦ ਸ਼ਾਸਤ੍ਰ ਗੁਰਾਂ ਤੋਂ ਉਲਟੀ ਬਾਤ ਦਾ ਹਠ ਕਰਨਾ।

ਪਵਿਤ੍ਰ ਹੋਏ ਹਨ, ਕਿਉਂਕਿ ਜੋ ਮਨੁਖਾ ਜਨਮ ਮਿਲਿਆ ਹੈ ਏਸ ਨੂੰ ਪਾ ਕੇ ਅਗਿਆਨ ਸ਼ੱਤ੍ਰੂ ਨੂੰ ਜਿੱਤ ਕੇ ਉਹ ਸੂਰਮੇ ਬਣੇ ਹਨ ਵਾ (ਗੁੰਡ) ਮਿਲਿਆ ਜੋ (ਕੁੰਭ) ਸਰੀਰ ਹੈ ਇਸ ਦੇ ਅਭਿਮਾਨ ਨੂੰ ਮਾਰ ਕੇ ਸੂਰਮੇ ਹੋ ਗਏ।

ਪ੍ਰਮਾਣ–ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥
ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥ (ਸਿਰੀਰਾਗ ਕੀ ਵਾਰ ਸਲੋਕ ੧੧)

## (੧) ਯਮ–ਦਸ ਪ੍ਰਕਾਰ ਦਾ ਹੈ--

(੧) ਅਹਿੰਸਾ-ਇਹ ਤਿੰਨ ਪ੍ਰਕਾਰ ਦੀ ਹੈ–੧. ਮਨ ਤੋਂ ਬੁਰਾ ਨਾ ਚਿਤਵਨਾ। ੨. ਜ਼ਬਾਨ ਤੂੰ ਫਿੱਕਾ ਨਾ ਬੋਲਣਾ। ੩. ਦੇਹ ਕਰਕੇ ਕਿਸੇ ਜੀਵ ਨੂੰ ਨਾ ਮਾਰਨਾ।

(੨) ਸੱਚ–ਝੂਠ ਨਾ ਬੋਲੇ ਸਦਾ ਸੱਚ ਬੋਲੇ। (੩) ਚੋਰੀ ਤੋਂ ਰਹਿਤ ਹੋਵੇ–ਸਰੀਰ ਨਾਲ ਚੀਜ਼ ਨਾ ਚੁਕੇ, ਮਨ ਦੇ ਪਾਪ ਨਾ ਲੁਕੋਵੇ ਇਉਂ ਚੋਰੀ ਤੋਂ ਬਿਨਾਂ ਹੋਵੇ।

(੪) ਜਤ ਰਖੇ=ਇਹ ਅੱਠ ਪ੍ਰਕਾਰ ਨਾਲ ਕਾਮ ਦਾ ਤਿਆਗਨ ਕਰੇ। ੧. ਬਾਤ ਕਰਨੀ। ੨. ਸੁਨਣੀ। ੩. ਇਕਾਂਤ ਮਿਲਣਾ। ੪. ਅੰਗ ਪਰਸਣੇ। ੫. ਹਿਤ ਨਾਲ ਦੇਖਣਾ। ੬. ਹਿਰਦੇ ਨਾਲ ਲਾਉਣਾ। ੭. ਮਨ ਵਿਚ ਚਿਤਵਨੀ। ੮. ਭੋਗ। ਇਨ੍ਹਾਂ ਅੱਠਾਂ ਤੋਂ ਰਹਿਤ ਹੋਵੇ ਇਉਂ ਜਤ ਰਖੇ।

(੫) ਧੀਰਜ–ਸੁਖ ਦੁਖ ਵਿਚ ਸਮ। (੬) ਖਿਮਾ–ਕਿਸੇ ਦੇ ਅਉਗਣ ਵੇਖ ਕੇ ਮੁਆਫ ਕਰਨੇ, ਖੋਭ ਨਾ ਕਰਨਾ। (੭) ਦਇਆ–ਦੁਖੀ ਦੇਖ ਕੇ ਉਸ ਦੀ ਸਹਾਇਤਾ ਕਰਨੀ। (੮) ਕੋਮਲ ਹਿਰਦਾ–ਚੰਗਾ ਉਪਦੇਸ ਸਭ ਨੂੰ ਦੇਣਾ। (੯) ਮ੍ਰਯਾਦਾ ਦਾ ਭੋਜਨ ਛਕਣਾ–ਭੁਖ ਤੋਂ ਚੋਥਾ ਹਿਸਾ ਘਟ ਖਾਣਾ। (੧੦) ਇਸ਼ਨਾਨ ਸਰੀਰ ਦਾ ਜਲ ਨਾਲ, ਮਨ ਦਾ ਰਾਗ ਦ੍ਵੈਖ ਦਾ ਤਿਆਗ। ਇਹ ਦਸ ਪ੍ਰਕਾਰ ਦੇ ਯਮ ਇਕ ਅੰਗ ਹੈ।

## (੨) ਨੇਮ--ਇਹ ਭੀ ਦਸ ਪ੍ਰਕਾਰ ਦਾ ਹੈ--

੧. ਤਪ–ਇਹ ਤਿੰਨ ਤਰ੍ਹਾਂ ਦਾ ਹੈ –(੧) ਤਾਮਸੀ ਤਪ–ਭੁਖੇ ਤਿਹਾਏ ਰਹਿਣਾ, ਅਗਨ ਤਾਵਣੀ, ਜਲ ਧਾਰਾ, ਇਹ ਤਾਮਸੀ ਤਪ ਹੈ। (੨) ਰਾਜਸੀ ਤਪ–ਕੁਕਰਮਾਂ ਵਲੋਂ ਇੰਦ੍ਰੀਆਂ ਰੋਕਣੀਆਂ, ਸਰੇਸ਼ਟ ਸੇਵਾ ਆਦਿਕ ਕਰਨੀ ਰਾਜਸੀ ਤਪ ਹੈ। (੩) ਸ਼ਾਂਤਕੀ ਬ੍ਰਿਤੀ ਨੂੰ ਨਾਮ ਵਿਚ ਟਿਕਾਉਣਾ।

੨. ਸੰਤੋਖ–ਵਾਹਿਗੁਰੂ ਦੀ ਰਜਾਇ ਵਿਚ ਜੋ ਪਦਾਰਥ ਮਿਲੇ ਦੁਖ ਅਥਵਾ ਸੁਖ ਉਸ ਵਿਚ ਪ੍ਰਸੰਨ ਰਹਿਣਾ, ਇਹ ਸੱਚਾ ਸੰਤੋਖ ਹੈ।

ਕੱਚਾ ਸੰਤੋਖ–ਪਦਾਰਥ ਹੱਥ ਨਾ ਆਉਣਾ ਕਹਿਣਾ ਮੈਂ ਸੰਤੋਖੀ ਹਾਂ ਐਸੇ ਕਰਨ ਨਾਲ ਚਿਤ ਪ੍ਰਸੰਨ ਨਹੀਂ ਹੁੰਦਾ, ਕੇਵਲ ਵਡਿਆਈ ਦੀ ਭੁਖ ਹੁੰਦੀ ਹੈ।

੩. ਆਤਸਕ-ਗੁਰੂ ਸਾਹਿਬ ਦੇ ਬਚਨਾਂ ਤੇ ਬੁਧੀ ਅੰਦਰ ਦ੍ਰਿੜ੍ਹ ਨਿਸਚਾ ਹੋਣਾ।

੪. ਦਾਨ–ਕ੍ਰੋਧ ਸਹਿਤ ਦਾਨ ਦੇਣਾ, ਬਿਨਾਂ ਚੰਗੇ ਸਮੇਂ ਤੋਂ ਤਾਮਸੀ ਹੈ। ਆਪਣੇ ਜਸ ਵਾਸਤੇ ਦਾਨ ਦੇਣਾ ਰਾਜਸੀ ਹੈ। ਵਾਹਿਗੁਰੂ ਦਾ ਜਾਣ ਕੇ ਸਾਰੇ ਪਦਾਰਥ ਦੇਣੇ ਆਪਣਾ ਕੋਈ

ਭੀ ਨਾ ਮੰਨਣਾ ਏਹ ਸਾਤਕੀ ਉਤਮ (ਗੁਰਮਤਿ) ਦਾਨ ਹੈ । ਚਾਹੇ ਵਿਦਿਆ ਹੋਵੇ ਚਾਹੇ ਧਨ ਹੋਵੇ, ਨਿਰਮਾਣ ਹੋਕੇ ਦੇਵੇ ਬੇਅੰਤ ਫਲ ਹੈ। ੫. ਪੂਜਾ ਹਿਰਦੇ ਦੀ ਭਾਵਨਾ ਗੁਰੂ ਸਾਹਿਬ ਵਿਚ ਧਰਕੇ ਮਨ ਨਾਲ ਪੂਜਨ ਕਰਨਾ । ੬. ਪਾਠ-ਗੁਰਾਂ ਦੇ ਸ਼ਬਦ ਨੂੰ ਪੜ੍ਹਨਾ ਸੁਨਣਾ ।ਗੁਰੂ ਸਿਧਾਂਤ ਤੋਂ ਬਿਨਾਂ ਹੋਰ ਕੋਈ ਗੱਲ ਕੰਨੀ ਨਾ ਪਾਉਣੀ ਨਾ ਕਹਿਣੀ। ੭. ਬਿਨਾਂ ਦੰਭ-ਗੁਰੂ ਦੇ ਸ਼ਬਦ ਦੀ ਕਮਾਈ ਕਰੇ ਤੇ ਮਨ ਬਾਣੀ ਸਰੀਰ ਕਰਕੇ ਪਵਿਤ੍ਰ ਰਹੇ। ਗੁਰ ਸ਼ਬਦ ਦਾ ਅਨੁਸਾਰੀ ਹੋ ਕੇ ਵਰਤੇ ਪਖੰਡ ਨਾ ਕਰੇ। ੮. ਸ਼ਾਂਤਕੀ ਬ੍ਰਿਤ-ਨੀਵਾਂ ਚਲੇ ਮੀਠਾ ਬੋਲੇ। ੯. ਅਬੋਲ-ਜਿਨ੍ਹਾਂ ਚਿਰ ਨਿਤਨੇਮ ਦਾ ਪਾਠ ਕਰੇ ਓਨਾ ਚਿਰ ਉਸ ਵਿਚ ਨਾ ਬੋਲੇ। ੧੦. ਹੋਮ-ਭੁਖੇ ਦੇ ਮੁਖ ਵਿਚ ਪਾਉਣਾ ਅੰਨ ਜਲ ਇਹ ਬ੍ਰਹਮ ਹੋਮ ਹੈ. ਅਗਨ ਹੋਮ ਕੇਵਲ ਅਗਨ ਅਹੂਤੀ ਹੈ, ਇਹ ਦਸ ਪ੍ਰਕਾਰ ਦਾ ਨੇਮ ਹੈ।

(੩) ਆਸਨ-ਪਦਮ ਆਸਨ, ਸਿਧ ਆਸਨ ਆਦਿ।

(੪) ਪ੍ਰਾਣਾਯਾਮ-ਸੁਆਸਾਂ ਦਾ ਚੜ੍ਹਾਉਣਾ, ਅਹਿਰਾਉਣਾ, ਉਤਰਾਉਣਾ।

(੫) ਪ੍ਰਤਿਆਹਾਰ-ਪੰਜ ਵਿਸ਼ਿਆਂ ਤੋਂ ਇੰਦ੍ਰੀਆਂ ਦੇ ਬੇਗ ਨੂੰ ਵਰਜ ਕੇ ਮਨ ਦੀਆਂ ਵਾਸ਼ਨਾ ਮੇਟਕੇ ਆਤਮ ਵਿਚਾਰ ਵਿਚ ਜੋੜਨਾ । ਅਥਵਾ ਇਕਾਂਤ ਦੇਸ ਇਸ ਅੰਗ ਦਾ ਨਾਮ ਹੈ ਜਿਸ ਦਾ ਭਾਵ ਜਿਥੇ ਕਿਸੇ ਪੁਰਸ਼ ਦੀ ਅਵਾਜ਼ ਨਾ ਸੁਣੇ ਤਿਥੇ ਰਹਿਣਾ।

(੬) ਧਾਰਨਾ-ਚਿੱਤ ਨੂੰ ਇਕਾਗਰ ਕਰਨਾ ਕਿਸੇ ਖਾਸ ਅਸਥਾਨ ਅਰ ਸੱਚੀ ਵਸਤੂ ਵਿਚ ਜੋੜਨਾ।

(੭) ਧਿਆਨ-ਗੁਰਾਂ ਦੇ ਸ਼ਬਦ ਵਿਚ ਚਿਤ ਨੂੰ ਜੋੜਨਾ, ਜੋਤੀ ਸਰੂਪ ਦਾ ਅੰਤ੍ਰੀਵ ਧੇ ਅਕਾਰ ਬ੍ਰਿਤੀ ਹੋ ਕੇ ਪ੍ਰਾਪਤ ਹੋਣਾ, ਮਨ ਨੇ ਹੋਰ ਪਾਸੇ ਨਾ ਜਾਣਾ ।

(੮) ਸਮਾਧਿ-ਤ੍ਰਿਕੁਟੀ ਰਹਿਤ ਕੇਵਲ ਬ੍ਰਹਮ ਭਾਵ ਨਿਰਵਿਕਲਪ ਸਮਾਧਿ, ਤ੍ਰਿਕੁਟੀ ਸਹਿਤ, ਧਿਆਤਾ, ਧਿਆਨ, ਧੇਯ ਭਿੰਨ ਭਿੰਨ ਪ੍ਰਤੀਤ ਹੋਵੇ, ਸਵਿਕਲਪ ਸਮਾਧੀ ਹੈ।

## ਗੁਰਮਤਿ ਭਗਤ ਜੋਗ ਦੇ ਅੱਠ ਅੰਗ--

(੧) ਯਮ-ਮਨ ਨੀਵਾਂ ਰੱਖਣਾ ਆਪਣੇ ਗੁਣਾਂ ਤੋਂ ਸਦਾ ਨਿਰਮਾਣ ਰਹਿਣਾ।

(੨) ਨੇਮ-ਨਿਯਮ ਨਾਲ ਸਤਿਸੰਗਤ ਵਿਚ ਜਾਣਾ । ਕਥਾ ਕੀਰਤਨ ਸੰਗਤ ਵਿਚ ਮਿਲ ਕੇ ਸੁਣਨਾ । ਜੇ ਪੜ੍ਹਨ ਦੀ ਤਾਕਤ ਹੋਵੇ ਤਾਂ ਨਿਯਮ ਨਾਲ ਪੜ੍ਹਨਾ ਨਹੀਂ ਤਾਂ ਇਕ ਮਨ ਹੋਕੇ ਸੁਣਨਾ।

(੩) ਇਕਾਂਤ ਦੇਸ-ਸਭ ਵਿਚ ਇਕ ਅਕਾਲ ਪੁਰਖ ਨੂੰ ਜਾਨਣਾ ਦੂਜਾ ਕੋਈ ਦਿਸਣਾ ਹੀ ਨਾ ਇਕੋ ਵਿਆਪਕ ਸਾਰਿਆਂ ਘਟਾਂ ਵਿਚ ਹੈ ਵਾ ਪ੍ਰਤਿਆਹਾਰ-ਮਨ ਦੀ ਵਾਸ਼ਨਾ ਸੂਖਮ ਕਰਨੀਆਂ, ਆਤਮ ਵਿਚਾਰ ਵਿਚ ਜੋੜਨਾ।

(੪) ਆਸਨ-ਅਕਾਲ ਪੁਰਖ ਵਿਚ ਚਿੱਤ ਦੀ ਬ੍ਰਿਤੀ ਨੂੰ ਇਸਥਿਤ ਕਰਨਾ, ਚਿਤ ਹੀ ਤਿਸ ਪ੍ਰਮੇਸ਼ਰ ਵਾਸਤੇ ਆਸਨ ਹੈ।

੫. ਪ੍ਰਾਣਾਯਾਮ- (ੳ) ਪੂਰਕ-ਗੁਰੂ ਦੇ ਬਚਨ ਸੁਣ ਕੇ ਸਾਰੇ ਅੰਦਰ ਖਿੱਚ ਲੈਣੇ। (ਅ) ਕੁੰਭਕ-ਜੋ ਆਤਮ ਵਸਤੂ ਸਮਝੀ ਹੈ ਗੁਰਾਂ ਦੇ ਬਚਨ ਦੁਆਰਾ ਉਸ ਵਿਚ ਸਦਾ ਰਿਦੇ ਨੂੰ ਇਸਥਿਤ ਕਰਨਾ, ਅਭਿਆਸ ਕਰਦੇ ਰਹਿਣਾ ਤਿਆਗਣਾ ਨਾ। ਵਾਹਿਗੁਰੂ ਮੰਤ੍ਰ ਨੂੰ ਸਦਾ ਮਨ ਵਿਚ ਠਹਿਰਾਉਣਾ। (ੲ) ਰੇਚਕ-ਸਤਿਗੁਰਾਂ ਦੇ ਬਚਨਾਂ ਨੇ ਜੋ ਤਿਆਗਣਾ ਕਿਹਾ ਹੈ ਤਿਸ ਨੂੰ ਤਿਆਗਕੇ ਵੱਡਾ ਸੁਖ ਮੰਨਣਾ, ਇਹ ਪ੍ਰਾਣਾਯਾਮ ਹੈ।

੬. ਧਿਆਨ-ਜਦੋਂ ਗੁਰਬਾਣੀ ਪੜ੍ਹਨ ਸੁਨਣ ਬੈਠੇ ਓਦੋਂ ਗੁਰਾਂ ਦੇ ਸ਼ਬਦ ਦੇ ਅਰਥ ਵਿਚ ਧਿਆਨ ਰਖੇ। ਹੋਰ ਫੁਰਨਾ ਸੰਕਲਪ ਨਾ ਫੁਰਨ ਦੇਵੇ।

੭. ਧਾਰਨਾ-ਮਨ ਜਦੋਂ ਸੰਕਲਪ ਵਿਚ ਜਾਵੇ ਫੇਰ ਮਨ ਨੂੰ ਰੋਕ ਕੇ ਸ਼ਬਦ ਵਿਚ ਹੀ ਲਾਵੇ।

੮. ਸਮਾਧਿ-ਸ਼ਬਦ ਵਿਚ ਜਦੋਂ ਮਨ ਦੋ ਚਾਰ ਘੜੀਆਂ ਟਿਕਣ ਲਗ ਜਾਵੇ ਫੇਰ ਤਨ ਮਨ ਨੂੰ ਸਾਧ ਕੇ ਅੱਠੇ ਪਹਿਰ ਮਨ ਸ਼ਬਦ ਦਾ ਰਸ ਲਵੇ, ਹਉਮੈ ਮੇਟ ਕੇ ਪੂਰਨ ਪਰਮੇਸ਼ਰ ਵਿਚ ਸਮਾਵੇ ਤਾਂ ਪੂਰਨ ਸਮਾਧੀ ਹੁੰਦੀ ਹੈ।

ਇਹ ਅੱਠ ਅੰਗ ਭਗਤ ਜੋਗ ਦੇ ਹਨ।

## ੪੯. ਪ੍ਰਸ਼ਨ--ਗੁਰਾਂ ਨੂੰ ਕੌਣ ਕੌਣ ਗਾਉਂਦੇ ਹਨ?

## ਉਤਰ--ਖਸਟਮ; ਮੇਘਰਾਗ ਵੈ ਗਾਵਹਿ॥

ਖਸਟਮ-ਛੇ ਜਤੀ (੧ ਗੋਰਖ ੨ ਭੀਸ਼ਮ ਪਿਤਾਮਾ ੩ ਲਛਮਣ ੪ ਭੈਰਉ ੫ ਦੱਤਾਤ੍ਰੇ ੬ ਹਨੂਮਾਨ।) ਮੇਘ-ਬੱਦਲ-ਲੈ ਉਸ ਸ਼ੁਧ ਸਰੂਪ ਨੂੰ ਛੇ ਜਤੀ ਭੀ ਗੁਰੂ ਬੱਦਲ ਨਾਲ਼ ਪਰੇਮ ਕਰਕੇ ਉਸ ਸੁਧ ਸਰੂਪ ਵਾਹਿਗੁਰੂ ਨੂੰ ਗਾਉਂਦੇ ਹਨ। ਵਾ ਮਨ ਬਾਨੀ ਸਰੀਰ ਤੇ ਤਿੰਨੇ ਕਾਲ, ਇਨ੍ਹਾਂ ਛੇਆਂ ਵਿਚ ਸਤਿਗੁਰਾਂ ਦੇ ਪਰੇਮ ਨਾਲ ਤਿਸ ਪਰਮੇਸ਼ਰ ਨੂੰ ਗਾਈਦਾ ਹੈ।

ਪ੍ਰਮਾਣ-ਗਾਵਹਿ ਜਨਕਾਦਿ ਜੁਗਤਿ ਜੋਗੇਸੁਰ, ਹਰਿ ਰਸ ਪੂਰਨ ਸਰਬ ਕਲਾ॥
ਗਾਵਹਿ ਸਨਕਾਦਿ ਸਾਧ ਸਿਧਾਦਿਕ, ਮੁਨਿ ਜਨ ਗਾਵਹਿ ਅਛਲ ਛਲਾ॥
ਗਾਵਹਿ ਗੁਣ ਧੋਮੁ ਅਟਲ ਮੰਡਲਵੈ, ਭਗਤਿ ਭਾਇ ਰਸੁ ਜਾਣਿਓ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗ ਜਿਨਿ ਮਾਣਿਓ॥੩॥
(ਸਵਈਏ ਮਹਲੇ ਪਹਿਲੇ ਕੇ)

## ੫੦. ਪ੍ਰਸ਼ਨ-ਮਨ ਵਿਚ ਸ੍ਰੇਸ਼ਟਤਾ ਕਿਵੇਂ ਆਵੇ?

## ਉਤਰ-ਪਾਚਉ ਸੰਗ; ਬਰੰਗਨ ਲਾਵਹਿ॥

ਪਾਚਉ-ਪੰਚ ਤੱਤ। (੧. ਧਰਤੀ ੨. ਪਾਣੀ ੩. ਪੌਣ ੪. ਅਗਨੀ ੫. ਅਕਾਸ਼) ਬਰ-ਸ਼੍ਰੇਸਟਤਾਈ। ਅੰਗਨ-ਰਿਦੇ ਵਿਚ।

ਪੰਜਾਂ ਤੱਤਾਂ ਦਾ ਕਾਰਜ ਸਤੋ ਮਯ ਰੂਪ ਜੋ ਮਨ ਹੈ, ਸਤਿ ਸੰਗਤ ਨਾਲ ਮਿਲ ਕੇ ਸਰੇਸ਼ਟ-ਤਾਈ ਨੂੰ ਰਿਦੇ ਵਿਚ ਲਿਆਉਂਦਾ ਹੈ।

ਪ੍ਰਮਾਣ–ਨਿਰਮਲ ਹੰਸਾ ਪ੍ਰੇਮ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥
(ਮਾਝ ਮ: ੩ ਅਸਟਪਦੀ ੩੧-੩੨)

## ੫੧. ਪ੍ਰਸ਼ਨ–ਵੈਰਾਗ ਕਿਵੇਂ ਹੋਵੇ ?

**ਉਤਰ–ਸੋਰਠਿ ਗੋਡ; ਮਲਾਰੀ ਧੁਨੀ ॥**

ਸੋਰਠਿ-ਬੁਧੀ। ਗੋਂਡ-ਮਿਲ ਕੇ। ਮਲਾਰੀ-ਮਲ ਦਾ ਅਰੀ-ਪਾਪਾਂ ਦੀ ਮਲ ਦਾ ਅਰੀ-ਵੈਰਾਗ। ਧੁਨੀ-ਉਚਾਰਨਾ। ਸਬੁਧੀ ਵੈਰਾਗ ਨਾਲ ਮਿਲ ਕੇ ਉਸ ਵਾਹਿਗੁਰੂ ਦਾ ਜਸ ਉਚਾਰਨਾ ਕਰੇ।

ਪ੍ਰਮਾਣ–ਗੁਰੂ ਕੀ ਬਾਣੀ ਸਹਜ ਬੈਰਾਗੁ ॥ (ਵਡਹੰਸ ਮ: ੩ ਸ਼ਬਦ ੭)

## ੫੨. ਪ੍ਰਸ਼ਨ–ਵਿਚਾਰ ਨਾਲ ਕੌਣ ਗਾਉਂਦੇ ਹਨ ?

**ਉਤਰ–ਪੁਨਿ ਗਾਵਹਿ ਆਸਾ; ਗੁਨ ਗੁਨੀ ॥**

ਪੁਨਿ-ਵਾਰ ਵਾਰ। ਗੁਨੀ-ਗਿਆਨੀ। ਗੁਣੁ-ਵਿਚਾਰ-ਕੇ ਵਾਰ ਵਾਰ ਆਸਾ ਰੂਪ ਜਗਤ ਨੂੰ ਵਿਚਾਰਕੇ ਗਿਆਨੀ ਗਿਆਨ ਸਰੂਪ ਵਾਹਿਗੁਰੂ ਨੂੰ ਗਾਉਂਦੇ ਹਨ।

ਪ੍ਰਮਾਣ–ਗਿਆਨੀਆਂ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ ॥
(ਵਾਰਾਂ ਤੇ ਵਧੀਕ ਮ: ੩, ਪਉੜੀ ੨੧

## ੫੩. ਪ੍ਰਸ਼ਨ–ਕੀ ਦੇਵਤੇ ਭੀ ਹਰੀ ਨੂੰ ਗਾਉਂਦੇ ਹਨ ?

**ਉਤਰ--ਊਚੈ ਸੁਰਿ; ਸੂਹਉ ਪੁਨਿ ਕੀਨੀ ॥**

ਸੁਰਿ–ਦੇਵਤੇ। ਸੂਹਉ-ਸੋਭਾ। ਪੁਨਿ-ਵਾਰ ਵਾਰ।

ਉਚੇ ਪ੍ਰਮੇਸ਼ਰ ਦੀ ਸੋਭਾ ਦੇਵਤੇ ਵੀ ਵਾਰ ਵਾਰ ਕਰਦੇ ਹਨ।

ਪ੍ਰਮਾਣ—ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ ॥
(ਸਵਈਏ ਸ੍ਰੀ ਮੁਖਵਾਕ ਮ: ੫ ਦੂਜੀ ਤਖਤੀ ਪਉੜੀ ੭)

## ੫੪. ਪ੍ਰਸ਼ਨ–ਸਿੱਖਾਂ ਨੇ ਪ੍ਰਮੇਸ਼ਰ ਨੂੰ ਕਿਵੇ ਜਾਣਿਆਂ ?

**ਉਤ੍ਰ–ਮੇਘਰਾਗ ਸਿਉ; ਪਾਚਉ ਚੀਨੀ ॥**

ਮੇਘ--ਬੱਦਲ। ਰਾਗ-ਪਰੇਮ। ਸਿਉ–ਨਾਲ। ਪਾਚਉ-ਮੁਖੀ ਪ੍ਰਮੇਸ਼ਰ। ਪਰੇਮ ਦੇ ਬਦਲ ਸਤਿਗੁਰਾਂ ਨਾਲ ਮਿਲ ਕੇ ਮੁਖੀ ਅਕਾਲ ਪੁਰਖ ਨੂੰ ਹੀ ਜਾਣੀਦਾ ਹੈ।

ਪ੍ਰਮਾਣ–ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ।
(ਮਾਰੂ ਮਹਲਾ ੫ ਸ਼ਬਦ ੧੨)

## ੫੫. ਪ੍ਰਸ਼ਨ–ਮਨ ਕਿਵੇਂ ਪਕੜਿਆ ?

**ਉਤਰ–ਬੈਰਾਧਰ ਗਜਧਰ; ਕੇਦਾਰਾ ॥**

ਬੈਰਾ–ਧਰ–ਬਾਣੀ ਨੂੰ ਧਾਰਨਾ । ਗਜਧਰ–ਮਨ ਹਾਥੀ ਨੂੰ ਪਕੜਨਾ । ਕੇ–ਕੀ । ਦਾਰਾ–ਡਰ । ਗੁਰਬਾਣੀ ਨੂੰ ਧਾਰਕੇ ਜਦੋਂ ਮਨ ਰੂਪੀ ਹਾਥੀ ਨੂੰ ਪਕੜ ਲਿਆ ਫੇਰ ਕਾਲ ਦਾ ਕੀ ਡਰ ।

ਪ੍ਰਮਾਣ–ਬਾਣੀ ਰੋਕਿਆ ਰਹੈ ਦੁਆਰ ॥ ਤਉ ਮਨੁ ਮਤਵਾਰੋ ਪੀਵਨਹਾਰ ॥

(ਗਉੜੀ ਵਾਰ ਕਬੀਰ ਕੇ)

## ੫੬. ਪ੍ਰਸ਼ਨ–ਜੀਵ ਈਸ, ਗੁਰੂ ਤੇ ਸਿਖ ਦੀ ਏਕਤਾ ਕਿਵੇਂ ਹੋਈ ?
## ਉਤਰ–ਜਬਲੀਧਰ ਨਟ; ਅਉਜਲ ਧਾਰਾ ॥

(ਜਬ-ਲੀ-ਧਰ) ਜਬ–ਜਦੋਂ [ਬ੍ਰਿਤੀ) ਧਰ–ਪਕੜਕੇ । ਲੀ–ਲੈ ਕਰ ਲਈ । ਨਟ–ਈਸ਼ਰ । ਅਉ–ਫੇਰ । ਜਲਧਾਰਾ–ਬੱਦਲ (ਗੁਰੂ) ਵਾ ਜਲ ਦੀ ਧਾਰਾ ਸ੍ਵਾਂਤੀ ਬੂੰਦ ਨੂੰ ਧਾਰਨ ਵਾਲਾ ਬੰਬੀਹਾ (ਸਿਖ] ਵਾ ਜਲ ਦੀ ਧਾਰਾ ਪਾਣੀ (ਉਪਦੇਸ਼) । ਜਦ ਬ੍ਰਿਤੀ ਹੰਕਾਰ ਵਲੋਂ ਲੈ ਕਰਕੇ ਪਕੜ ਲਈ ਤਦ ਪ੍ਰਮੇਸ਼ਰ ਸਤਿਗੁਰੂ ਜੀ, ਨਾਮ ਉਪਦੇਸ਼ ਅਤੇ ਸਿਖ ਇਹ ਇਕ ਸਰੂਪ ਹੀ ਵੇਖੇ ।

ਪ੍ਰਮਾਣ—ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥

(ਮਾਲੀ ਗਉੜਾ ਸ੍ਰੀ ਨਾਮਦੇਵ ਜੀ ਸਬਦ ੩)

## ੫੭. ਪ੍ਰਸ਼ਨ–ਸ਼ਿਵ ਬਿਸ਼ਨ ਆਦਿਕ ਕਿਸ ਨੂੰ ਗਾਉਂਦੇ ਹਨ ?
## ਉਤਰ–ਪੁਨਿ ਗਾਵਹਿ; ਸੰਕਰ ਅਉ ਸਿਆਮਾ ॥

ਪੁਨਿ–ਵਾਰ ਵਾਰ । ਸੰਕਰ–ਸ਼ਿਵਜੀ, ਕਲਿਆਣ ਸਰੂਪ, ਕ੍ਰਿਸ਼ਨ ਰਾਮ ਵਾ ਸੁੰਦਰ ।

ਵਾਰ ਵਾਰ ਐਸੇ ਸਤਿ ਚੇਤਨ ਅਨੰਦਸਰੂਪ ਨੂੰ ਵਿਸ਼ਨੂੰ ਅਤੇ ਸ਼ਿਵਜੀ ਗਾਇਨ ਕਰਦੇ ਹਨ ਅਤੇ ਕ੍ਰਿਸ਼ਨ ਜੀ ਤੇ ਰਾਮਚੰਦ੍ਰ ਜੀ ਭੀ ਸੁੰਦਰ ਕਲਿਆਨ ਸਰੂਪ ਨੂੰ ਗਾਉਂਦੇ ਹਨ ।

ਪ੍ਰਮਾਣ–ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥
ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥ (ਮਾਰੂ ਮ. ੧ ਸ਼ਬਦ ੧੦)

## ੫੮. ਪ੍ਰਸ਼ਨ–ਗੁਰਾਂ ਨੇ ਕਿਤਨੇ ਕੁ ਪਵਿੱਤ੍ਰ ਕੀਤੇ ਹਨ ?
## ਉਤਰ–ਮੇਘਰਾਗ; ਪੁਤ੍ਰਨ ਕੇ ਨਾਮਾ ॥

ਮੇਘ–ਬੱਦਲ (ਸਤਿਗੁਰੂ ਨਾਨਕ ਦੇਵ ਜੀ) । ਪ੍ਰਮਾਣ–ਪਾਰਬ੍ਰਹਮੁ ਪ੍ਰਭਿ ਮੇਘ ਪਠਾਇਆ ॥ (ਮਾਝ ਮ: ੫) ਰਾਗ–ਪ੍ਰੇਮ । ਪੁਤ੍ਰਨ–ਪਵਿੱਤ੍ਰ ।

ਸਤਿਗੁਰੂ ਨਾਨਕ ਦੇਵ ਜੀ ਨੇ ਬੱਦਲ ਦੀ ਨਿਆਈਂ ਅਵਤਾਰ ਧਾਰ ਕੇ ਸਤਿਨਾਮੁ ਵਾਹਿਗੁਰੂ ਦੇ ਪਰੇਮ ਵਿਚ ਕਿਤਨੇ ਹੀ ਅਨੰਤ ਜੀਵ ਪਵਿੱਤ੍ਰ ਕੀਤੇ ਹਨ ।

ਪ੍ਰਮਾਣ–ਖੰਡ ਬ੍ਰਹਮੰਡ ਬੇਅੰਤ ਉਧਾਰਨ ਹਾਰਿਆ ॥
ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥ (ਰਾਮਕਲੀ ਵਾਰ ਦੂਜੀ ਸਲੋਕ ੧੨)

ਵਾ–ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ ॥

(ਬਿਲਾਵਲ ਮ: ੫ ਸ਼ਬਦ ੧੨੭)

## ੫੯. ਪ੍ਰਸ਼ਨ–ਪ੍ਰਮੇਸ਼ਰ ਨੂੰ ਗਾਉਣ ਵਾਲਿਆਂ ਵਿਚੋਂ ਕਿਸੇ ਦਾ ਨਾਮ ਕਹੋ?
## ਉਤਰ–ਖਸਟ ਰਾਗ ਉਨਿ ਗਾਏ; ਸੰਗ ਰਾਗਨੀ ਤੀਸ॥

ਖਸਟ–ਪੰਜ ਸੂਖਮ ਤੱਤ (੧ ਸ਼ਬਦ ੨ ਸਪਰਸ਼ ੩ ਰੂਪ ੪ ਰਸ ੫ ਗੰਧ) ਤੇ ਛੇਵਾਂ ਚਿਤ। ਰਾਗਨੀ-ਪ੍ਰੀਤੀ। ਤੀਸ ੨੭ ਸਿਮ੍ਰਤੀਆਂ* ਤੇ ਤਿੰਨ ਲੋਕ ਇਹ ਤੀਹ। ਉਨਿ–ਉਸ ਵਾਹਿਗੁਰੂ ਨੂੰ।

ਪੰਜ ਸੂਖਮ ਤੱਤ ਤੇ ਛੇਵਾਂ ਚਿਤ ਉਸ ਵਾਹਿਗੁਰੂ ਤਾਈਂ ਪ੍ਰੀਤੀ ਨਾਲ ਗਾਉਂਦੇ ਹਨ ਅਤੇ ਸਤਾਈ ਸਿਮ੍ਰਿਤੀਆਂ, ਤਿੰਨ ਲੋਕ ਇਹ ਸਾਰੇ ਮਿਲਕੇ ਪ੍ਰੀਤੀ ਸਹਿਤ ਗਾਂਵਦੇ ਹਨ।

ਪ੍ਰਮਾਣ–ਖਟ ਭੀ ਏਕਾ ਬਾਤ ਬਖਾਨੈ॥ (ਰਾਮਕਲੀ ਮਹਲਾ ੫)

ਵਾ–ਪ੍ਰਮਾਣ–ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣਿ ਆਈਆ॥
(ਰਾਮਕਲੀ ਮ: ੩ ਅਨੰਦ ਪਉੜੀ ੧)

ਵਾ–ਸਿਮਰੈ ਧਰਤੀ ਅਰੁ ਆਕਾਸਾ॥ ਸਿਮਰਹਿ ਚੰਦ ਸੂਰਜ ਗੁਨ ਤਾਸਾ॥
ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ॥
(ਮਾਰੂ ਸੋਲਹੇ ਮ: ੫ ਸ਼ਬਦ ੮)

## ੬੦. ਪ੍ਰਸ਼ਨ–ਸਭ ਵਾਸ਼ਨਾ ਮਿਟਕੇ ਸ਼ਾਂਤੀ ਕਿਵੇਂ ਹੋਵੇ?
## ਉਤਰ–ਸਭੈ ਪੁਤ੍ਰ ਰਾਗੰਨ ਕੇ; ਅਠਾਰਹ ਦਸ ਬੀਸ॥

ਸਭੈ–ਸਾਰੇ ਭਗਤ। ਰਾਗੰਨ–ਪ੍ਰੇਮ। ਅਠਾਰਹ–ਅਠਾਰਾਂ ਗੋਤ ਵਾ () ਪੁਰਾਣ। ਪੁਤ੍ਰ–

---

*੨੭ ਸਿਮ੍ਰਤੀਆਂ ਦੇ ਨਾਮ—੧ ਮਨੂੰ ਸਿਮ੍ਰਤੀ। ੨ ਯਾਗਵਾਲਕਯ। ੩ ਲਘੂਅਤ੍ਰਿ। ੪ ਅਤ੍ਰੀ। ੫ ਵ੍ਰਿਧ ਅਤ੍ਰਿ। ੬ ਵਿਸ਼ਨੂੰ। ੭ ਲਘੂਹਾਰੀਤ। ੮ ਵ੍ਰਿਧਹਾਰੀਤ। ੯ ਔਸਨਸ। ੧੦ ਆਂਗਿਰਧ। ੧੧ ਯਮ। ੧੨ ਆਪ ਸਤੰਬ। ੧੩ ਸੰਵਰਤ। ੧੪ ਕਾਤਜਾਯਨ। ੧੫ ਬ੍ਰਿਹਸਪਤ। ੧੬ ਪਾਰਾਸੁਰ। ੧੭ ਵ੍ਰਿਹਤ ਪਰਾਸੁਰੀ। ੧੮ ਬਿਆਸ। ੧੯ ਲਘੂ ਵਾਸੁਕ। ੨੦ ਸ਼ੰਖ। ੨੧ ਲਿਖਤ। ੨੨ ਦੱਖ। ੨੩ ਗੋਤਮ। ੨੪ ਵਿਵਧ ਗੋਤਮ। ੨੫ ਸੰਤਾਤਪ। ੨੬ ਵਸਿਸ਼ਟ। ੨੭ ਪੁਲਸਤ।

੦— ਇਹ ਚਾਰੇ ਵਖਰੀਆਂ ਹਨ —੦

੨੮ ਬੁਧ। ੨੯ ਕਸ਼ਪ। ੩੦ ਨਾਰਦ। ੩੧ ਔਸ਼ਨਸ ਸਿੰਮ੍ਰਿਤੀ।

()ਅਠਾਰਾਂ ਪੁਰਾਣਾਂ ਦੇ ਨਾਮ–੧ ਮੱਤਸ ਪੁਰਾਣ। ੨ ਮਾਰਕੰਡੇ ਪੁਰਾਣ। ੩ ਭਵਿਖਤ ਪੁਰਾਣ। ੪ ਭਾਗਵਤ ਪੁਰਾਣ। ੫ ਬ੍ਰਹਮ ਪੁਰਾਣ। ੬ ਬ੍ਰਹਮਾਂਡ ਪੁਰਾਣ। ੭ ਬ੍ਰਹਮ ਵਰਤ। ੮ ਵਾਮਣ ਪੁਰਾਣ। ੯ ਵਾਯੂ। ੧੦ ਵਿਸ਼ਨੂੰ। ੧੧ ਵਰਾਹ। ੧੨ ਅਗਨਿ। ੧੩ ਨਾਰਦ ਪੁਰਾਣ। ੧੪ ਪਦਮ। ੧੫ ਲਿੰਗ। ੧੬ ਗਰੜ। ੧੭ ਕੂਰਮ। ੧੮ ਸਕੰਧ ਪੁਰਾਣ।

ਪਵਿਤ੍ਰ ॥ ਦਸ–ਦਸ਼* ਅਵਤਾਰ ਵਾ ਛੇ ਸ਼ਾਸਤ੍ਰ ਤੇ ਚਾਰ ਬੇਦ । ਬੀਸ਼–ਬੀਸ਼ । ਬਿਸਵੇ–ਨਿਸਚੇ ਕਰਕੇ ।

ਸਾਰੇ ਭਗਤ ਪਰੇਮ ਕਰਕੇ ਪਵਿਤ੍ਰ ਹੋ ਗਏ ਹਨ ਅਠਾਰਾਂ ਗੋਤ ਵਾ ਪੁਰਾਨ; ਦਸ ਅਵਤਾਰ ਵਾ ਚਾਰ ਵੇਦ, ਛੇ ਸ਼ਾਸਤ੍ਰ ਏਹ ਦਸ ਬੀਸ ਬਿਸਵੇ ਸੰਸਾਰ ਤੋਂ ਪਾਰ ਹੋ ਗਏ ਵਾਹਿਗੁਰੂ ਨਾਲ ਪਰੇਮ ਕਰਕੇ ਵਾ (ਖਸਟ) ਮਿਲਕੇ ਪਰੇਮ ਨਾਲ ਜਿਨ੍ਹਾਂ ਨੇ ਗਾਇਆ ਹੈ, ਉਸ ਦੀ ਪ੍ਰੀਤੀ ਸਾਥ ਮਾਇਆ ਦਾ ਪਤੀ ਸਾਥ ਹੀ ਪ੍ਰਾਪਤ ਹੋ ਗਿਆ ਹੈ । ਸਹਿਤ ਭੈ ਦੇ ਪਰੇਮ ਕਰਕੇ ਪਵਿੱਤ੍ਰ ਹੋ ਗਏ ਹੈਂ, (ਅ) ਵਿਸ਼ੇਸ਼ ਕਰਕੇ (ਠਾਰਹ) ਠੰਢੇ ਕਰ ਦਿਤੇ ਹੈਂ, ਰਿਦੇ (ਦਸ) ਦਸਕੇ ਸੰਤਾਂ ਨੇ ਆਪਣੇ (ਬੀਸ) ਨਿਸਚੇ ਸ੍ਰੀ ਵਾਹਿਗੁਰੂ ਜੀ ਕੇ ਗਿਆਨ ਤਾਈਂ ।

ਪ੍ਰਮਾਣ–ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥ (ਸੁਖਮਨੀ ਅਸਟਪਦੀ ੧੮)

ਪੁਨਾ–ਬੀਸ ਸਪਤਾ ਹਰੇ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥
ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥
(ਸ਼ਿਰੀਰਾਗੁ ਮ: ੧ ਸ਼ਬਦ ੨੯)

ਨੋਟ–ਏਹ ਸੱਠ (੬੦) ਪ੍ਰਕਰਣ ਜੋ ਹਨ "ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ" (ਸਤਿਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਕਰਕੇ ਨਾਮ ਮਿਲੇ ਤਾਂ ਜਿਊਂਦੇ ਹੋਈਦਾ ਹੈ, ਤਨ ਤੇ ਮਨ ਨਾਮ ਰੰਗ ਵਿਚ ਹਰਿਆ ਹੋ ਆਂਵਦਾ ਹੈ) ਏਸਦੇ ਨਾਲ ਮਿਲਵੇਂ ਪ੍ਰਕਰਣ ਵਾਲੀ ਇਉਂ ਰਾਗਮਾਲਾ ਹੈ ।

ਪ੍ਰਮਾਣ–ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥
[ਗੋਂਡ ਮਹਲਾ ੪ ਸ਼ਬਦ ੬]

## ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਸੱਚਖੰਡ ਵਾਸੀ

ਭਿੰਡਰਾਂ ਵਾਲਿਆਂ ਦਾ ਅਨੁਭਵ ਸਰੂਪ ਪਰਮਾਰਥ ਹੈ ।

ਦਾਸਨਿਦਾਸ :—

## ਗੁਰਬਚਨ ਸਿੰਘ "ਖਾਲਸਾ"

## ਗੁਰਦੁਆਰਾ ਅਖੰਡ ਪ੍ਰਕਾਸ਼, ਭਿੰਡਰ ਕਲਾਂ, ਜ਼ਿਲਾ ਫੀਰੋਜ਼ਪੁਰ

*੧੦ ਅਵਤਾਰਾਂ ਦੇ ਨਾਮ-(੧) ਮੱਛ ਅਵਤਾਰ, (੨) ਕੱਛ, (੩) ਬੈਰਾਹ, (੪) ਨਰਸਿੰਘ, (੫) ਬਾਵਨ, (੬) ਪਰਸਰਾਮ, (੭) ਰਾਮਚੰਦ੍ਰ, (੮) ਕ੍ਰਿਸ਼ਨ ਜੀ, (੯) ਬੁਧ, (੧੦) ਕਲਕੀ ।